*Sri Dasam Granth Sahib*

*Parshnotri*
by
**Kanwar Ajit Singh**
20/77 Ranjit Nagar, G-Block
Seona Road, Patiala.

**Publications**
Gurmat Vichar Kendar
Seona Road, Patiala.

**ਕੰਵਰ ਅਜੀਤ ਸਿੰਘ**
20/77, ਰਣਜੀਤ ਨਗਰ, ਜੀ-ਬਲਾਕ
ਸਿਉਨਾ ਰੋਡ, ਪਟਿਆਲਾ
ਫੋਨ : 0175-2359328
ਮੋਬਾ. : 98151-56818, 95018-77116
e-mail : sdkajitsingh@yahoo.co.in
www : gurmatvichar.info

ਪਹਿਲੀ ਵਾਰ : **ਨਵੰਬਰ 2010 (1000 ਕਾਪੀ)**



ਲੇਜ਼ਰ ਟਾਈਪ ਸੈਟਿੰਗ :
**ਆਰਟ ਬਲਜਿੰਦਰ, ਪਟਿਆਲਾ**
**92167-29598**

ਪ੍ਰਿੰਟਰ :
**ਡੈਫੋਡੈਲ ਪ੍ਰਿੰਟਰਜ਼, ਫੈਕਟਰੀ ਏਰੀਆ, ਪਟਿਆਲਾ**

ਕੀਮਤ : 150/- ਰੁਪਏ

# ਸਮਰਪਣ

ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸ਼ਰਧਾਵਾਨ, ਦਸਮੇਸ਼ ਪਿਤਾ ਦੇ ਸਿਰ ਲੱਥ ਦੇ ਸਿੰਘ ਸਿੰਘਣੀਆਂ ਨੂੰ, ਜਿਨ੍ਹਾਂ ਨੇ ਬੰਦ ਬੰਦ ਕਟਵਾ ਕੇ ਖੋਪਰੀਆਂ ਲੁਹਾ ਕੇ ਅਤੇ ਘੱਲੂਘਾਰਿਆਂ ਦੇ ਸੰਤਾਪ ਪਿੰਡੇ 'ਤੇ ਝਲਦਿਆਂ ਖ਼ਾਲਸਾ ਪੰਥ ਦਾ ਸ਼ਾਨਾਂਮੱਤਾ ਇਤਿਹਾਸ ਸਿਰਜਿਆ।

# ਤਤਕਰਾ

# ‘ਇੱਕ ਗਿਆਨਮਈ ਅਸੀਸ ”

ਸਤਿਗੁਰੂ ਦਸਮ ਪਾਤਸ਼ਾਹ ਆਪਣੇ ਆਪ ਵਿੱਚ ਹੀ ਇੱਕ ਕ੍ਰਿਸ਼ਮਾ ਸਨ। ਉਹ ਉਸ ਵੇਲੇ ਦੇ ਪੈਗੰਬਰ, ਸੰਤ ਸਿਪਾਹੀ, ਦਾਰਸ਼ਨਿਕ, ਮਹਾਂਕਵੀ, ਭਾਸ਼ਾ ਵਿਗਿਆਨੀ, ਧਾਰਮਿਕ ਆਗੂ, ਮਹਾਨ ਜੱਥੇਦਾਰ ਅਤੇ ਜਗਤ ਵਿਲੱਖਣ ਸੈਨਾਪਤੀ ਸਨ। ਕੋਈ ਵੀ ਸਾਹਿਤ ਦਾ ਪਾਠਕ ਜਦੋਂ ‘ਬੀਰ’ ਸ਼ਬਦ ਨੂੰ ਪੜ੍ਹਦਾ ਹੈ ਤਾਂ ਉਹਨਾਂ ਦੇ ਸਾਹਮਣੇ ਗੁਰੂ ਜੀ ਦਾ ਸਾਰਾ ਜੀਵਨ ਹੀ ਬੀਰ ਰਸਮਈ ਸਾਕਾਰ ਹੋ ਜਾਂਦਾ ਹੈ। ਪਵਿੱਤਰ ਆਚਾਰ, ਅਮੁੱਕ ਉਤਸ਼ਾਹ, ਅਡੋਲ ਸਾਹਸ, ਉਦਾਰਤਾ, ਅਜਿੱਤ ਮਨੋਬਲ, ਦੀਨਾਂ ਪ੍ਰਤੀ ਦਰਦ, ਅੱਤਿਆਚਾਰ ਦਾ ਵਿਰੋਧ, ਵਿੱਦਿਆ ਤੇ ਧਰਮ ਦੀ ਸਰਪ੍ਰਸਤੀ ਤੇ ਦ੍ਰਿੜ ਆਤਮ ਵਿਸ਼ਵਾਸੀ ਹੋਣਾ ਸਭ ਕੁਝ ਹੀ ਉਹਨਾਂ ਦੀ ਉੱਚੀ ਸ਼ਖ਼ਸੀਅਤ ਵਿੱਚ ਭਰਿਆ ਹੋਇਆ ਸੀ। ਭਾਰਤ ਦੇ ਧਰਮ ਸ਼ਾਸਤਰੀਆਂ ਨੇ ਜਿਵੇਂ ਧਰਮ ਦੀ ਮੁਕੰਮਲ ਸ਼ਕਤੀ ਸੰਜਮ ਨੂੰ ਮੰਨਿਆ ਹੈ। ਇਸ ਤਰ੍ਹਾਂ ਦਾ ਆਦਰਸ਼ ਸੰਜਮ ਗੁਰੂ ਗੋਬਿੰਦ ਸਿੰਘ ਵਿੱਚ ਡੁੱਲ੍ਹ ਡੁੱਲ੍ਹ ਪੈਂਦਾ ਹੈ ਕਿਉਂਕਿ ਅਸਲੀ ਸੰਜਮੀ ਓਹੀ ਹੈ ਜਿਸਨੂੰ ਕਾਮ ਡੇਗ ਨਾ ਸਕੇ, ਕ੍ਰੋਧ ਹਿਲਾ ਨਾ ਸਕੇ, ਡਰ ਘਬਰਾਹਟ ਪੈਦਾ ਨਾ ਕਰੇ, ਚਿੰਤਾ ਮੁਰਝਾ ਨਾ ਸਕੇ, ਲਾਲਚ ਫਿਸਲਾ ਨਾ ਸਕੇ, ਮੋਹ ਜੰਜਾਲਾਂ ਵਿੱਚ ਨਾ ਪਾ ਸਕੇ, ਅਜਿਹਾ ਮਨੁੱਖ ਹੀ ਅਸਲ ਸੰਜਮੀ ਹੁੰਦਾ ਹੈ। ਤੇ ਉਹਨਾਂ ਨੂੰ ਹੀ ਵੀਤਰਾਗ ਤੇ ਉਹਨਾਂ ਦੀ ਅਵਸਥਾ ਨੂੰ ਵੈਰਾਗ ਦੀ ਸੰਗਯਾ ਦਿੱਤੀ ਜਾਂਦੀ ਹੈ। ਹੋਰ ਤਿਆਗੀ ਤੇ ਵੈਰਾਗੀ ਕੋਈ ਕਮਜ਼ੋਰ ਆਦਮੀਆਂ ਵਾਸਤੇ ਵਰਤੇ ਹੋਏ ਸ਼ਬਦ ਨਹੀਂ। ਜਿਹੜੇ ਅੱਜ ਕੱਲ੍ਹ ਭਗਵੇਂ ਵਸਤਰ ਪਾਕੇ ਜਾਂ ਲੰਬੇ ਜ਼ਰੀਦਾਰ ਚੋਲੇ ਪਾਕੇ ਵੈਰਾਗੀ ਬਣੇ ਫਿਰਦੇ ਹਨ। ਇਹ ਤਾਂ ਵੈਰਾਗ ਦੇ ਨਾਮ ਨੂੰ ਕਲੰਕਿਤ ਕਰਦੇ ਹਨ। ਅਸਲ ਵਿੱਚ ਅਜਿਹਾ ਮਹਾਂਪੁਰਖ ਤਾਂ ਇੱਕੋ ਇੱਕ ਹੀ ਹੋਇਆ ਹੈ ਜਿਸਦਾ ਨਾਮ ਸ਼੍ਰੀ ਗੁਰੂ ਗੋਬਿੰਦ ਸਿੰਘ ਹੈ। ਏਸੇ ਲਈ ਉਹਨਾਂ ਦੀ ਰਚਨਾ ਦੇ ਵਿਸ਼ੇ ਵੀ ਅਦਭੁਤ ਹਨ। ਆਪ ਜੀ ਦੀ ਬਾਣੀ ਦਾ ਮੁੱਢ ਵਾਹਿਗੁਰੂ ਉਪਮਾ ਜਾਂ ਮਨੁੱਖਤਾ ਦੇ ਭਲੇ ਨਾਲ ਸ਼ੁਰੂ ਹੁੰਦਾ ਹੈ। ਪਹਿਲੀ ਹੀ ਰਚਨਾ ਜਾਪ ਸਾਹਿਬ, ਉਸ ਵੇਲੇ ਦੇ ਪ੍ਰਚੱਲਿਤ ਧਾਰਮਿਕ ਸਤੋਤਰ ‘ਵਿਸ਼ਨੂੰ ਸਹੱਸਰਨਾਮਾ’ ਨਾਲੋਂ ਵੱਖਰੇ ਅੰਦਾਜ਼ ਦੀ ਬਾਣੀ ਹੈ। ਪਰ ਉਹਨਾਂ ਵਰਗਾ ਮਹਾਂਮੂਰਖ ਤਾਂ ਦੁਨੀਆਂ ਭਰ ਵਿੱਚੋਂ ਮਿਲਣਾ ਹੀ ਮੁਸ਼ਕਿਲ ਹੈ ਜਿਹੜੇ ਜਾਪ ਸਾਹਿਬ ਨੂੰ ਸ਼ਿਵ ਪੁਰਾਣ ਦਾ ਅਨੁਵਾਦ,ਹਿੱਸਾ ਜਾਂ ਅੰਗ ਆਖਦੇ ਹਨ ਸਗੋਂ ਇਸਤੋਂ ਉਲਟ ਅਸਲੀਅਤ ਇਹ ਹੈ ਕਿ ਸ਼੍ਰੀ ਗੁਰੂ ਗੋਬਿੰਦ ਸਿੰਘ ਸੁਆਮੀ ਦੀ ਬਾਣੀ ਕਿਸੇ ਵੀ ਭਾਸ਼ਾ ਦੇ ਗ੍ਰੰਥ ਦੇ ਕਿਸੇ ਵੀ ਅੰਸ਼ ਦੀ ਛਾਇਆ ਤੋਂ ਪ੍ਰਭਾਵਿਤ ਨਹੀਂ। ਹੁਣ ਜਿੰਨ੍ਹਾਂ ਨੇ ਸ਼ਿਵ ਪੁਰਾਣ ਹੀ ਨਹੀਂ ਪੜ੍ਹਿਆ ਉਹਨਾਂ ਨਾਲ ਕੁੱਕੜਖੇਹ ਉਡਾਉਣ ਵਾਲੇ ਸਿੰਗ ਕੌਣ ਫਸਾਵੇ ? ਇਸ ਸ਼ਿਵ ਪੁਰਾਣ ਵਾਲੇ ਗੱਪ ਦਾ ਖੰਡਨ ਕੰਵਰ ਅਜੀਤ ਸਿੰਘ ਹੋਰਾਂ ਨੇ ਇਸ ਹੱਥਲੀ ਪੁਸਤਕ ਵਿੱਚ ਬਹੁਤ ਵਧੀਆ ਕੀਤਾ ਹੈ। ਸੋ ਅਸੀਂ ਆਪਣੇ ਚੱਲ ਰਹੇ ਪ੍ਰਸੰਗ ਉੱਪਰ ਆਈਏ ਕਿ ਦਸਮ ਪਾਤਸ਼ਾਹ ਨੇ ਇਸ ਮਹਾਨ ਸ਼ਾਹਕਾਰ ਵਿੱਚ ਲੱਗਭੱਗ ੭੩੫ ਨਾਮ ਉਸ ਪ੍ਰਮਾਤਮਾ ਦੇ ਇੱਕ ਵਿਸਮਾਦੀ ਵਿਧੀ ਨਾਲ ਲਿਖੇ ਹਨ। ਜਿੰਨ੍ਹਾਂ ਚੋਂ ਲੱਗਭੱਗ ੯੫ ਨਾਮ ਮੁਸਲਮਾਨੀ ਮੱਤ ਨਾਲ ਮਿਲਦੇ ਹਨ। ਦੂਜਾ ਵੱਡਾ ਹਿੱਸਾ ਆਪ ਨੇ ਪੁਰਾਤਨ ਸਨਾਤਨ ਗ੍ਰੰਥਾਂ ਦੇ ਅਨੁਵਾਦ ਦਾ ਲਿਆ ਹੈ। ਜੋ ਕਿ ਸਿਰਫ ਅਨੁਵਾਦ ਨਾ ਹੋ ਕੇ ਉਹਨਾਂ ਦੀ ਸਰਵ ਵਿਧ ਜਗਤ ਵਿਲੱਖਣ, ਰੁੱਦਰ ਅਤੇ ਵੀਰ ਰਸ ਆਦਿ ਰਸਾਂ ਵਿੱਚ ਗੁੰਦੀ ਹੋਈ ਅਨੋਖੀ ਸ਼ੈਲੀ ਹੈ ਜਿਸ ਵਿੱਚ ਆਪ ਨੇ ਦੁਰਗਾ ਕਥਾ ਅਤੇ ਚੌਵੀ ਅਵਤਾਰਾਂ ਦਾ ਵਰਨਣ ਕੀਤਾ ਹੈ। ਉਸ ਵਿੱਚ ਚੰਡੀ ਦੀ ਵਾਰ ਨੂੰ ਆਪ ਨੇ ਪੰਜਾਬੀ ਭਾਸ਼ਾ ਵਿੱਚ ਵੀ ਨਜ਼ਮਾਇਆ ਹੈ। ਜੋ ਕਿ ਵਾਰ ਸਾਹਿਤ ਦਾ ਇੱਕ ਸਰਵ ਉਤਕ੍ਰਿਸ਼ਟ ਨਮੂਨਾ ਹੈ। ਬਚਿੱਤਰ ਨਾਟਕ ਇੱਕ ਅਜਿਹੀ ਰਚਨਾ ਹੈ। ਜਿਸ ਵਿੱਚ ਆਪ ਨੇ ਆਪਣੀ ਆਤਮ ਕਥਾ ਦਾ ਅਤੇ ਹੋਰ ਘਟਨਾਵਾਂ ਦਾ ਅਜਿਹਾ ਚਿੱਤਰਨ ਕੀਤਾ ਹੈ ਕਿ ਉਸ ਵਰਗੀ ਵਿਸਮਯਕਾਰੀ ਜੀਵਨੀ ਅੱਜ ਤੱਕ ਹੋਰ ਕੋਈ ਵੀ ਲਿਖਾਰੀ ਨਹੀਂ ਲਿਖ ਸਕਿਆ। ਜਿਸਨੂੰ ਜਿਤਨੀ ਵਾਰ ਪੜ੍ਹੀਏ ਉਤਨੀ ਵਾਰ ਨਵੇਂ ਅਰਥਾਂ ਨਾਲ ਸਾਂਝ ਪੈਂਦੀ ਹੈ। ਉਸਨੂੰ ਨਾਟਕ ਸਮਝ ਕੇ ਨਾਟਕ ਦੀ ਪਰਿਭਾਸ਼ਾ ਤੋਂ ਰਹਿਤ ਆਖਣ ਵਾਲੇ ਉਸਦੇ ਨਾਮ ਨੂੰ ਹੀ ਨਹੀਂ ਸਮਝ ਸਕੇ ਕਿਉਂਕਿ ਉਹ ਕਾਲੀਦਾਸ ਦੇ ਸ਼ਕੁੰਤਲਾ ਨਾਟਕ ਵਰਗਾ ਨਾਟਕ ਨਹੀਂ ਸਗੋਂ ਉਹ ਤਾਂ ‘ਬਚਿੱਤਰ ਨਾਟਕ’ ਹੈ। ਏਸੇ ਤਰ੍ਹਾਂ ਸਮਾਜਿਕ ਗਿਆਨ ਵਿਗਿਆਨ ਲਈ ਆਪ ਜੀ ਦੀ ਮਹਾਨ ਕ੍ਰਿਤ ‘ਚਰਿੱਤਰੋਪਖਿਆਨ’ ਹੈ ਤੇ ਅੰਤ ਵਿੱਚ ਇਤਿਹਾਸ ਦਾ ਇੱਕ ਨਾਯਾਬ ਦਸਤਾਵੇਜ਼ ਹਜ਼ੂਰ ਨੇ “ਜ਼ਫਰਨਾਮਾ” ਭਾਵ ‘ਵਿਜੈ ਪੱਤਰ’ ਫਾਰਸੀ ਜ਼ੁਬਾਨ ਵਿੱਚ ਲਿਖਿਆ ਹੈ। ਜਿਸਨੂੰ ਪੜ੍ਹ ਸੁਣਕੇ ਔਰੰਗਜ਼ੇਬ ਵਰਗਾ ਕੱਟੜ ਜ਼ੁਲਮੀ ਅਤੇ ਜ਼ਿੱਦੀ ਬਾਦਸ਼ਾਹ ਵੀ ਕੰਬ ਉੱਠਿਆ ਸੀ। ਜਿਸਤੋਂ ਪ੍ਰਭਾਵਿਤ ਹੋਕੇ ਉਸਨੇ ਪੰਜਾਬ ਦੇ ਗਵਰਨਰਾਂ ਨੂੰ ਸ਼ਾਹੀ ਹੁਕਮਨਾਮੇ ਭਿਜਵਾਏ ਕਿ ਅੱਜ ਤੋਂ ਪਿੱਛੋਂ ਸਤਿਗੁਰਾਂ ਨਾਲ ਕਿਸੇ ਕਿਸਮ ਦਾ ਦੁਰਵਿਵਹਾਰ ਨਾ ਕੀਤਾ ਜਾਵੇ ਅਤੇ ਉਹਨਾਂ ਦੇ ਸਾਰੇ ਬਣਦੇ ਹੱਕ ਹਕੂਕ ਸਤਿਕਾਰ ਸਹਿਤ ਵਾਪਸ ਕੀਤੇ ਜਾਣ। ਬਾਕੀ ਜਾਪੁ

ਸਾਹਿਬ ਅਤੇ ਅਕਾਲ ਉਸਤਤਿ ਵਿੱਚ ਤਾਂ ਪ੍ਰਮੇਸ਼ਵਰ ਦੀ ਸਰਗੁਣੀ ਤੇ ਨਿਰਗੁਣੀ ਵਿਆਖਿਆ ਕੀਤੀ ਗਈ ਹੈ। ਜੋ ਆਪਣੇ ਆਪ ਵਿੱਚ ਇੱਕ ਮੁਕੰਮਲ ਰਹੱਸਵਾਦੀ ਦਰਸ਼ਨ ਸ਼ਾਸਤਰ ਦਾ ਰੂਪ ਹੈ। ਦੂਜੀ ਰਚਨਾ ਖਾਲਸੇ ਨੂੰ ਹਿੰਦੂ ਇਤਿਹਾਸ ਦੇ ਦੇਵੀ ਦੇਵਤੇ ਤੇ ਅਵਤਾਰ ਚਰਿੱਤ੍ਰਾਂ ਤੋਂ ਜਾਣੂੰ ਕਰਵਾਉਣ ਬਾਰੇ ਹੈ ਪਰ ਨਿਸ਼ਾਨਾ ਆਪ ਜੀ ਦਾ ਉਹੀ ਹੈ, ਖਾਲਸੇ ਵਿੱਚ ਬੀਰ ਰਸ ਦਾ ਸੰਚਾਰ। ਅਤੇ ਸਾਹ ਸਤਹੀਣ ਹੋਈ ਸੁੱਤੀ ਪਈ ਹਿੰਦੂ ਜਨਤਾ ਨੂੰ ਉਹਨਾਂ ਦੇ ਹੀ ਅਵਤਾਰੀ ਮਹਾਂਪੁਰਖਾਂ ਦੇ ਯੁੱਧਮਈ ਜੀਵਨ ਨੂੰ ਪੇਸ਼ ਕਰਕੇ ਭਾਰਤੀ ਲੋਕਾਂ ਵਿੱਚ ਇੱਕ ਅਣਖ, ਸਵੈਮਾਨ ਤੇ ਉਹਨਾਂ ਦੀ ਬਿੱਸਰੀ ਹੋਈ ਕਸ਼ੱਤਰੀਯ ਸ਼ਕਤੀ ਨੂੰ ਦੁਬਾਰਾ ਉਜਾਗਰ ਕਰਨਾ ਸੀ। ਦੂਜਾ ਉਹ ਇਹ ਵੀ ਚਾਹੁੰਦੇ ਸਨ ਕਿ ਇਸ ਸਨਾਤਨ ਪੁਰਾਤਨ ਇਤਿਹਾਸ ਜਾਂ ਮਿਥਿਹਾਸ ਨੂੰ ਸਮਝਣ ਵਾਸਤੇ ਖਾਲਸੇ ਨੂੰ ਮੁੜ ਉਹਨਾਂ ਪੰਡਿਤਾਂ ਦੀ ਸ਼ਰਨ ਵਿੱਚ ਨਾ ਜਾਣਾ ਪਵੇ, ਜਿਹੜੇ ਵਿਸ਼ਨੂੰ ਦੇ ਅਰਥ ਦਹੀਂ ਭੱਲੇ ਕਰ ਦਿੰਦੇ ਹਨ। ਜਿਵੇਂ ਇੱਕ ਸ਼ਲੋਕ ਆਉਂਦਾ ਹੈ।

**ਸ਼ਵੇਤਾਂਬਰ ਧਰੰ ਵਿਸ਼ਨੂੰ ਪੀਤ ਵਰਣੰ ਚਤੁਰਭੁਜੰ।**
**ਯ: ਸਿਮਰੇਤ ਪੁੰਡਰੀਕਾਕਸ਼ਮ ਪੁਨਰ ਜਨਮ ਨਾ ਵਿਦਯਤੇ॥**

ਜਿਸਦਾ ਅਰਥ ਹੈ :ਸਿਉਨੇ ਵਰਗੇ ਰੰਗ ਵਾਲੇ ,ਚਿੱਟੇ ਬਸਤਰ ਧਾਰਨ ਕਰਨ ਵਾਲੇ, ਚਾਰ ਭੁਜਾ ਧਾਰੀ ,ਕਮਲ ਨੇਤਰ ,ਅੰਤਰਯਾਮੀ ਰੂਪ ,ਨਾਰਾਯਨ ਨੂੰ ਜਿਹੜਾ ਸਿਮਰਦਾ ਹੈ ਉਹ ਜਨਮ ਮਰਨ ਦੇ ਚੱਕਰ ਤੋਂ ਮੁਕਤ ਹੋਕੇ ਪ੍ਰਭੂ ਚਰਨਾਂ ਵਿੱਚ ਜਾ ਵਿਰਾਜਦਾ ਹੈ। ਤੇ ਕਿਸੇ ਦਹੀਂ ਭੱਲਿਆਂ ਦੇ ਚਾਸੜੂ ਬ੍ਰਾਹਮਣ ਨੇ ਇਸਦਾ ਅਰਥ ਕਰ ਦਿੱਤਾ ਕਿ ਹੇ ਰਾਜਨ! ਜਿਹੜੇ ਵਧੀਆ ਬੇਸਣ ਦੇ ਬਣੇ ਪੀਲੇ ਰੰਗ ਦੇ ਚਾਰ ਕੋਨੇ ਬੜੇ ਭੱਲੇ ਹੁੰਦੇ ਹਨ ਜਿੰਨ੍ਹਾਂ ਦੀ ਚਿੱਟੀ ਦਹੀਂ ਦੇ ਸਫੇਦ ਬਸਤਰ ਧਾਰਨ ਕੀਤੇ ਹੁੰਦੇ ਹਨ ਉਹਨਾਂ ਨੂੰ ਰੱਜਕੇ ਛਕਣ ਵਾਲਾ ਆਦਮੀ ਸਦਾ ਤੰਦਰੁਸਤ ਤੇ ਚੜ੍ਹਦੀਆਂ ਕਲਾ ਵਿੱਚ ਰਹਿੰਦਾ ਹੈ।

ਸੋ ਕਲਗੀਧਰ ਜਾਣਦੇ ਸਨ ਕਿ ਇਸ ਪ੍ਰਕਾਰ ਦੇ ਅਰਥਾਂ ਦੇ ਅਨਰਥ ਕਰਨ ਵਾਲਿਆਂ ਤੋਂ ਸਿੰਘ ਸਮਾਜ ਸੁਚੇਤ ਹੋਕੇ ਹੀ ਤੇ ਉਹਨਾਂ ਪ੍ਰਾਚੀਨ ਗ੍ਰੰਥਾਂ ਦੇ ਅਰਥਾਂ ਨੂੰ ਸਹੀ ਸਹੀ ਸਮਝ ਕੇ ਹੀ ਬਚ ਸਕਦਾ ਹੈ। ਏਸੇ ਕਰਕੇ ਹੀ ਉਹਨਾਂ ਨੇ ਵੱਡੇ ਵੱਡੇ ਵਿਦਵਾਨ ਕਵੀਆ ਨੂੰ ਆਪਣੇ ਪਾਸ ਰੱਖਿਆ ਤੇ ਉਹਨਾਂ ਤੋਂ ਉੱਤਮ ਕੋਟੀ ਦੇ ਗ੍ਰੰਥ ਲਿਖਵਾਏ। ਭਾਈ ਰਾਮ ਸਿੰਘ ਤੇ ਵੀਰ ਸਿੰਘ ਆਦਿ ਪੰਜ ਸਿੰਘਾਂ ਨੂੰ ਭਗਵੇਂ ਬਸਤਰ ਪਵਾਕੇ ਬਨਾਰਸ ਪੜ੍ਹਣ ਲਈ ਭੇਜਿਆ ਸੀ। ਤਾਂ ਕਿ ਉਹਨਾਂ ਦਾ ਪੰਥ ਹਰ ਨਜ਼ਰੀਏ ਤੋਂ ਸੋਝੀਵਾਨ ਬਣੇ। ਏਸੇ ਮਨੋਰਥ ਨੂੰ ਮੁੱਖ ਰੱਖਕੇ ਹੀ ਉਹਨਾਂ ਨੇ ਪ੍ਰਾਚੀਨ ਨਾਇਕ ਤੇ ਨਾਇਕਾਵਾਂ ਅਤੇ ਧਾਰਮਿਕ ਹਸਤੀਆਂ ਦੇ ਜੀਵਨ ਦਾ ਚਿਤਰਨ ਕੀਤਾ। ਜਿਸ ਵੱਚ ਕੁਝ ਅਜਿਹੇ ਇਤਿਹਾਸ ਵੀ ਚਿਤਰੇ ਜਿੰਨ੍ਹਾਂ ਦਾ ਪ੍ਰਚਾਰ ਸਮਾਜ ਵਿੱਚ ਬਹੁਤ ਘੱਟ ਹੋਇਆ ਸੀ। ਜਿਵੇਂ ਬ੍ਰਹਮਾ ਦੇ ਅਵਤਾਰ, ਸ਼ਿਵਜੀ ਦੇ ਪਾਰਸਨਾਥ ਆਦਿ ਅਵਤਾਰ, ਮਹਿੰਦੀ ਆਦਿ ਮੁਸਲਮਾਨੀ ਪੈਗੰਬਰਾਂ ਦੇ ਇਤਿਹਾਸ ਦਾ ਵਰਨਣ ਕੀਤਾ। ਉਹਨਾਂ ਵਿੱਚ ਗੌਤਮ ਰਿਸ਼ੀ, ਅਹਿਲਿੱਆ, ਇੰਦਰ, ਜਨਮੇਜਾ, ਜਨਕ, ਪਰਸਰਾਮ ਆਦਿ ਕਈ ਧਾਰਮਿਕ ਹਸਤੀਆਂ ਤੋਂ ਸਾਨੂੰ ਜਾਣੂੰ ਕਰਵਾਇਆ। ਇੱਕ ਧ੍ਰਿਸ਼ਟ ਬੁੱਧੀ ਤੇ ਚੰਦਰਹਾਸ ਦੀ ਕਹਾਣੀ ਹੈ। ਜਿਸਦਾ ਕਈ ਚੰਗੇ ਚੰਗੇ ਵਿਦਵਾਨਾਂ ਨੂੰ ਵੀ ਨਹੀਂ ਪਤਾ ਕਿ ਇਹ ਜੈਮਿਨੀ ਅਸ਼ਵਮੇਧ ਗ੍ਰੰਥ ਦੀ ਕਹਾਣੀ ਹੈ। ਇਸ ਲਈ ਇਸ ਸਾਰੇ ਕੁਝ ਨੂੰ ਸਮਝਣ ਵਾਸਤੇ ਸਾਨੂੰ ਪਤਾ ਨਹੀਂ ਕਿਤਨੇ ਕੁ ਪੁਰਾਣ, ਉਪਪੁਰਾਣ ਤੇ ਮਹਾਂਭਾਰਤ ਪੜ੍ਹਨੇ ਪੈਣੇ ਸੀ। ਜਿਸਨੂੰ ਸਤਿਗੁਰਾਂ ਨੇ ਇੱਕੋ ਥਾਂ ਉੱਪਰ ਇਤਨੀ ਸਾਦਾ ਸਰਲ ਅਤੇ ਸੁੰਦਰ ਭਾਸ਼ਾ ਵਿੱਚ ਅਨੁਵਾਦ ਕਰਕੇ ਪੰਥ ਦੀ ਝੋਲੀ ਪਾ ਦਿੱਤਾ। ਇਸਤੋਂ ਬਿਨਾਂ ਸ਼ਸਤਰਾਂ ਅਸਤਰਾਂ ਦੇ ਆਕਾਰ, ਪ੍ਰਕਾਰ ,ਨਾਮ ਤੇ ਟਣਕਾਰਾਂ ਨੂੰ ਸਮਝਾਉਣ ਵਾਸਤੇ ਸ਼ਸਤਰਨਾਮ ਮਾਲਾ ਪੁਰਾਣ ਵਰਗੇ ਅਦਭੁਤ ਕਾਵਿ ਰਚੇ। ਗਿਆਨ ਪ੍ਰਬੋਧ ,੩੩ ਸਵੈਯੇ ,ਸ਼ਬਦ ਹਜ਼ਾਰੇ ਤੇ ਖਾਲਸੇ ਦੀ ਮਹਿਮਾ ਆਦਿ ਕੁਝ ਹੋਰ ਉੱਤਮ ਬਾਣੀਆਂ ਹਨ। ਇਸ ਦਸ਼ਮ ਗ੍ਰੰਥ ਸਾਹਿਬ ਦੇ ਅਧਿਐਨ ਦਾ ਸਦਕਾ ਹੀ ਸਾਡੇ ਵਿੱਚ ਏਡੇ ਏਡੇ ਵੱਡੇ ਵਿਦਵਾਨ ਸੱਜਣ ਹੋਏ ਹਨ। ਇਸ ਰਹੱਸ ਨੂੰ ਵਰਤਮਾਨ ਸਮੇਂ ਦੇ ਨਵੀਂ ਸੋਚਣੀ ਵਾਲੇ ਨਾਸਤਿਕ, ਧਨ ਦੇ ਲੋਭੀ ਜਾਂ ਦੂਜਿਆਂ ਦੇ ਪਿੱਛੇ ਲੱਗਣ ਵਾਲੇ ਇਹ ਥੋਥੇ ਵਿਦਵਾਨ ਨਹੀਂ ਸਮਝ ਸਕਦੇ। ਕਿਉਂਕਿ ਉਹਨਾਂ ਨੂੰ ਇਸ ਗੱਲ ਦਾ ਗਿਆਨ ਹੀ ਨਹੀਂ ਕਿ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦਾ ਅਸਥਾਨ ਸਿੱਖ ਸਾਹਿਤ ਗਗਨ ਵਿੱਚ ਚੰਦਰਮਾ ਤੇ ਸੂਰਜ ਸਮਾਨ ਹੈ। ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਕਿਉਂਕਿ ਦੇਗ ਤੇਗ ਦੇ ਧਨੀ ਹੋਣ ਦੇ ਨਾਲ ਨਾਲ ਕਲਮ ਧਾਰੀਆਂ ਦੇ ਵੀ ਸ਼ਾਹ ਅਸਵਾਰ ਸਨ ਜਿਹੜਾ ਕਿ ਉਹਨਾਂ ਨੇ ਵੀਰ ਰਸ ਭਰਪੂਰ ਬਾਣੀ ਦੀ ਰਚਨਾ ਕਰਕੇ ਸਾਨੂੰ ਏਡੇ ਬਲਸ਼ਾਲੀ ਸਾਹਿਤ ਤੋਂ ਜਾਣੂੰ ਕਰਵਾਇਆ। ਸਾਨੂੰ ਹਿੰਦੀ, ਪੰਜਾਬੀ, ਸੰਸਕ੍ਰਿਤ, ਫਾਰਸੀ ਤੇ ਬ੍ਰਿਜਭਾਸ਼ਾ ਆਦਿ ਬੋਲੀਆਂ ਦਾ ਅਥਾਹ ਸ਼ਬਦ ਭੰਡਾਰ ਅਤੇ ਭਾਵ ਗਿਆਨ ਬਖਸ਼ਿਆ। ਪਰ ਉਹਨਾਂ ਦੀ ਬਾਣੀ ਨੂੰ ਆਦਿ ਗੁਰੂ ਗ੍ਰੰਥ ਸਾਹਿਬ ਦੇ ਸਮਾਨ ਰੱਖਕੇ ਪੜ੍ਹਨਾ, ਸਮਝਣਾ ਜਾਂ ਵਿਚਾਰਨਾ ਭੁੱਲ ਹੀ ਨਹੀਂ

ਬਹੁਤ ਵੱਡੀ ਭੁੱਲ ਹੈ। ਕਿਉਂਕਿ ਦੋਹਾਂ ਬਾਣੀਆਂ ਦਾ ਮਹਾਤਮ ਵੱਖਰਾ ਵੱਖਰਾ ਹੈ। ਆਦਿ ਬਾਣੀ ਸਾਡੇ ਲਈ ਗੁਰਤਾ ਗੱਦੀ ਉੱਪਰ ਵਿਰਾਜਮਾਨ ਹਾਜ਼ਰ ਨਾਜ਼ਰ ਗੁਰੂ ਦਾ ਅਸਥਾਨ ਰੱਖਦੀ ਹੈ ਤੇ ਦਸ਼ਮ ਬਾਣੀ ਕਿਉਂਕਿ ਵੀਰ ਰਸ ਪ੍ਰਧਾਨ, ਗਿਆਨ ਭਰਪੂਰ ਅਤੇ ਧਾਰਮਿਕ, ਸਮਾਜਿਕ, ਸੱਭਿਆਚਾਰ ਆਦਿ ਅਨੇਕਾਂ ਦੁਨਿਆਵੀ ਜਾਣਕਾਰੀਆਂ ਨਾਲ ਭਰੀ ਹੈ। ਇਸ ਲਈ ਇਸਨੂੰ ਗਿਆਨ ਦਾ ਸਾਗਰ ਸਮਝ ਕੇ ਹੀ ਚੱਲਣਾ ਚਾਹੀਦਾ ਹੈ। ਕਿਉਂਕਿ ਇਸ ਵਿੱਚ ਦਾਰਸ਼ਨਿਕ ਚਿੰਤਨ ਦੇ ਨਾਲ ਨਾਲ ਬ੍ਰਹਮ ਅਨੁਸੰਧਾਨ ਵੀ ਕੀਤਾ ਗਿਆ ਹੈ। ਸਾਰੇ ਪੁਰਾਤਨ ਮੱਤ ਮਤਾਂਤਰਾਂ ਦੇ ਸਿਧਾਂਤ, ਰਹੁ ਰੀਤਾਂ, ਅਚਾਰ ਵਿਚਾਰ, ਰਸਮ ਰਿਵਾਜ਼ ਅਤੇ ਸੰਗੀਤ ਕਾਵਿ ਅਤੇ ਅਲੰਕਾਰਾਂ ਦਾ ਵਰਨਣ ਹੋਇਆ ਹੈ। ਇਸ ਵਿੱਚ ਧਰਮ ਪ੍ਰਧਾਨ ਸੁਰ ਦੇ ਨਾਲ ਨਾਲ ਸੰਸਾਰੀ ਸੁਰ ਵੀ ਹੈ। ਏਥੇ ਕੇਵਲ ਸਤੋਗੁਣ ਦੀ ਬੀਣਾ ਨਹੀਂ ਵੱਜੀ। ਏਥੇ ਰਜੋਗੁਣ ਦੇ ਭਿਆਨਕ ਮਾਰੂ ਰਣ ਧੌਂਸੇ ਵੀ ਗੱਜੇ ਹਨ। ਤੇ ਤਮੋਗੁਣ ਪ੍ਰਧਾਨ ਅੰਧਕਾਰ ਮਈ ਇਸਤਰੀ ਚਰਿੱਤਰਾਂ ਦਾ ਜਾਂ ਕਾਮ ਅੰਧ ਮਰਦਾਂ ਦਾ ਤਮੋਗੁਣੀ ਜੀਵਨ ਪੇਸ਼ ਕਰਕੇ ਇਹਨਾਂ ਤਿੰਨਾਂ ਗੁਣਾਂ ਵਾਲੀ ਤ੍ਰਿਵੈਣੀ ਦਾ ਸੰਗਮ ਉਪਸਥਿਤ ਕੀਤਾ ਹੈ। ਚਾਹੀਦਾ ਤਾਂ ਇਹ ਸੀ ਕਿ ਸਿੱਖ ਪੰਥ ਦੇ ਸੂਝਵਾਨ ਵਿਦਵਾਨ ਆਪਣੀ ਦਿਮਾਗੀ ਘੁੰਤਰਬਾਜ਼ੀ ਤੇ ਖਿੱਚਧਾੜ ਨੂੰ ਛੱਡਕੇ ਇਸ ਪਵਿੱਤਰ ਬਾਣੀ ਨੂੰ ਓਸੇ ਤਰ੍ਹਾਂ ਵਿਚਾਰਦੇ ਜਿਸ ਮਨੋਰਥ ਨੂੰ ਲੈ ਕੇ ਇਹ ਲਿਖੀ ਗਈ ਹੈ। ਇਸ ਪਵਿੱਤਰ ਸਰੋਵਰ ਨੂੰ ਵਾਦ ਵਿਵਾਦ ਦੇ ਇੱਟਾਂ ਰੋੜੇ ਸਿੱਟ ਕੇ ਵਿਗਾੜਨਾ ਜਾਂ ਖ਼ਰਾਬ ਕਰਨਾ ਕੋਈ ਵਿਦਵੱਤਾ ਨਹੀਂ। ਤੇ ਨਾ ਹੀ ਇਸ ਨਾਲ ਕਿਸੇ ਸਮੱਸਿਆ ਦਾ ਹੱਲ ਹੋ ਸਕਦਾ ਹੈ। ਕਿਉਕਿ ਜੇ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਸੁਰ ਇੱਕ ਪਤੀਵਰਤਾ, ਪ੍ਰੀਤਮ ਪਿਆਰੀ, ਕੰਤ ਵਿਯੋਗਣ, ਸੁਲੱਖਣ ਨਾਰੀ ਦੇ ਮਿਲਾਪ ਦੀ ਖਿੱਚ ਦੇ ਗੀਤ ਹਨ ਤਾਂ ਦਸ਼ਮ ਬਾਣੀ ਵਿੱਚ ਭੀਸ਼ਮ ਪਿਤਾਮਾ ਦੇ ਧਨੁਸ ਦੀਆਂ ਟੰਕਾਰਾਂ ਹਨ। ਜਿਹੜਾ ਸਵੰਬਰਾਂ ਵਿੱਚ ਸ਼ਿਰਕਤ ਵੀ ਕਰਦਾ ਹੈ, ਪਹਿਲਾਂ ਸਮਝਾਉਂਦਾ ਹੈ ਤੇ ਫਿਰ ਤਲਵਾਰ ਧੂਹ ਕੇ ਰਾਜਕੁਮਾਰੀਆਂ ਜਿੱਤ ਕੇ ਵੀ ਲਿਆਉਂਦਾ ਹੈ ਤੇ ਆਖਿਰ ਸੇਹਰੇ ਕਿਸੇ ਹੋਰ ਦੇ ਸਿਰ ਬੰਨ੍ਹ ਦਿੰਦਾ ਹੈ। ਇਹੋ ਤਰਜ਼ ਕਲਗੀਧਰ ਦੀ ਬਾਣੀ ਦੀ ਹੈ। ਉਹਨਾਂ ਨੂੰ ਆਪ ਨੂੰ ਤਾਂ ਕਿਸੇ ਕਿਸਮ ਦੀ ਕੋਈ ਲੋੜ ਹੀ ਨਹੀਂ ਸੀ ਉਹ ਤਾਂ ਪੂਰਨ ਪੁਰਖ, ਨਿਸ਼ਕਾਮ ਤੇ ਅਕਾਮ ਹਸਤੀ ਦੇ ਸਵਾਮੀ ਸਨ। ਉਹਨਾਂ ਨੇ ਸਿਰਫ ਮੁਰਦਾ ਦਿਲ ਹੋ ਚੁੱਕੇ ਹਿੰਦੁਸਤਾਨੀ ਲੋਕਾਂ ਨੂੰ ਅਨੇਕਾਂ ਤਰੀਕਿਆਂ, ਵਿਧੀਆਂ ਤੇ ਢੰਗਾਂ ਨਾਲ ਸੁਰਜੀਤ ਕਰਨ ਦਾ ਪਰਉਪਕਾਰ ਮਈ ਦਿਆਲਤਾ ਭਰਿਆ ਜਗਤ ਵਿਲੱਖਣ ਉੱਦਮ ਕੀਤਾ ਹੈ। ਚਿੜੀਆਂ ਤੋਂ ਬਾਜ਼ ਤੁੜਵਾ ਕੇ ਅਨਪੜ੍ਹਾਂ ਨੂੰ ਵਿਦਵਾਨ ਤੇ ਕਾਇਰਾਂ ਨੂੰ ਬਹਾਦੁਰ ਬਣਾਕੇ, ਕੰਮੀਆਂ, ਨੀਵਿਆਂ, ਦਲਿਤਾਂ ਤੇ ਦੱਬੇ ਕੁਚਲੇ ਲੋਕਾਂ ਨੂੰ ਰਾਜਭਾਗ ਬਖਸ਼ੇ ਹਨ। ਰੁਲਦੇ ਫਿਰਦਿਆਂ ਨੂੰ ਸਰਦਾਰੀਆਂ ਵੰਡੀਆਂ ਹਨ। ਸਾਰਿਆਂ ਵਰਨ ਆਸ਼ਰਮ ਤੇ ਜ਼ਾਤਾਂ ਮਜ਼੍ਹਬਾਂ ਦੇ ਮਨਸੂਬਿਆਂ ਨੂੰ ਮੁੱਢ ਤੋਂ ਹੀ ਰੱਦ ਕਰਕੇ ਧਰਮ ਨੂੰ ਕੇਵਲ ਤੇ ਕੇਵਲ ਮਨੁੱਖਤਾ ਵਾਦੀ ਸਿਧਾਂਤ ਸਿੱਧ ਕੀਤਾ ਹੈ। ਉਹਨਾਂ ਨੇ ਇਹ ਜੱਗ ਜ਼ਾਹਰ ਕਰਕੇ ਵਿਖਾਇਆ ਹੈ ਕਿ ਹੱਕ ਚੌਧਰ ਜਾਂ ਰਾਜਭਾਗ ਕਿਸੇ ਦੀ ਵੀ ਜੱਦੀ ਜਾਇਦਾਦ ਨਹੀਂ ਜਾਂ ਬਪੌਤੀ ਨਹੀਂ। ਜਿਹੜਾ ਤਖ਼ਤ ਦੇ ਲਾਇਕ ਹੈ ਤਖ਼ਤ ਉਸਨੂੰ ਮਿਲਣਾ ਚਾਹੀਦਾ ਹੈ। ਉਹਨਾਂ ਨੇ ਵੀਰਤਾ ਮਈ ਵੰਗਾਰ ਵਿੱਚ ਉਸ ਵੇਲੇ ਦੇ ਸਮਾਜ ਦੇ ਠੇਕੇਦਾਰਾਂ ਨੂੰ ਟੋਕਿਆ ਹੈ, ਠੋਕਰਿਆ ਹੈ ਤੇ ਪੁੱਛਿਆ ਹੈ ਕਿ ਜੇ ਤੁਹਾਨੂੰ ਪਿਤਾ ਪੁਰਖੀ ਗੁਰੂ ਹੋਣ ਦਾ ਹੱਕ ਹੈ, ਰਾਜ ਕਰਨ ਦਾ ਅਧਿਕਾਰ ਹੈ ਤਾਂ ਤੁਸੀਂ ਉਹਨਾਂ ਪਦਵੀਆਂ ਮੁਤਾਬਿਕ ਫਿਰ ਆਪਣਾ ਆਚਰਣ ਉੱਚਾ ਕਿਉਂ ਨਹੀਂ ਕਰਦੇ। ਕਿਉਂਕਿ ਇਹ ਕਿੱਧਰਲਾ ਤਰੀਕਾ ਹੈ ਕਿ ਜਿਹੜੇ ਰੂਲ ਤੁਸੀਂ ਆਪ ਬਣਾਓਂ ਉਹਨਾਂ ਨੂੰ ਮੰਨੇ ਕੋਈ ਹੋਰ।

ਸੋ ਇਸ ਪ੍ਰਕਾਰ ਦੀ ਸ਼੍ਰੀ ਦਸਮ ਗ੍ਰੰਥ ਸਾਹਿਬ ਦੀ ਮਹਾਨਤਮ ਬਾਣੀ ਦੀ ਆਲੋਚਨਾ ਕਰਨ ਵਾਲਿਆਂ ਨੂੰ ਮਾਣਯੋਗ ਖਾਲਸਾ ਪੰਥ ਦੇ ਉੱਚ ਕੋਟੀ ਦੇ ਵਿਦਵਾਨਾਂ ਨੇ ਹੁਣ ਤੱਕ ਅਨੇਕ ਲੇਖ, ਨਿਬੰਧ, ਗ੍ਰੰਥ ਲਿਖ ਕੇ ਸਹੀ ਤੱਥ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ। ਪੁਰਾਤਨ ਮਹਾਂਪੁਰਖਾਂ ਤੋਂ ਬਿਨਾਂ ਅਸੀਂ ਆਧੁਨਿਕ ਸ਼੍ਰੀ ਦਸਮ ਗ੍ਰੰਥ ਦੀ ਬਾਣੀ ਦੇ ਪਾਠਕ, ਆਲੋਚਕ, ਚਿੰਤਕ, ਟੀਕਾਕਾਰ ਅਤੇ ਸ਼ੋਧ ਪ੍ਰਬੰਧ ਲਿਖਣ ਵਾਲ਼ਿਆਂ ਨੇ ਵੀ ਕਈ ਪ੍ਰਕਾਰ ਦੀਆਂ ਅਤੀ ਉੱਤਮ ਪੁਸਤਕਾਂ ਲਿਖ ਕੇ ਇਹਨਾਂ ਦੁਰਬੁੱਧੀ ਲੋਕਾਂ ਨੂੰ ਸੱਚ ਤੋਂ ਜਾਣੂੰ ਕਰਵਾਉਣ ਦੀ ਕੋਸ਼ਿਸ਼ ਕੀਤੀ ਹੈ ਪਰ ਇਹ ਭੱਦਰ ਪੁਰਸ਼ ਨਹੀਂ ਸਮਝੇ। ਪਰ ਹੁਣ ਇਹ ਜਿਹੜਾ ਸਾਡੇ ਸਾਰਿਆਂ ਵੱਲੋਂ ਆਖਰੀ ਗਿਆਨ ਦਾ ਗੋਲਾ ਕੰਵਰ ਅਜੀਤ ਸਿੰਘ ਹੋਰਾਂ ਨੇ ਦਾਗਿਆ ਹੈ ਇਸ ਨਾਲ ਇਹਨਾਂ ਧਰਮ ਦੇ ਵਿਰੋਧੀਆਂ ਦਾ ਕੂੜ ਦਾ ਕਿਲਾ ਅਵੱਸ਼ ਢਹਿ ਢੇਰੀ ਹੋ ਜਾਣਾ ਹੈ। ਮੈਂ ਕੰਵਰ ਸਾਹਿਬ ਦੀ ਹੱਥਲੀ ਪੁਸਤਕ "ਸ਼੍ਰੀ ਦਸਮ ਗ੍ਰੰਥ ਪ੍ਰਸ਼ਨੋਤਰੀ" ਨੂੰ ਪੜ੍ਹਕੇ ਵੇਖਿਆ ਹੈ ਉਹਨਾਂ ਦੁਆਰਾ ਛੱਡੇ ਇੱਕੋ ਬ੍ਰਹਮ ਅਸਤਰ ਦਾ ਮੈਂ ਏਥੇ ਜ਼ਿਕਰ ਕਰਨਾ ਚਾਹਾਂਗਾ ਜਿੱਥੇ ਉਹ ਦਸਮ ਬਾਣੀ ਦੇ ਵਿਰੋਧੀਆਂ ਦੇ ਸ਼੍ਰੀ ਦਸਮ ਗ੍ਰੰਥ ਸਾਹਿਬ ਦੇ ਗਿਆਨ ਸੰਬੰਧੀ ਲਿਆਕਤ ਦਾ ਮੌਜੂ ਠੱਪਦਿਆਂ ਚਾਰ ਅੰਨ੍ਹਿਆਂ ਦੇ ਦੁਆਰਾ ਹਾਥੀ ਸੰਬੰਧੀ ਜਾਣਕਾਰੀ ਪ੍ਰਾਪਤ ਕਰਨ ਦਾ ਕਿੱਸਾ ਲਿਖਦੇ ਹਨ ਕਿ ਇੱਕ ਵਾਰ ਚਾਰ ਨੇਤਰਹੀਣਾਂ ਨੇ

ਇੱਕ ਹਾਥੀ ਦੇ ਸੰਪੂਰਨ ਸਰੂਪ ਦਾ ਪਤਾ ਲਾਉਣਾ ਚਾਹਿਆ ਤਾਂ ਉਹਨਾਂ ਵਿੱਚੋਂ ਇੱਕ ਨੇ ਹਾਥੀ ਦੇ ਕੰਨਾਂ ਨੂੰ ਹੱਥ ਲਾਕੇ ਵੇਖਿਆ ਤਾਂ ਦੂਜੇ ਨੇ ਪੱਟ ਪਰਖੇ,ਤੀਜੇ ਨੇ ਸੁੰਢ ਸਪਰਸ਼ ਕੀਤੀ ਤਾਂ ਚੌਥੇ ਨੇ ਪੂਛ ਪੱਟ ਕੇ ਵੇਖੀ ਅਤੇ ਹਾਥੀ ਸੰਬੰਧੀ ਵੱਖਰੇ ਵੱਖਰੇ ਭਾਸ਼ਣ ਦਿੱਤੇ ਕੰਨ ਫੜ੍ਹਨ ਵਾਲੇ ਨੇ ਆਖਿਆ ਕਿ ਹਾਥੀ ਵੱਡੇ ਤਵੇ ਵਰਗਾ ਜਾਂ ਛੱਜ ਵਰਗਾ ਹੁੰਦਾ ਹੈ।ਪੱਟਾਂ ਨੂੰ ਟੋਹਣ ਜੋਹਣ ਵਲੋ ਦਾ ਕਥਨ ਸੀ ਕਿ ਨਹੀਂ ਕਿਸੇ ਕਿਲੇ ਦੇ ਥਮਲਿਆਂ ਵਰਗਾ ਜਾਂ ਸਫੈਦੇ ਦੇ ਪੋਰੇ ਜੈਸਾ ਹਾਥੀ ਨੂੰ ਜਾਨਣਾ ਚਾਹੀਦਾ ਹੈ।ਤੀਜਾ ਬੜਬੜਾਇਆ ਕਿ ਨਹੀਂ ਨਹੀਂ ਹਾਥੀ ਤਾਂ ਅਸਲ ਵਿੱਚ ਮਾਸ ਦੀ ਬਣੀ ਤੋਪ ਵਰਗਾ ਹੁੰਦਾ ਹੈ ਕਿਉਂਕਿ ਇਸਨੇ ਕੇਵਲ ਸੁੰਢ ਨੂੰ ਹੀ ਹੱਥ ਲਾ ਕੇ ਵੇਖਿਆ ਸੀ। ਚੌਥੇ ਪਾਰਖੂ ਦਾ ਮੱਤ ਸੀ ਕਿ ਹਾਥੀ ਤਾਂ ਮੋਟੀ ਸਰਾਲ ਵਰਗਾ ਜਾਨਵਰ ਮੰਨਿਆ ਜਾਣਾ ਚਾਹੀਦਾ ਹੈ ਕਿਉਂਕਿ ਇਸ ਨੇ ਹਾਥੀ ਦੀ ਪੂਛ ਪਟਰਾਣੀ ਦਾ ਘੁੰਢ ਚੁੱਕਿਆ ਸੀ। ਸਿੱਟਾ ਇਹ ਕਿ ਹਾਥੀ ਅਸਲ ਵਿੱਚ ਕਿਸੇ ਨੇ ਵੀ ਨਹੀਂ ਵੇਖਿਆ ਅਤੇ ਕੰਵਰ ਸਾਹਿਬ ਲਿਖਦੇ ਹਨ ਕਿ ਇਹੋ ਹਾਲ ਇਹਨਾਂ ਦਸਮ ਬਾਣੀ ਦੇ ਆਧੁਨਿਕ ਪੜਚੋਲੀਆਂ ਦਾ ਹੈ। ਇਹਨਾਂ ਵਿੱਚੋਂ ਜਿਸਨੇ ਇਸ ਬਾਣੀ ਦੇ ਇਸਤਰੀ ਚਰਿੱਤਰਾਂ ਦੇ ਅਸ਼ਲੀਲ ਅੰਗ ਵੇਖੇ ਉਸਨੇ ਬਿਆਨ ਦਾਗ ਦਿੱਤਾ ਕਿ ਇਹ ਤਾਂ ਇੱਕ ਲੁੱਚੀ, ਲੱਚਰ, ਅਸਲੀਲ ਤੇ ਕੰਜਰ ਬਾਣੀ ਹੈ। ਜਿਸਨੇ ਥੋੜ੍ਹਾ ਬਹੁਤ ਅਵਤਾਰ ਚਰਿੱਤਰਾਂ ਦੇ ਦਰਸ਼ਨ ਕੀਤੇ ਉਹਨੇ ਆਪਣੀ ਮਹਾਨ ਜੱਜਮੈਂਟ ਵਿੱਚ ਲ਼ਿਖ ਦਿੱਤਾ ਕਿ ਇਹ ਪੁਰਾਣਾ ਦਾ ਅਵਤਾਰਵਾਦ ਹੈ। ਇੱਕ ਹੋਰ ਪੜ੍ਹਾਕੂ ਜੱਥੇ ਨੇ ਚੰਡੀ ਦੀ ਵਾਰ ਜਾਂ ਚੰਡੀ ਚਰਿੱਤ੍ਰ ਥੋੜ੍ਹੇ ਬਹੁਤੇ ਪੜ੍ਹ ਲਏ ਤਾਂ ਉਸਨੇ ਆਪਣਾ ਮੱਤ ਪੇਸ਼ ਕੀਤਾ ਕਿ ਨਹੀਂ ਜੀ ਇਹ ਬਾਣੀ ਤਾਂ ਅਸਲ ਵਿੱਚ ਮਾਰਕੰਡੇ ਪੁਰਾਣ ਦਾ ਅਨੁਵਾਦ ਹੈ। ਸੋ ਇਹਨਾਂ ਆਪਣੇ ਆਪ ਬਣੇ ਸਕਾਲਰ ਜਾਂ ਚਿੰਤਕਾਂ ਬਾਰੇ ਲੇਖਕ ਦਾ ਪੱਖ ਹੈ ਕਿ ਅਸਲ ਵਿੱਚ ਦਸਮ ਬਾਣੀ ਦਾ ਸਰਬ ਅੰਗੀ, ਸਰਬ ਪੱਖੀ ਅਤੇ ਸਰਬ ਕਲਾ ਨਿਧਾਨ ਅਧਿਐਨ ਮੰਥਨ ਜਾਂ ਅਨੁਸ਼ੀਲਨ ਇਹਨਾਂ ਵਿੱਚੋਂ ਕਿਸੇ ਨੇ ਵੀ ਨਹੀਂ ਕੀਤਾ। ਬਸ ਕਾਲਾ ਅਫਗਾਨਾ ਜਾਂ ਭਾਗ ਸਿੰਘ, ਇੰਦਰ ਸਿੰਘ ਘੱਗਾ ਅਥਵਾ ਸਪੋਕਸਮੈਨੀਏ ਜੋਗਿੰਦਰ ਸਿੰਘ ਉਰਫ ਜੋਗੇ ਨੇ ਜੋ ਕੁਝ ਲਿਖ ਦਿੱਤਾ ਇਹਨਾਂ ਨੇ ਓਸੇ ਨੂੰ ਹੀ ਆਧਾਰ ਮੰਨ ਕੇ ਕਲਗੀਧਰ ਦੀ ਰਹੱਸਮਈ ਜਾਂ ਅਤਿ ਗੁਹਜ ਬਾਣੀ ਦਾ ਅਧੂਰਾ ਜਾਂ ਵਿਗੜਿਆ ਚਿੱਤਰ ਸੰਗਤਾਂ ਦੇ ਸਾਹਮਣੇ ਪੇਸ਼ ਕਰ ਦਿੱਤਾ ਜਿਸ ਨਾਲ ਸੂਝਵਾਨ ਸੱਜਣ ਤਾਂ ਇਹਨਾਂ ਦੇ ਗਿਆਨ ਨੂੰ ਜਾਣ ਕੇ ਥੋੜ੍ਹਾ ਜਿਹਾ ਬੋਲੇ ਕਿ ਇਹਨਾਂ ਮੂਰਖਾਂ ਨੂੰ ਇਹ ਬੇਸੁਰਾ ਰਾਗ ਅਲਾਪਣ ਦੀ ਜਾਂ ਪੁੱਠੇ ਝੱਖ ਮਾਰਨ ਦੀ ਕੀ ਲੋੜ ਸੀ ਪਰ ਆਮ ਜਨਤਾ ਕੁਝ ਸਮੇਂ ਲਈ ਇਹਨਾਂ ਦੇ ਸ਼ਬਦ ਜਾਲ ਵਿੱਚ ਫਸਕੇ ਭੜਕ ਗਈ ਸੀ।ਜਿਸਨੂੰ ਪ੍ਰਕਾਸ਼ ਵਿੱਚ ਲਿਆਉਣ ਵਾਸਤੇ ਕੰਵਰ ਸਾਹਿਬ ਵਰਗੇ ਵਿਦਵਾਨ ਹਾਥੀ ਦੀ ਮਿਸਾਲ ਵਰਗੀਆਂ ਦਲੀਲਾਂ ਦੇ ਕੇ ਸੰਗਤਾਂ ਨੂੰ ਸੱਚ ਦਾ ਮੁੱਖ ਵਿਖਾਉਂਦੇ ਹਨ ਅਤੇ ਇਸ ਹਾਥੀ ਦੀ ਕਹਾਣੀ ਨਾਲ ਮਿਲਦੀ ਜੁਲਦੀ ਇੱਕ ਕਥਾ ਮੈਂ ਵੀ ਅਰਜ਼ ਕਰਨ ਲੱਗਿਆ ਹਾਂ ਕਿ ਕਿਸੇ ਪਿੰਡ ਵਿੱਚ ਇੱਕ ਬੇਹੱਦ ਖੂਬਸੂਰਤ ਨਵੀਂ ਨਵੇਲੀ ਪਦਮਣੀ ਜਾਤ ਦੀ ਵਿਆਹੁਲੀ ਕੁੜੀ ਵਹੁਟੀ ਬਣ ਕੇ ਆਈ ਤਾਂ ਉਸਨੂੰ ਵੇਖਣ ਲਈ ਸਾਰੇ ਨਗਰ ਦੀਆਂ ਬੁੜ੍ਹੀਆਂ ਕੁੜੀਆਂ,ਸੋਹਣੀਆਂ ਕੁਸੋਹਣੀਆਂ,ਮੋਟੀਆਂ ਪਤਲੀਆਂ,ਕਾਲੀਆਂ ਗੋਰੀਆਂ,ਪੜ੍ਹੀਆਂ ਅਨਪੜ੍ਹੀਆਂ,ਗਰਮ ਨਰਮ,ਗੋਇਆ ਹਰ ਪ੍ਰਕਾਰ ਦੀਆਂ ਬੀਬੀਆਂ ਪਹੁੰਚੀਆਂ।

ਸਭ ਨੇ ਦੁਲਹਨ ਦਾ ਮੂੰਹ ਵੇਖਿਆ,ਸ਼ਗਨ ਦਿੱਤੇ,ਘਰ ਵਾਲ਼ਿਆਂ ਤੋਂ ਭਾਂਡੇ ਵਿੱਚ ਦੋ ਦੋ ,ਚਾਰ ਚਾਰ ਲੱਡੂ ਪਵਾਏ ਅਤੇ ਬਾਹਰ ਆ ਗਈਆਂ ।ਉਹਨਾਂ ਵਿੱਚੋਂ ਕਿਸੇ ਇੱਕ ਬੀਬੀ ਨੇ ਇੱਕ ਹੋਰ ਕਾਲੇ ਰੰਗ ਦੀ ਮੋਟੀ ਤਾਜ਼ੀ, ਸੇਹ ਵਰਗੇ ਵਾਲਾਂ ਵਾਲੀ ਸੁਆਣੀ ਨੂੰ ਪੁੱਛਿਆ ਕਿ ਕੁੜੇ ਕ੍ਰਿਸ਼ਨਾ! ਵਹੁਟੀ ਕਿਵੇਂ ਲੱਗੀ? ਉਸਦਾ ਸਪੱਸ਼ਟ,ਸਪਾਟ ਉੱਤਰ ਸੀ 'ਮੇਰੇ ਵਰਗੀ'।ਤਾਂ ਇੱਕ ਉੱਚੇ ਦੰਦ ,ਮਿੱਡਾ ਨੱਕ,ਗਿੱਡ ਭਰੀਆਂ ਅੱਖਾਂ ਵਾਲੀ ਇੱਕ ਹੋਰ ਸੁੰਦਰੀ ਨੂੰ ਜਦੋਂ ਕਿਸੇ ਨੇ ਬਹੂ ਬਾਰੇ ਪ੍ਰਸ਼ਨ ਕੀਤਾ ਤਾਂ ਉਸਨੇ ਵੀ ਪੂਰੇ ਜ਼ੋਰ ਨਾਲ ਆਖਿਆ ਕਿ ਇਸ ਵਿੱਚ ਪੁੱਛ ਪੜਤਾਲ ਵਾਲੀ ਕਿਹੜੀ ਗੱਲ ਹੈ?ਬੱਸ ਮੈਨੂੰ ਹੀ ਸਮਝ ਲਵੋ।ਇਸ ਪ੍ਰਕਾਰ ਵਿੰਗੇ ਪੈਰਾਂ ਵਾਲੀਆਂ,ਵੱਡੇ ਢਿੱਡ,ਮੋਟੇ ਬੁੱਲ੍ਹ,ਲਮਕਦੇ ਕੰਨਾਂ ਵਾਲੀਆਂ ਵਿੱਚੋਂ ਜਿਸਨੂੰ ਵੀ ਪੁੱਛਿਆ ਸਭ ਨੇ ਆਪਣੇ ਨਾਲ ਹੀ ਉਸ ਨਵਜੋਬਨਾ ਦੀ ਤੁਲਨਾ ਕਰ ਦਿੱਤੀ।ਓਥੇ ਹੀ ਇੱਕ ਹੋਰ ਕਮਲ ਨੈਣੀ ਗਜਗਾਮਿਨੀ ਮੁਟਿਆਰ ਖੜ੍ਹੀ ਸੀ ਜਿਸੇ ਦੰਦ ਚਿੱਟੇ ਮੋਤੀ ਤੇ ਅਨਾਰਦਾਣਿਆਂ ਵਰਗੇ ਕਾਲੇ ਘੁੰਗਰਾਲੇ ਕੇਸ ਸਾਉਣ ਦੀ ਘਟਾ ਅਤੇ ਕਾਲਿਆਂ ਨਾਗਾਂ ਵਰਗੇ ਸਨਜਿਸਦਾ ਮੁੱਖ ਚੰਨ ਵਰਗਾ ਤੇ ਤੇਜ਼ ਸੂਰਜ ਵਰਗਾ ਸੀ ਜਦੋਂ ਉਸ ਪਰਮ ਰੂਪਵਤੀ ਨੂੰ ਵੀ ਕਿਸੇ ਨੇ ਉਸ ਬੀਬੀ ਦੀ ਸੁੰਦਰਤਾ ਬਾਰੇ ਪ੍ਰਸ਼ਨ ਕੀਤਾ ਤਾਂ ਉਸ ਹਸੀਨਾ ਨੇ ਵੀ ਮੁਸਕਰਾ ਕੇ ਧੀਮੀ ਜਿਹੀ ਅਵਾਜ਼ ਵਿੱਚ ਇਹੋ ਹੀ ਆਖਿਆ ਕਿ ਨਵੀਂ ਆਈ ਮਹਿਮਾਨ ਦਾ ਰੰਗ ਰੂਪ ਮੇਰੇ ਨਾਲ ਮਿਲਦਾ ਜੁਲਦਾ ਹੈ।ਇਸ ਸਾਰੇ ਕੌਤਕ ਭਰੇ ਰੰਗ ਤਮਾਸ਼ੇ ਨੂੰ ਇੱਕ ਦੂਰ ਖੜ੍ਹਾ ਗੁਣੀ ਜਨ ਵੀ ਵੇਖ ਰਿਹਾ ਸੀ ਜਿਸਨੇ ਜਦੋਂ ਉਸ ਸਮੱਸਿਆ ਨੂੰ ਚੰਗੀ ਤਰ੍ਹਾਂ ਵੇਖਿਆ,ਪਰਖਿਆ,ਘੋਖਿਆ ਅਤੇ ਵਿਚਾਰਿਆ ਤਾਂ ਉਸਨੂੰ ਤੱਤਕਾਲ ਇਹ ਗਿਆਨ ਬੋਧ ਹੋ ਗਿਆ ਕਿ ਨਵੀਂ ਨਵੇਲੀ ਬਹੂ ਦੇ ਰੂਪ ਵਿੱਚ ਆਈ

ਹੋਈ ਇਹ ਕੁੜੀ ਅਸਲ ਵਿੱਚ ਕੁਦਰਤੀ ਨੂਰ ਨਾਲ ਭਰਪੂਰ ਹੀ ਇਤਨੀ ਹੈ ਕਿ ਉਸਦਾ ਦਿਸਦਾ ਸਰੀਰ ਇੱਕ ਦਰਪਣ ਜਾਂ ਆਰਸੀ ਦਾ ਕੰਮ ਕਰ ਰਿਹਾ ਹੈ।ਇਸ ਲਈ ਜਿਹੜੀ ਵੀ ਔਰਤ ਨੇ ਉਸ ਹੁਸਨ ਪਰੀ ਨੂੰ ਵੇਖਣਾ ਚਾਹਿਆ ਉਹ ਉਸਦਾ ਅਸਲੀ ਰੂਪ ਤਾਂ ਵੇਖ ਹੀ ਨਾ ਸਕੀ।ਬਸ ਉਸਦੇ ਰੂਪ ਦੇ ਸ਼ੀਸ਼ੇ ਵਿੱਚੋਂ ਆਪਣੀ ਹੀ ਸ਼ਕਲ ਨੂੰ ਵੇਖ ਆਈ ਤੇ ਬਾਹਰ ਆ ਕੇ ਇਹ ਕਹਿ ਦਿੱਤਾ ਕਿ ਬਹੂ ਮੇਰੇ ਵਰਗੀ ਹੈ।ਇਹ ਸਾਰਾ ਕੁਝ ਸਮਝਣ ਤੋਂ ਬਾਅਦ ਉਸ ਕਵੀ ਜਨ ਨੇ ਇੱਕ ਦੋਹਰਾ ਪੜ੍ਹਿਆ:

**"ਮਰਮ ਨ ਜਾਨਿਓ ਰੂਪ ਕੋ ਮੁਕਰ ਕਪੋਲਨ ਪੇਖ,**
**ਸਭੈ ਗੰਵਾਰਨ ਗਾਂਓਂ ਕੀ ਗਈ ਆਪ ਸਮ ਲੇਖ॥"**

ਸੋ ਇਹੋ ਹਾਲ ਇਹਨਾਂ ਦਸਮ ਬਾਣੀ ਦੇ ਨਵੇਂ ਭੰਡੀ ਅਤੇ ਕੂੜ ਦੇ ਪ੍ਰਚਾਰਕਾਂ ਦਾ ਹੈ। ਇਹਨਾਂ ਨੇ ਉਸ ਮਹਾਨ ਗਿਆਨ ਦੇ ਸੂਰਜ ਰੂਪ ਦਸ਼ਮ ਬਾਣੀ ਨੂੰ ਤਾਂ ਸਮਝਿਆ ਨਹੀਂ ਬੱਸ ਉਸਦੇ ਵਿੱਚੋਂ ਆਪਣਾ ਹੀ ਵਿਗੜਿਆ ਤਿਗੜਿਆ, ਗੰਦਾ ਮੰਦਾ ਮੁਖੜਾ ਵੇਖ ਲਿਆ।ਓਸੇ ਅਨੁਸਾਰ ਹੀ ਉਹਨਾਂ ਨੇ ਆਪਣੇ ਅੰਦਰ ਛੁਪੇ ਜਨਮਾਂ ਜਨਮਾਂ ਦੇ ਅਸੱਤ ਸੰਸਕਾਰਾਂ ਦੇ ਫਲਸਰੂਪ ਉਸ ਮਹਾਨ ਗੁਹਜ ਆਤਮਕ ਬਾਣੀ ਸੰਬੰਧੀ ਆਪਣੇ ਡੋਲੇ ਹੋਏ ਵਿਸ਼ਵਾਸ ਵਾਲੀ ਬੁੱਧੀ ਵਿੱਚੋਂ ਜੋ ਗੰਦ ਮੰਦ ਫੁਰਿਆ ਓਹੋ ਹੀ ਲਿਖ ਦਿੱਤਾ ਕਿਉਂਕਿ ਇਹਨਾਂ ਵਿੱਚੋਂ ਕੋਈ ਸਤਿਗੁਰੂ ਦਸ਼ਮੇਸ਼ ਪਾਤਸ਼ਾਹ ਦਾ ਸਿੱਖ ਤਾਂ ਹੈ ਹੀ ਨਹੀਂ ਕਿਸੇ ਦਾ ਰਹਿਬਰ ਇੰਦਰ ਸਿੰਘ ਘੱਗਾ ਹੈ ਤੇ ਕੋਈ ਆਪਣਾ ਮਾਰਗ ਦਰਸ਼ਕ ਕਾਲੇ ਅਫਗਾਨੇ ਨੂੰ ਮੰਨਦਾ ਹੈ। ਕਿਸੇ ਨੂੰ ਲੁੱਚਪੁਣੇ ਨਾਲ ਓਤ ਪ੍ਰੋਤ ਵਿਅੰਗ ਸ਼ਬਦਾਂ ਦੇ ਧਨੀ ਗਿਆਨੀ ਭਾਗ ਸਿੰਘ ਦੀ ਬਾਣੀ ਸਤਿ ਜਾਪਦੀ ਹੈ ਤੇ ਕੋਈ ਸਪੋਕਸਮੈਨੀਏ ਜੋਗਿੰਦਰ ਸਿੰਘ ਦੇ ਸ਼ਬਦਾਂ ਨੂੰ ਪੜ੍ਹਕੇ ਸੁਣਕੇ ਵਾਰਨੇ ਬਲਿਹਾਰਨੇ ਜਾਂਦਾ ਹੈ।ਕੁਝ ਥੋੜ੍ਹੇ ਜਿਹੇ ਸਿਆਣੇ ਮਿਸ਼ਨਰੀ ਕਾਲਜ ਵਾਲੇ ਪ੍ਰੋਫੈਸਰ ਸਾਹਿਬ ਸਿੰਘ ਨੂੰ ਆਪਣਾ ਆਗੂ ਮੰਨਦੇ ਹਨ ਪਰ ਉਹ ਵੀ ਸਾਰੇ ਨਹੀਂ,ਅੱਧੇ ਅਤੇ ਅੱਧਿਆਂ ਵਿੱਚੋਂ ਵੀ ਅੱਧੇ ਕਦੇ ਮੰਨ ਲੈਂਦੇ ਹਨ ਤੇ ਕਦੇ ਮੁੱਕਰ ਜਾਂਦੇ ਹਨ।ਬੱਸ ਕਾਂਵਾਂ ਦੀ ਪੰਚਾਇਤ, ਡੱਡਾਂ ਦੀ ਪਸੇਰੀ,ਕੁੱਤਿਆਂ ਦਾ ਸੰਗੀਤ ਤੇ ਘੋਗੜਾਂ ਦੀ ਸਭਾ ਵਾਲੀ ਗੱਲ ਹੈ ਕਿ ਆਪ ਨੂੰ ਸਮਝ ਨਹੀਂ ਤੇ ਦੂਜੇ ਦੀ ਮੰਨਣੀ ਨਹੀਂ। ਇਹੋ ਜਿਹਿਆਂ ਵਾਸਤੇ ਹੀ ਪਵਿੱਤਰ ਗੁਰਬਾਣੀ ਦੇ ਕਥਨ ਹਨ ਕਿ ਮੂਰਖਾਂ ਦਾ ਇਲਾਜ ਜੁੱਤੀਆਂ ਹਨ ਜਾਂ ਜਿਵੇਂ ਗਧਿਆਂ ਦਾ ਗਿਆਨ ਨੇਤਰ ਭਾਰ ਲੱਦਣ ਨਾਲ ਖੁੱਲ੍ਹਦਾ ਹੈ।

**"ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥**
**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥(ਪੰਨਾ ੮੧੫)"**

ਅਤੇ ਮੂਰਖਾਂ ਵਾਸਤੇ ਜ਼ਾਹਰ ਪੀਰ ਜਗਤ ਗੁਰੂ ਬਾਬਾ ਇਉਂ ਲਿਖਦੇ ਹਨ

"ਮਃ ੧ ॥ ਕੈਹਾ ਕੰਚਨੁ ਤੁਟੈ ਸਾਰੁ ॥
ਅਗਨੀ ਗੰਢੁ ਪਾਏ ਲੋਹਾਰੁ ॥
ਗੋਰੀ ਸੇਤੀ ਤੁਟੈ ਭਤਾਰੁ ॥
ਪੁਤੀਂ ਗੰਢੁ ਪਵੈ ਸੰਸਾਰਿ ॥
ਰਾਜਾ ਮੰਗੈ ਦਿਤੈ ਗੰਢੁ ਪਾਇ ॥
ਭੁਖਿਆ ਗੰਢੁ ਪਵੈ ਜਾ ਖਾਇ ॥
ਕਾਲਾ ਗੰਢੁ ਨਦੀਆ ਮੀਹ ਝੋਲ ॥
ਗੰਢੁ ਪਰੀਤੀ ਮਿਠੇ ਬੋਲ ॥
ਬੇਦਾ ਗੰਢੁ ਬੋਲੇ ਸਚੁ ਕੋਇ ॥
ਮੁਇਆ ਗੰਢੁ ਨੇਕੀ ਸਤੁ ਹੋਇ ॥
ਏਤੁ ਗੰਢਿ ਵਰਤੈ ਸੰਸਾਰੁ ਮੂਰਖ
ਗੰਢੁ ਪਵੈ ਮੁਹਿ ਮਾਰ ॥
ਨਾਨਕੁ ਆਖੈ ਏਹੁ ਬੀਚਾਰੁ ॥
ਸਿਫਤੀ ਗੰਢੁ ਪਵੈ ਦਰਬਾਰਿ ॥ (ਵਾਰ ਮਾਝ)

ਆਦਿ ਹੁਕਮਾਂ ਨੂੰ ਮੁੱਖ ਰੱਖਕੇ ਹੁਣ ਕੰਵਰ ਅਜੀਤ ਸਿੰਘ ਹੋਰਾਂ ਨੇ ਇਸ ਰਚਨਾ ਰਾਹੀਂ ਬਹੁਤ ਵੱਡਾ ਉਪਰਾਲਾ ਕੀਤਾ ਹੈ। ਜਿਵੇਂ ਕਿ ਅਸੀਂ ਇਸ ਪ੍ਰਕਰਣ ਦੇ ਮੁੱਢ ਵਿੱਚ ਬੇਨਤੀ ਕੀਤੀ ਸੀ ਕਿ ਇਸ ਬਾਣੀ ਦਾ ਪ੍ਰਯੋਜਨ ਅੰਦਰਲੇ ਤੇ ਬਾਹਰਲੇ ਦੁਸ਼ਟਾਂ, ਦੋਖੀਆਂ, ਮਲੇਛਾਂ, ਨਿੰਦਕਾਂ, ਪਾਪੀਆਂ ,ਕੁਕਰਮੀਆਂ ਨੂੰ ਸੋਧ ਕੇ ਸ਼ੁੱਧ ਖਾਲਸਾ ਰਾਜ ਸਥਾਪਿਤ

ਕਰਨਾ ਹੈ। ਹੁਣ ਸਮਝ ਵਿੱਚ ਨਹੀਂ ਆਉਂਦਾ ਕਿ ਦਸਮ ਬਾਣੀ ਦੇ ਵਿਰੋਧੀ ਸਾਡੇ ਵੀਰ ਜਦੋਂ ਇਸਤਰੀ ਚਰਿੱਤਰਾਂ ਨੂੰ ਜਾਂ ਅਵਤਾਰ ਕਥਾ ਨੂੰ ਪੜ੍ਹਦੇ ਹਨ ਤਾਂ ਓਦੋਂ ਇਹ ਇਹਨਾਂ ਪ੍ਰਸੰਗਾਂ ਨੂੰ ਛੱਡ ਜਾਂਦੇ ਹਨ ਜਾਂ ਜਾਣ ਬੁੱਝ ਕੇ ਸੰਗਤਾਂ ਨੂੰ ਗੁੰਮਰਾਹ ਕਰਕੇ ਗੁਰੂ ਦਾ ਤੇ ਪੰਥ ਦਾ ਘੋਰ ਅਪਮਾਨ ਕਰਦੇ ਹਨ ?ਇਸੇ ਕਰਕੇ ਹੁਣ ਸਾਡਾ ਦਸ਼ਮ ਬਾਣੀ ਦੇ ਪ੍ਰਸ਼ੰਸਕ ਧਰਮੀ ਯੋਧਿਆਂ ਦਾ ਤੇ ਇਸਦੇ ਵਿਰੋਧੀ ਨਿੰਦਕਾਂ ਪਾਪੀਆਂ ਦਾ ਯੁੱਧ ਵੀ ਪੂਰੇ ਜ਼ੋਰਾਂ ਉੱਪਰ ਮੱਚਿਆ ਹੋਇਆ ਹੈ। ਸਾਡੇ ਵਾਲੇ ਪਾਸੇ ਗਿਆਨੀ ਈਸ਼ਰ ਸਿੰਘ ਰੋਪੜ ,ਗਿਆਨੀ ਹਰਬੰਸ ਸਿੰਘ ਪਟਿਆਲਾ, ਪਿਆਰਾ ਸਿੰਘ ਪਦਮ ,ਡਾ:ਜੋਧ ਸਿੰਘ ,ਡਾ:ਪੰਨੂ, ਅਮਰਜੀਤ ਸਿੰਘ ਖੋਸਾ ਆਦਿਕ ਵੱਡੇ ਵੱਡੇ ਮਹਾਂਰਥੀ ਸੂਰਮੇ ਹਨ ਜਿਹੜੇ ਆਪ ਵੀ ਮੈਦਾਨੇ ਜੰਗ ਵਿੱਚ ਖੰਡਾ ਵਾਹੁੰਦੇ ਹਨ ਤੇ ਆਪਣੀਆਂ ਸੱਚੀਆਂ ਟਕਸਾਲਾਂ ਵਿੱਚ ਭਿਅੰਕਰ ਅਸਤਰਾਂ ਸ਼ਸਤਰਾਂ ਦਾ ਨਿਰਮਾਣ ਵੀ ਕਰਦੇ ਹਨ। ਜਿੰਨ੍ਹਾਂ ਨੂੰ ਲੈਕੇ ਕੰਵਰ ਅਜੀਤ ਸਿੰਘ ਜੀ ਬਹੁਤ ਹੀ ਭਿਅੰਕਰ ਸ਼ਸਤਰ ਧਾਰੀ ਵੱਡਿਆਂ ਰਣਾਂ ਦੇ ਜੇਤੂ, ਦੁਸ਼ਮਣਾਂ ਦਲਾਂ ਨੂੰ ਭਾਜੜਾਂ ਪਾਉਣ ਵਾਲੇ ਯੁੱਧ ਭੂਮੀ ਵਿੱਚ ਪਧਾਰੇ ਹਨ। ਜਿਨ੍ਹਾਂ ਦੇ ਲੜਨ ਢੰਗ ਨੂੰ, ਸ਼ਸਤਰ ਅਸਤਰਾਂ ਦੇ ਪ੍ਰਯੋਗ ਬੋਧ ਨੂੰ ਸਾਰੇ ਹੀ ਵਿਰੋਧੀ ਦਲ ਜਾਣਦੇ ਹਨ। ਕੰਵਰ ਸਾਹਿਬ ਉਂਝ ਤਾਂ ਖ਼ੁਦ ਹੀ ਬਹੁਤ ਵੱਡੇ ਸ਼ਸਤਰ ਅਸਤਰਾਂ ਦੇ ਭੰਡਾਰ ਦੇ ਸੁਆਮੀ ਹਨ ਪਰ ਇਹ ਕਦੇ ਕਦੇ ਮੇਰੀ ਫੈਕਟਰੀ ਦੇ ਬਣੇ ਆਟੋਮੈਟਿਕ ਹਥਿਆਰ ਵੀ ਵਰਤਦੇ ਹਨ ਤੇ ਨਾਲ ਸ਼ਿਕਾਇਤ ਵੀ ਕਰਦੇ ਹਨ ਕਿ ਸੁਆਮੀ ਜੀ ਤੁਹਾਡੇ ਅਸਤਰ ਹਨ ਤਾਂ ਬਹੁਤ ਖ਼ਤਰਨਾਕ ਪਰ ਚਲਾਉਣੇ ਜ਼ਰਾ ਔਖੇ ਹਨ। ਕਿਉਂਕਿ ਮੈਂ ਬਾਰੂਦ ਵੇਦ ਪੁਰਾਣ ,ਸ਼ਾਸਤਰ ਸਿਮ੍ਰਤੀਆਂ,ਇਤਿਹਾਸ ਮਿਥਿਹਾਸ ਆਦਿ ਪੁਰਾਣੀਆਂ ਖਾਨਾਂ ਵਿੱਚੋਂ ਵਰਤਦਾ ਹਾਂ। ਕਿਤੇ ਕਿਤੇ ਵਿਦੇਸ਼ੀ ਵਿਗਿਆਨਕਾਂ ਦੇ ਫਾਰਮੂਲੇ ਵੀ ਸਾਡੀ ਫੈਕਟਰੀ ਵਿੱਚ ਅਜ਼ਮਾਏ ਜਾਂਦੇ ਹਨ। ਸਾਨੂੰ ਦਸ਼ਮੇਸ਼ ਦੀ ਕ੍ਰਿਪਾ ਉੱਪਰ ਪੂਰਨ ਵਿਸ਼ਵਾਸ ਹੈ ਕਿ ਦੂਜੇ ਬੰਨੇ ਖੜ੍ਹੇ ਕੌਰਵ ਦਲ ਦੇ ਲੜਾਕੂ ਗਿਆਨੀ ਭਾਗ ਸਿੰਘ, ਕਾਲਾ ਅਫਗਾਨਾ, ਸਪੋਕਸਮੈਨ ਆਦਿ ਥੋੜ੍ਹੇ ਚਿਰ ਵਿੱਚ ਹੀ ਰਣ ਭੂਮੀ ਛੱਡ ਜਾਣਗੇ ਕਿਉਂਕਿ ਉਹ ਨਾ ਬਹਾਦੁਰ ਹਨ, ਨਾ ਧਰਮੀ, ਨਾ ਉਹਨਾਂ ਪਾਸ ਅਕਲ ਦੇ ਬਾਣ ਹਨ ਤੇ ਨਾ ਹੀ ਦਲੇਰੀ। ਐਂਵੇ ਪਿੱਠ ਪਿੱਛੇ ਵਾਰ ਕਰਨ ਵਾਲੇ ਪਾਖੰਡੀ ਜਿਹੇ ਯੋਧੇ ਹਨ। ਇਹਨਾਂ ਨੇ ਮਹਾਂਬਲੀ ਕੰਵਰ ਅਜੀਤ ਸਿੰਘ ਦੇ ਅਗਨ ਅਸਤਰਾਂ ਦਾ ਮੁਕਾਬਲਾ ਕੀ ਕਰਨਾ ਹੈ ?ਸਗੋਂ ਇਹਨਾਂ ਨੂੰ ਤਾਂ ਇਹ ਚਾਹੀਦਾ ਸੀ ਕਿ ਉਸ ਭੀਸ਼ਮ ਪਿਤਾਮਾ ਤੁੱਲ ਜਰਨੈਲ਼ ਦੇ ਪੈਰ ਫੜ੍ਹਦੇ ਤੇ ਅਰਜ਼ ਕਰਦੇ ਕਿ ਬਾਪੂ ਜੀ ਤੁਹਾਡੇ ਬੱਚੇ ਹਾਂ ਸਾਨੂੰ ਖਿਮਾ ਵੀ ਕਰ ਦਿਉ ਤੇ ਸੁਮੱਤ ਵੀ ਬਖਸ਼ੋ। ਪਰ ਏਨੇ ਚੰਗੇ ਭਾਗ ਇਹਨਾਂ ਮਨਮੁੱਖਾਂ ਦੇ ਕਿੱਥੇ ਇਹਨਾਂ ਨੇ ਤਾਂ ਸਿੱਧਾ ਰਣ ਹੀ ਮੰਡ ਲਿਆ ਤਾਂ ਹੁਣ ਅਣੀਆਲੇ ਬਾਣਾਂ ਦਾ ਮੁਕਾਬਲਾ ਕਰਨ ਲਈ ਵੀ ਤਿਆਰ ਹੋ ਜਾਣ। ਸਾਡਿਆਂ ਤੀਰਾਂ ਦੇ ਜ਼ਖ਼ਮ ਬਹੁਤ ਗਹਿਰੇ ਹਨ। ਇਹਨਾਂ ਚਮਕਦੇ ਭਾਲਿਆਂ ਨੂੰ ਅਸੀਂ ਜ਼ਹਿਰਾਂ ਵਿੱਚ ਭਿਉਂ ਕੇ ਛੱਡਦੇ ਹਾਂ। ਇਹਨਾਂ ਦੇ ਜ਼ਖ਼ਮ ਉਮਰਾਂ ਭਰ ਰਿਸਦੇ ਹਨ। ਇਹ ਭੋਲੇ ਕਾਕੇ ਕਿਧਰੇ ਇਹਨਾਂ ਨੂੰ ਸਾਧਾਰਣ ਸ਼ਸਤਰ ਹੀ ਨਾ ਸਮਝ ਲੈਣ। ਇਹ ਦੋ ਮੂੰਹੇ ਸੱਪਾਂ ਦੇ ਡੰਗ ਉਮਰਾਂ ਬੱਧੀ ਰਿਸਦੇ ਰਹਿਣ ਵਾਲੇ ਸੱਲ ਹਨ।

ਭਾਵੇਂ ਕਿ ਕੰਵਰ ਸਾਹਿਬ ਨੇ ਇਸ ਤੋਂ ਪਹਿਲਾਂ ਸ੍ਰੀ ਦਸਮ ਸਾਹਿਬ ਦੀ ਪਰਖ ਪੜਚੋਲ ਸਬੰਧੀ "ਸਭ ਦੁਸ਼ਟ ਝਖ ਮਾਰਾ", ਸ੍ਰੀ ਦਸਮ ਗ੍ਰੰਥ ਸਾਹਿਬ ਦਾ ਅਧਿਆਤਮਿਕ ਅਤੇ ਇਤਿਹਾਸਕ ਪੱਖ" "ਕੌਤਕ ਕਾਮਰੇਡੀ ਸਿੱਖਾਂ ਦੇ" ਲਿਖ ਕੇ ਪੰਥ ਦੀ ਝੋਲੀ ਪਾਏ ਹਨ, ਜੋ ਕਿ ਨਾਯਾਬ ਰਤਨ ਜਵਾਰ ਆਖੇ ਜਾ ਸਕਦੇ ਹਨ ਪਰ ਇਹ ਜੋ "ਦਸਮ ਗ੍ਰੰਥ ਪ੍ਰਸ਼ੋਨੋਤ੍ਰੀ" ਨਾਮ ਦੀ ਰਚਨਾ ਆਪ ਨੇ ਪੰਥ ਪਿਆਰਿਆਂ ਨੂੰ ਭੇਟ ਕੀਤੀ ਹੈ ਇਸ ਤੋਂ ਸਚਮੁੱਚ ਹੀ ਦਸਮ ਬਾਣੀ ਦੇ ਖੋਜੀਆਂ ਦੇ ਰਾਹ ਰੌਸ਼ਨ ਹੋਵਣਗੇ। ਕਿਉਂਕਿ ਕੰਵਰ ਸਾਹਿਬ ਦੀ ਇਕ ਹੋਰ ਬਹੁਤ ਵੱਡੀ ਵਿਸ਼ੇਸ਼ਤਾ ਹੈ ਕਿ ਦਸਮ ਗ੍ਰੰਥ ਸਬੰਧੀ ਜੇ ਕਿਸੇ ਹੋਰ ਵਿਦਵਾਨ ਦਾ ਵਿਚਾਰ ਆਪ ਨੂੰ ਸੱਚ ਦੇ ਨੇੜੇ ਪ੍ਰਤੀਤ ਹੁੰਦਾ ਹੈ ਤਾਂ ਆਪ ਉਸ ਨੂੰ ਬੜੀ ਖੁੱਲ੍ਹਦਿਲੀ ਨਾਲ ਆਪਣੀ ਲਿਖਤ ਵਿਚ ਵਰਤਦੇ ਹਨ ਇਸ ਲਈ ਇਹ ਰਚਨਾ ਦਸਮੇਸ਼ ਸਵਾਮੀ ਦੀ ਬਾਣੀ ਦੇ ਰਹੱਸ ਨੂੰ ਜਾਨਣ ਦੇ ਵੱਧ ਨੇੜੇ ਜਾ ਚੁੱਕੀ ਹੈ।

ਆਪਣੇ ਇਸ ਲੇਖ ਦੇ ਅੰਤ ਵਿੱਚ ਮੈਂ ਧਰਮ ਜੰਗਾਂ ਦੇ ਸ਼ਾਹ ਅਸਵਾਰ, ਚੜ੍ਹਦੀ ਕਲਾ ਦੇ ਪੁੰਜ, ਦੇਗ ਤੇਗ ਦੇ ਧਨੀ ਬਾਜਾਂ ਅਤੇ ਤਾਜਾਂ ਵਾਲੇ,ਸੰਤ ਸਿਪਾਹੀ ਜਗਤ ਮਾਹੀ, ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦਿਆਂ ਚਰਨਾਂ ਵਿੱਚ ਹੱਥ ਬੰਨ੍ਹ ਬੇਨਤੀ ਕਰਦਾ ਹਾਂ ਕਿ ਉਹ ਆਪਣੇ ਇਸ ਅਜੀਤ ਨੂੰ ਅਜਿੱਤ ਹੋਣ ਦਾ ਵਰ ਦੇ ਕੇ ਨਿਵਾਜਣ।

ਵਾਹਿਗੁਰੂ ਜੀ ਕਾ ਖਾਲਸਾ,ਵਾਹਿਗੁਰੂ ਜੀ ਕੀ ਫਤਹਿ॥

**ਸਵਾਮੀ ਬ੍ਰਹਮਦੇਵ 'ਉਦਾਸੀ'**
**ਉਰਫ਼ ਗਿਆਨੀ ਗੋਪਾਲ ਸਿੰਘ**
**ਬੱਧਨੀ ਕਲਾਂ।**
**ਮੋਬ: 94173-57552**

# ਦੋ ਸ਼ਬਦ

ਭਾਈ ਕੰਵਰ ਅਜੀਤ ਸਿੰਘ ਜੀ, ਅੱਜ ਕਿਸੇ ਜਾਣ-ਪਹਿਚਾਣ ਦੇ ਮੁਥਾਜ ਨਹੀਂ। ਸ਼ਰਧਾਵਾਨ ਸਿੱਖਾਂ ਵਿਚ ਅਤੇ ਵਿਦਵਾਨਾਂ ਵਿਚ ਆਪ ਜੀ ਦਾ ਨਾਮ ਬਹੁਤ ਹੀ ਸਤਿਕਾਰ ਨਾਲ ਲਿਆ ਜਾਂਦਾ ਹੈ। ਪਿਛਲੇ ਕੁਝ ਸਾਲਾਂ ਤੋਂ ਆਪ ਜੀ ਨੇ ਪੰਥ ਵਿਚ ਉਠਾਏ ਜਾ ਰਹੇ ਨਿਰਮੂਲ ਸ਼ੰਕਿਆਂ ਦਾ ਜਵਾਬ, ਆਪਣੀਆਂ ਲਿਖਤਾਂ ਰਾਹੀਂ ਜੋ ਪੰਥ ਦੋਖੀਆਂ ਨੂੰ ਦਿੱਤਾ ਹੈ ਉਹ ਅੱਜ ਤੱਕ ਹੋਰ ਕਿਸੇ ਵਿਦਵਾਨ ਦੇ ਲੇਖੇ ਨਹੀਂ ਆਇਆ। ਭਾਈ ਕੰਵਰ ਅਜੀਤ ਸਿੰਘ ਜੀ ਦੀਆਂ ਲਿਖਤਾਂ ਦਾ ਜਵਾਬ ਬਿਗੜ ਪੰਥੀਆਂ ਵਿਚੋਂ ਅੱਜ ਤੱਕ ਕਿਸੇ ਨੇ ਨਹੀਂ ਦਿੱਤਾ। ਹਾਂ ਆਪ ਜੀ ਨੂੰ ਘੱਗੇ ਅਤੇ ਸਭਰੇ ਵਰਗੇ ਆਪੂੰ ਬਣੇ ਵਿਦਵਾਨਾਂ ਨੇ, ਗਾਲ੍ਹਾਂ ਜ਼ਰੂਰ ਕੱਢੀਆਂ ਹਨ।

ਇਸ ਤੋਂ ਪਹਿਲਾਂ ਭਾਈ ਕੰਵਰ ਅਜੀਤ ਸਿੰਘ ਜੀ ਨੇ ਕਾਲੇ ਅਫ਼ਗਾਨੇ ਦੀ ਲਿਖੀਆਂ ਪੁਸਤਕਾਂ 'ਬਿਪਰਨ ਕੀ ਰੀਤ ਤੋਂ ਸਚ ਦਾ ਮਾਰਗ' ਦਾ ਜਵਾਬ ਗੁਰਮਤਿ ਅਨੁਸਾਰ "ਸਭ ਦੁਸ਼ਟ ਝਖ ਮਾਰਾ" ਵਿਚ ਬਾ ਦਲੀਲ ਦਿੱਤਾ ਹੈ, ਔਰ ਅੱਜ ਤੱਕ ਕਾਲੇ ਅਫਗਾਨੇ ਨੇ ਇਨ੍ਹਾਂ ਦੀ ਕਿਸੇ ਇਕ ਵੀ ਲਿਖਤ ਦਾ ਜਵਾਬ ਨਹੀਂ ਦਿੱਤਾ। ਫਿਰ ਆਪ ਜੀ ਨੇ 'ਦਸਮ ਗ੍ਰੰਥ ਦਾ ਅਧਿਆਤਮਿਕ ਅਤੇ ਇਤਿਹਾਸਕ ਪੱਖ' ਨਾਮੀ ਪੁਸਤਕ ਲਿਖੀ ਜਿਸ ਨੂੰ ਯੂਨੀਵਰਸਿਟੀ ਦੇ ਵਿਦਵਾਨਾਂ ਨੇ ਵੀ ਸਲਾਹਿਆ ਅਤੇ ਇਨ੍ਹਾਂ ਦੀ ਲਿਖੀ ਕਿਤਾਬ "ਕਾਮਰੇਡੀ ਸਿੱਖਾਂ ਦੇ ਕੌਤਕ" ਤਾਂ ਆਪਣੇ ਆਪ ਵਿਚ ਕਮਾਲ ਹੀ ਹੈ, ਇਸ ਵਿਚ ਕਾਮਰੇਡਾਂ ਦੀਆਂ ਸਾਰੀਆਂ ਚਾਲਾਂ ਦਾ ਬਹੁਤ ਸੋਹਣੇ ਢੰਗ ਨਾਲ ਖੁਲਾਸਾ ਕੀਤਾ ਹੈ।

ਸਾਡੀ ਸਿੱਖ ਕੌਮ ਦੀ ਬਦਕਿਸਮਤੀ ਹੈ ਕਿ ਕਾਮਰੇਡਾਂ ਨੇ ਚੌੜੇ ਗਾਤਰੇ, ਵੱਡੀਆਂ ਕ੍ਰਿਪਾਨਾਂ ਖੁੱਲ੍ਹੇ ਦਾਹੜੇ (ਬਾਨਾਰਸ ਕੇ ਠੱਗ) ਵਾਲਾ ਰੂਪ ਧਾਰਨ ਕਰਕੇ ਗੁਰਸਿੱਖਾਂ ਵਿਚ ਘੁਸਪੈਠ ਕਰ ਗਏ ਹਨ, ਇਨ੍ਹਾਂ ਦਾ ਕੰਮ ਹੈ ਪੰਥ ਵਿਚ ਬਖੇੜਾ ਪੈਦਾ ਕਰਨਾ "ਲੋਕਾਂ ਦੀ ਸ਼ਰਧਾ ਗੁਰੂਆਂ ਤੋਂ ਗੁਰਬਾਣੀ ਤੋਂ ਦੂਰ ਕਰਨੀ"। ਇਹ ਕਾਮਰੇਡੀ ਸਿੱਖ, ਅੱਠਵੀ ਫੇਲ੍ਹ, ਆਪੂ ਬਣੇ ਪ੍ਰੋਫੈਸਰ, ਕਈ ਲਲੇ, ਮਮੇਂ, ਘਘੇ, ਖੁੰਬਾਂ ਵਾਂਗੂੰ ਮਿਸ਼ਨਰੀ ਕਾਲਜਾਂ ਵਿਚੋਂ ਨਿਕਲ ਰਹੇ ਹਨ, ਜਿਨ੍ਹਾਂ ਦਾ ਕੰਮ ਹੈ ਹਰ ਗੱਲ ਨੂੰ ਤਰਕ ਨਾਲ ਵੇਖਣਾ ਅਤੇ ਸਿੱਖੀ ਸ਼ਰਧਾ ਤੇ ਸੱਟ ਮਾਰਨੀ" ਇਨ੍ਹਾਂ ਆਪੂੰ ਬਣੇ ਵਿਦਵਾਨਾਂ ਦੀ ਬੋਲੀ ਅਤੇ ਲਿਖਤ ਦਾ ਇਕ ਨਮੂਨਾ ਏਸੇ ਹੀ ਪੁਸਤਕ ਦੇ ਪੰਨਾ 28 ਅਤੇ 29 ਤੇ ਪੜ੍ਹਕੇ ਵੇਖੋ। "ਮੈਨੂੰ ਲਗਦਾ ਹੈ ਘੱਗੇ ਨੇ ਅਤੇ ਸਭਰੇ ਨੇ ਜੋ ਕੁਝ ਉਹ ਅੰਦਰੋਂ ਖੁਦ ਹਨ, ਉਹੀ ਸਚਾਈ ਉਨ੍ਹਾਂ ਆਪਣੀਆਂ ਲਿਖਤਾਂ ਵਿਚ ਪ੍ਰਗਟ ਕੀਤੀ ਹੈ।

ਦੂਜੇ ਧਰਮਾਂ 'ਚ ਅਗਰ ਕੋਈ ਧਰਮ ਦੇ ਖਿਲਾਫ਼ ਬੋਲਦਾ ਹੈ ਤਾਂ ਉਸਦੇ ਪੈਰੋਕਾਰ ਮੜ੍ਹੀਆਂ ਤੱਕ ਪਿਛਾ ਕਰਦੇ ਹਨ ਪਰ ਪਿਛੇ ਜੋ ਸਿੱਖ ਕੌਮ ਤੇ ਕਾਲੀ ਹਨ੍ਹੇਰੀ ਚੱਲੀ ਉਸਨੇ ਸਿੱਖ ਕੌਮ ਨੂੰ ਘਸਿਆਰੇ, ਬੇਅਣਖੇ ਅਤੇ ਨਿਪੁੰਸਕ ਬਣਾਕੇ ਰੱਖ ਦਿੱਤਾ ਹੈ ਤੇ ਹੁਣ ਮੈਦਾਨ ਖੁੱਲ੍ਹਾ ਹੈ ਜਿਵੇਂ ਮਰਜ਼ੀ ਇਹ ਕਾਮਰੇਡੀ ਸਿੱਖ ਸਿੱਖ ਧਰਮ ਦੇ ਖਿਲਾਫ਼ ਬੋਲੀ ਜਾਣ, ਇਨ੍ਹਾਂ ਨੂੰ ਪਤਾ ਹੈ ਕਿ ਸਾਡੇ ਮੂੰਹ 'ਤੇ ਚਪੇੜ ਮਾਰਨ ਵਾਲਾ ਕੋਈ ਨਹੀਂ ਰਿਹਾ। ਸੰਤ ਜਰਨੈਲ ਸਿੰਘ ਜੀ ਤੋਂ ਲੈ ਕੇ ਖਾੜਕੂਵਾਦ ਤੱਕ ਕੋਈ ਇਕ ਵੀ ਮਿਸ਼ਨਰੀ ਜਾਂ ਘੱਗੇ ਵਰਗਾ ਪ੍ਰਚਾਰਕ ਸਿੱਖੀ ਦੇ ਖਿਲਾਫ਼ ਨਹੀਂ ਬੋਲਿਆ ਜਦੋਂ ਘੱਗੇ ਦੇ ਚਾਰ ਚਪੇੜਾ ਲੁਧਿਆਣੇ ਵਿਚ ਸ਼ਰਧਾਵਾਨ ਸਿੱਖਾਂ ਨੇ ਮਾਰੀਆਂ ਸਨ ਤਾਂ ਹੱਥ ਜੋੜਕੇ ਛੁਟਿਆ ਸੀ ਅਤੇ ਤੋਬਾ ਕੀਤੀ ਸੀ ਕਿ ਅੱਗੇ ਨੂੰ ਮੈਂ ਗੁਰ ਸਿਧਾਂਤਾਂ ਦੇ ਖਿਲਾਫ ਨਹੀਂ ਬੋਲਾਂਗਾ "ਪਰ ਜਿਸਦਾ ਰੁਜ਼ਗਾਰ ਹੀ ਗੁਰੂ ਦੀ ਨਿੰਦਿਆ ਤੇ ਚਲਦਾ ਹੋਵੇ ਉਹ ਕਿਵੇਂ ਰਹਿ ਸਕਦਾ ਹੈ"। ਇਹ ਲੋਕ ਸਿੱਖੀ ਦੇ ਮੁਢਲੇ ਅਸੂਲਾਂ ਤੇ ਹੀ ਕੁਠਾਰਾਘਾਤ ਕਰ ਰਹੇ ਹਨ, ਜਿਵੇਂ ਨਿਤਨੇਮ ਕਰਨ ਦੀ ਕੀ ਲੋੜ ਹੈ, ਸਿਮਰਨ ਨੂੰ ਤੋਤਾ ਰਟਨ ਕਹਿੰਦੇ ਹਨ। ਅਖੇ ਜਾਪ ਸਾਹਿਬ ਸ਼ਿਵ ਪੁਰਾਨ ਵਿਚ ਹੈ, ਉਹ ਸ਼ਿਵ ਪੁਰਾਨ ਸਿਰਫ਼ ਘੱਗੇ ਕੋਲ ਹੀ ਹੈ ਹੋਰ ਕਿਸੇ ਕੋਲ ਨਹੀਂ, ਦਸਮ ਗ੍ਰੰਥ ਤੇ ਉਟੰਗਨ ਸ਼ੁਰੂ ਕਰਕੇ ਗੁਰੂ ਗ੍ਰੰਥ ਸਾਹਿਬ ਤੱਕ ਪਹੁੰਚ ਗਏ ਹਨ ਗੁਰੂ ਹੀ ਰਾਖਾ ਹੈ ਇਨ੍ਹਾਂ ਵਿਦਵਾਨਾਂ ਦਾ।"

ਸਮੇਂ ਸਮੇਂ ਪੰਥ ਦੋਖੀਆਂ ਨੂੰ ਜਵਾਬ ਦੇਣ ਵਾਸਤੇ ਕੌਮ ਵਿਚ ਕੋਈ ਨਾ ਕੋਈ ਵਿਦਵਾਨ ਪੈਦਾ ਹੁੰਦਾ ਹੀ ਰਿਹਾ ਹੈ। ਹੁਣ ਵੀ ਗੁਰੂ ਸਾਹਿਬ ਜੀ ਨੇ ਆਪਣੀ ਛੜੀ ਕਈ ਸਿੱਖ ਵਿਦਵਾਨਾਂ ਦੇ ਸਿਰ ਤੇ ਰੱਖੀ ਹੈ, ਜਿਵੇਂ ਡਾ. ਜੋਧ ਸਿੰਘ ਜੀ ਪ੍ਰੋਫੈਸਰ, ਐਂਡ ਹੈਡ ਆਫ਼ ਦੀ ਡਿਪਾਰਟਮੈਂਟ, ਸ੍ਰ. ਹਰਪਾਲ ਸਿੰਘ ਜੀ ਪੰਨੂੰ, ਡਾ. ਅਨੁਰਾਗ ਸਿੰਘ ਜੀ, ਗਿ. ਸ਼ੇਰ ਸਿੰਘ ਜੀ ਅੰਬਾਲਾ, ਡਾ. ਗੁਰਨੇਕ ਸਿੰਘ ਜੀ, ਡਾ. ਹਰਭਜਨ ਸਿੰਘ ਜੀ, ਸਵਾਮੀ ਬ੍ਰਹਮ ਦੇਵ ਜੀ ਇਤਿਆਦਿ ਬਹੁਤ ਵਿਦਵਾਨ ਹਨ ਉਨ੍ਹਾਂ ਵਿਚੋਂ ਇਕ ਭਾਈ ਕੰਵਰਅਜੀਤ ਸਿੰਘ ਜੀ ਵੀ ਹਨ।"

ਭਾਈ ਕੰਵਰ ਅਜੀਤ ਸਿੰਘ ਜੀ ਇਨ੍ਹਾਂ ਬਿਗੜ ਪੰਥੀਆਂ ਨੂੰ ਆਪ ਜੀ ਗਾਹੇ ਬਗਾਹੇ ਮੂੰਹ ਤੋੜਵਾਂ ਜਵਾਬ ਦੇ ਰਹੇ ਹਨ। ਇਸ ਪੁਸਤਕ ਵਿਚ ਤਾਂ ਆਪ ਜੀ ਨੇ ਕੋਈ ਵੀ ਐਸਾ ਸਵਾਲ ਨਹੀਂ ਛੱਡਿਆ ਜਿਸ ਦਾ ਗੁਰ ਆਸ਼ੇ ਅਨੁਸਾਰ ਜਵਾਬ ਨਾ ਦਿੱਤਾ ਹੋਵੇ।

ਇਹ ਦੇਖ ਕੇ ਬੜੀ ਹੈਰਾਨੀ ਹੁੰਦੀ ਹੈ ਕਿ ਗਿ. ਜਗਤਾਰ ਸਿੰਘ ਜਾਚਕ ਵਰਗੇ ਜਿਨ੍ਹਾਂ ਕਦੀ ਦਸਮ ਗ੍ਰੰਥ ਦੇਖਿਆ ਤੱਕ ਨਹੀਂ ਜਿਨ੍ਹਾਂ ਨੂੰ ਮਹਾਂਕਾਲ ਦੇ ਅਰਥਾਂ ਦਾ ਹੀ ਨਹੀਂ ਪਤਾ ਉਹ ਵੀ ਦਸਮ ਗੰਥ ਤੇ ਓਟੰਗਨਾ ਕਰਦੇ ਹਨ। ਮਹਾਂਕਾਲ" ਗੁਰਮਤਿ ਦੇ ਝਰੋਖੇ 'ਚੋਂ ਆਪ ਜੀ ਏਸੇ ਪੁਸਤਕ ਵਿਚੋਂ ਪੜ੍ਹਕੇ ਤਸੱਲੀ ਕਰ ਸਕਦੇ ਹੋ।

ਅਖੀਰ ਵਿਚ ਮੇਰੀ ਵਾਹਿਗੁਰੂ ਪਾਸ ਅਰਦਾਸ ਹੈ ਕਿ ਭਾਈ ਕੰਵਰਅਜੀਤ ਸਿੰਘ ਜੀ ਨੂੰ ਬਲ ਬਖਸ਼ਣ ਅਤੇ ਪੰਥ ਦੋਖੀਆਂ ਦੇ ਓਟੰਗਨਾ ਦਾ ਏਸੇ ਪ੍ਰਕਾਰ ਜਵਾਬ ਦੇ ਕੇ ਇਨ੍ਹਾਂ ਨੂੰ ਲਾ ਜਵਾਬ ਕਰਦੇ ਰਹਿਣ।"

**– ਡਾ. ਅਨੋਖ ਸਿੰਘ**
**ਚੀਨੀ ਹਸਪਤਾਲ,**
**ਗਲੀ ਨੰ. 4, ਬੀਬੀ ਵਾਲਾ ਰੋਡ,**
**ਬਠਿੰਡਾ**
94172-40974

## ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਦਾ

# ਪਾਵਨ ਹੁਕਮਨਾਮਾ

ੴ ਸਤਿਗੁਰੂ ਜੀ ਸਹਾਇ ॥

ਸਰਬਤ ਸੰਗਤ ਕਾਬਲ ਗੁਰੂ ਰਖੇਗਾ । ਤੁਸਾਂ ਉੱਤੇ ਅਸਾਡੀ ਬਹੁਤ ਖੁਸੀ ਹੈ, ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਹਣਾਂ ਕੇਸ ਰਖਣੇ ਇਹ ਅਸਾਡੀ ਮੋਹਰ ਹੈ । ਕਛ ਕਿਰਪਾਨ ਦਾ ਵਿਸਾ ਕਰਨਾ ਨਾਹੀਂ ਸਰਬ ਲੋਹ ਦਾ ਕੜਾ ਹਥ ਰਖਣਾ ਦੋਨੋ ਵਕਤ ਕੇਸਾਂ ਦੀ ਪਾਲਣਾ ਕੰਘੇ ਸਉ ਕਰਨੀ । ਸਰਬਤ ਸੰਗਤ ਅਭਾਖਿਆ ਦਾ ਕੁਠਾ ਮਾਸ ਖਾਵੇ ਨਾਹੀ । ਤਮਾਕੂ ਨਾ ਵਰਤਣਾ । *ਭਾਦਣੀ ਤਥਾ ਕੰਨਿਆ ਮਾਰਨ ਵਾਲੇ ਸੇ ਮੇਲ ਨਾ ਰੱਖੇ । ਮੀਣੇ ਮਸੰਦੀਏ ਰਾਮ ਰਾਈਏ ਕੀ ਸੰਗਤ ਨਾ ਬੈਸੇ । ਗੁਰਬਾਣੀ ਪੜ੍ਹਣੀ ਵਾਹਿਗੁਰੂ ਵਾਹਿਗੁਰੂ ਜਪਨਾ ਗੁਰ ਕੀ ਮਤ ਰਖਨੀ ਸਰਬਤ ਸੰਗਤ ਉਪਰਿ ਮੇਰੀ ਖੁਸੀ ਹੈ ।

(ਪਾਤਸ਼ਾਹੀ ੧੦ ਜੇਠ ੨੬ ਸੰਮਤ ੧੭੫੬)

*ਭਾਦਣੀ= ਕੇਸ ਕਤਲ ਕਰਨ ਵਾਲਾ ।

**ਨੋਟ : ਉਪਰੋਕਤ ਪਵਿੱਤਰ ਹੁਕਮਨਾਮਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹੁਰਾਂ ਦੇ ਹੱਥ ਲਿਖਤ ਹੁਕਮਨਾਮੇ ਦੀ ਹੂ-ਬ-ਹੂ ਕਾਪੀ ਹੈ ਜੋ ਕਿ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਸੁਰੱਖਿਅਤ ਹੈ ।**

**ਪ੍ਰਕਾਸ਼ਕ** : ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।

ੴ

ਦਫ਼ਤਰ

ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ

ਨੰ: 35748 ਮਿਤੀ 5-7-1977

ਨੰ: 35748 ਮਿਤੀ 5-7-1977

# ਹੁਕਮਨਾਮਾ

ਸਿੱਖ ਧਰਮ ਦੇ ਕੁਝ ਕੁ ਬੁਨਿਆਦੀ ਅਸੂਲ ਹਨ ਜਿਨ੍ਹਾਂ ਵਿਚ ਅਰਦਾਸਿ ਅਤੇ ਚੌਪਈ (ਹਮਰੀ ਕਰੋ ਹਾਥ ਦੈ ਰੱਛਾ) ਭੀ ਹਨ, ਜੋ ਸਿਖ ਧਰਮ ਦੇ ਥੰਮ ਰੂਪ ਹਨ, ਜਿਨ੍ਹਾਂ ਦਾ ਸਮੁੱਚੇ ਤੌਰ ਤੇ ਸਾਰੇ ਸਿੱਖ ਜਗਤ ਨਾਲ ਸੰਬੰਧ ਹੈ। ਸਮੂਹ ਸਿਖ ਪੰਥ ਦੇ ਪ੍ਰਸਿਧ ਵਿਦਵਾਨਾਂ ਦੇ ਸਮੁੱਚੇ ਫੈਸਲੇ ਤੋਂ ਬਿਨਾ ਗਿਆਨੀ ਭਾਗ ਸਿੰਘ ਅੰਬਾਲਾ ਛਾਉਣੀ ਨੇ ਇਕ ''ਦਸਮ ਗ੍ਰੰਥ ਨਿਰਣੈ'' ਪੁਸਤਕ ਲਿਖ ਕੇ ਵਿਅਕਤੀਗਤ ਕਿੱਤੂ ਕਰਕੇ ਸਿੱਖ ਪੰਥ ਦੇ ਬੁਨਿਆਦੀ ਅਸੂਲਾਂ ਤੇ ਭਾਰੀ ਸੱਟ ਮਾਰ ਕੇ ਘੋਰ ਪਾਪ ਕੀਤਾ ਹੈ। ਇਸ ਲਈ ਮੈਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਹੈਸੀਅਤ ਵਿੱਚ ਦੇਸ਼ ਅਤੇ ਪ੍ਰਦੇਸ਼ ਦੀਆਂ ਸਮੂਹ ਸਿਖ ਸੰਗਤਾਂ ਨੂੰ ਸੂਚਿਤ ਕਰਦਾ ਹਾਂ ਕਿ ਜਦ ਤੀਕ ਗਿਆਨੀ ਭਾਗ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਆਪ ਹਾਜ਼ਰ ਹੋ ਕੇ ਇਸ ਕੀਤੇ ਘੋਰ ਪਾਪ ਦੀ ਪ੍ਰਾਸ਼ਚਿਤ ਵਜੋਂ ਮੁਆਫ਼ੀ ਨਹੀਂ ਮੰਗਦਾ ਸਿਖ ਸੰਗਤਾਂ ਉਸ ਨੂੰ ਮੂੰਹ ਨਾ ਲਾਉਣ ਅਤੇ ਦੀਵਾਨਾਂ, ਗੁਰਪੁਰਬਾਂ ਆਦਿ ਸਮਾਗਮਾਂ ਵਿਖੇ ਕਿਸੇ ਸੂਰਤ ਵਿੱਚ ਵੀ ਬੋਲਣ ਦੀ ਆਗਿਆ ਨਾ ਦੇਣ। ਸਿਖ ਸੰਗਤਾਂ ਇਸ ਤੇ ਸਖ਼ਤੀ ਨਾਲ ਅਮਲ ਕਰਨ।

(ਸਹੀ) ਸਾਧੂ ਸਿੰਘ ਜਥੇਦਾਰ

ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ।

# ਹੁਕਮਨਾਮਾ ਸ੍ਰੀ ਅਕਾਲ ਤਖ਼ਤ ਸਾਹਿਬ




ੴ ਸਤਿਗੁਰੂ ਜੀ ਕੀ ਫ਼ਤਹ।।

ਸ੍ਰੀ ਅਕਾਲ ਤਖ਼ਤ ਸਾਹਿਬ

Sri Akal Takhat Sahib, Sri Amritsar (Pb.) India

Ph : 553957-58-59  Fax : 553919

2540620


ਹਾੜ੍ਹ 26, ਸੰਮਤ ਨਾਨਕਸ਼ਾਹੀ 535

## ਹੁਕਮਨਾਮਾ

ਨੰ: ਅ:3/03/3300 ਮਿਤੀ 10-7-2003

ਸ: ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਨੇ ਆਪਣੀਆਂ ਪੁਸਤਕਾਂ ਵਿਚ ਅਨੇਕ ਥਾਈਂ ਖੰਡੇ ਬਾਟੇ ਦੇ ਅੰਮ੍ਰਿਤ, ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਸਿੱਖਾਂ ਦੀ ਸ਼ਰਧਾ-ਭਾਵਨਾ ਅਤੇ ਹੋਰ ਕਈ ਗੁਰਮਤਿ ਸਿਧਾਂਤਾਂ ਵਿਚ ਰੋਲ-ਘਚੋਲਾ ਪਾਉਣ ਦਾ ਕੋਝਾ ਯਤਨ ਕੀਤਾ ਹੈ। ਸਾਧਾਰਨ ਸਿੱਖ ਸ਼ਰਧਾਲੂਆਂ ਨੂੰ ਭਰਮਾਉਣ ਲਈ ਲਿਖਤਾਂ ਵਿਚ ਬੇਸ਼ੱਕ ਗੁਰਬਾਣੀ ਦੀਆਂ ਬੇਅੰਤ ਉਦਾਹਰਣਾਂ ਦਿੱਤੀਆਂ ਹਨ, ਪਰ ਉਸ ਵਲੋਂ ਸਿੱਟੇ ਮਨਮੱਤੀ ਹੀ ਕੱਢੇ ਹਨ ਜਾਣੀ ਦੁੱਧ ਵਿਚ ਕਾਂਜੀ ਮਿਲਾਉਣ ਦੀ ਕੁਟਲ ਚਾਲ ਚੱਲੀ ਹੋਈ ਹੈ।

ਗੁਰਮਤੀ ਵਿਚਾਰਧਾਰਾ ਦੇ ਧਾਰਨੀ ਸਮੁੱਚੇ ਸਿੱਖ-ਜਗਤ ਦੀਆਂ ਧਾਰਮਿਕ ਭਾਵਨਾਵਾਂ ਇਸ ਨਾਲ ਵਲੂੰਧਰੀਆਂ ਗਈਆਂ ਹਨ, ਜਿਸ ਕਰਕੇ ਦੇਸ਼-ਵਿਦੇਸ਼ ਵਿਚ ਉਸ ਦੀਆਂ ਲਿਖਤਾਂ ਦਾ ਕਰੜਾ ਵਿਰੋਧ ਹੋ ਰਿਹਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਮਿਤੀ 10-05-2003 ਦੇ ਹੁਕਮਨਾਮੇ ਰਾਹੀਂ ਸ: ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਨੂੰ ਤਨਖਾਹੀਆ ਕਰਾਰ ਦੇਂਦਿਆਂ ਹੋਇਆਂ ਮਿਤੀ 10-07-2003 ਤੀਕ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨਿੱਜੀ ਤੌਰ 'ਤੇ ਪੇਸ਼ ਹੋ ਕੇ ਸਪੱਸ਼ਟੀਕਰਨ ਦੇਣ ਲਈ ਆਦੇਸ਼ ਦਿੱਤਾ ਗਿਆ ਸੀ।

ਸ: ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਵਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਭੇਜੇ ਗਏ ਪੱਤਰ ਮਿਤੀ 06-05-2003 ਅਤੇ ਮਿਤੀ 21-05-2003 ਵਿਚ ਅਪਮਾਨਜਨਕ ਸ਼ਬਦਾਵਲੀ ਵਰਤਦਿਆਂ ਹੋਇਆਂ ਧੌਂਸ ਦਿੱਤੀ ਗਈ ਸੀ ਕਿ ਉਹ ਇੰਟਰਨੈਸ਼ਨਲ ਮੀਡੀਏ ਅਤੇ ਆਪਣੇ ਸਹਿਯੋਗੀਆਂ ਨੂੰ ਨਾਲ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋਵੇਗਾ।

ਪੇਸ਼ ਹੋਣ ਲਈ ਦਿੱਤੇ ਗਏ ਨਿਸ਼ਚਿਤ ਸਮੇਂ ਦੀ ਆਖ਼ਰੀ ਤਾਰੀਖ਼ ਮਿਤੀ 10-07-2003 ਨੂੰ ਵੀ ਸ: ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ, ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਨਹੀਂ ਹੋਇਆ ਅਤੇ ਇੰਜ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕਰਨ ਦਾ ਵੀ ਦੋਸ਼ੀ ਹੈ।

ਸ: ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਦੇ ਪੱਤਰਾਂ ਵਿਚ ਵਿਤੰਡਾਵਾਦੀ ਅਤੇ ਅਪਮਾਨਜਨਕ ਸ਼ਬਦਾਵਲੀ ਅਤੇ ਉਸ ਦੇ ਹੈਂਕੜ-ਭਰੇ ਵਤੀਰੇ ਤੋਂ ਉਸ ਦੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਕੀ ਹੋਣ ਦਾ ਠੋਸ ਪ੍ਰਮਾਣ ਮਿਲਦਾ ਹੈ।

ਅੱਜ ਮਿਤੀ 10-07-2003 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਇਸ ਮਸਲੇ ਉੱਤੇ ਦੀਰਘ ਵਿਚਾਰ-ਵਟਾਂਦਰੇ ਮਗਰੋਂ ਸ: ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਨੂੰ ਉਪਰੋਕਤ ਦੋਸ਼ਾਂ ਵਜੋਂ ਪੰਥ ਵਿੱਚੋਂ ਛੇਕਿਆ ਜਾਂਦਾ ਹੈ।

ਦੇਸ਼ ਵਿਦੇਸ਼ ਦੀਆਂ ਸਮੂਹ ਸਿੱਖ ਸੰਗਤਾਂ ਵਲੋਂ ਸ: ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਅਤੇ ਉਸ ਦੇ ਹਿਮਾਇਤੀ ਕਿਸੇ ਵੀ ਵਿਅਕਤੀ ਨੂੰ ਕਿਸੇ ਸਿੱਖ-ਸਟੇਜ ਉੱਤੇ ਨਾ ਬੋਲਣ ਦੀ ਆਗਿਆ ਦਿੱਤੀ ਜਾਵੇ ਅਤੇ ਨਾ ਹੀ ਕਿਸੇ ਕਿਸਮ ਦਾ ਕੋਈ ਸਹਿਯੋਗ ਦਿੱਤਾ ਜਾਵੇ।

(ਤਰਲੋਚਨ ਸਿੰਘ)
ਜਥੇਦਾਰ,
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ।

(ਬਲਵੰਤ ਸਿੰਘ)
ਜਥੇਦਾਰ,
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)।

(ਜੋਗਿੰਦਰ ਸਿੰਘ)
ਜਥੇਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

(ਗੁਰਬਚਨ ਸਿੰਘ)
ਮੁੱਖ ਗ੍ਰੰਥੀ ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ।



(ਭਗਵਾਨ ਸਿੰਘ)
ਹੈੱਡ ਗ੍ਰੰ.ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

# ਆਰੰਭਕ ਸ਼ਬਦ

ਸਾਹਿਬੇ ਕਮਾਲ ਦੇ ਕਰਤਾ ਦੌਲਤ ਰਾਏ ਦਾ ਕਥਨ ਹੈ ਕਿ ਜਦੋਂ ਸਾਰੀ ਸ੍ਰਿਸ਼ਟੀ ਦੀ ਸੁਹੱਪਣ, ਸਿਆਣਪ, ਸੂਰਬੀਰਤਾ, ਗਿਆਨ ਅਤੇ ਹੋਰ ਦੈਵੀ ਗੁਣ ਇਕੱਠੇ ਕਰਕੇ ਪਰਮੇਸ਼ਰ ਨੇ ਸਰਗੁਣ ਰੂਪ ਵਿਚ ਮੂਰਤੀਮਾਨ ਕੀਤੇ ਤਾਂ ਉਸ ਦਾ ਨਾਉਂ ਗੋਬਿੰਦ ਸਿੰਘ ਸੰਸਾਰ ਵਿਚ ਪ੍ਰਸਿੱਧ ਹੋਇਆ। ਜੋਸਫ਼ ਡੇਵਿੰਡ ਕਨਿੰਘਮ ਆਪਣੀ ਕਿਤਾਬ 'ਸਿੱਖ ਹਿਸਟਰੀ' ਵਿਚ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੂੰ ਸਮਝਣ ਲਈ, ਇਕ ਅਰਬੀ ਘੋੜੇ ਦੀ ਤੇਜ਼ ਰਫਤਾਰ ਵਾਲੀ ਬੁੱਧੀ ਚਾਹੀਦੀ ਹੈ। ਕਿਉਂਕਿ ਜਿੰਨੀ ਉਮਰ ਵਿਚ ਇਕ ਆਮ ਬੰਦੇ ਨੂੰ ਸਮਝ ਆਉਂਦੀ ਹੈ ਕਿ ਮੈਂ ਆਹ ਕਰਨਾ ਹੈ ਉਨੀ ਉਮਰ ਵਿਚ ਗੁਰੂ ਸਾਹਿਬ ਨੇ ਸੰਸਾਰ ਨੂੰ  ਕਰਕੇ ਦਿਖਾ ਦਿੱਤਾ। ਇਸੇ ਲਈ ਅੱਲਾ ਯਾਰ ਖਾਂ ਜੋਗੀ ਜੀ ਨੇ ਲਿਖਿਆ ਹੈ :

**ਇਨਸਾਫ਼ ਕਰੇ ਜ਼ਮਾਨਾ ਤੋਂ ਯਕੀਂ ਹੈ।**
**ਕਹਿੰਦੇ ਗੇ ਗੋਬਿੰਦ ਕਾ ਕੋਈ ਸਾਨੀ ਨਹੀਂ ਹੈ।**

ਨਿਸਚੇ ਹੀ ਐਸੀ ਮਹਾਨ ਸ਼ਕਤੀ ਦੀ ਕਿਰਤ ਨੂੰ ਸਮਝਣਾ ਭੀ ਕਿਸੇ ਐਰੈ ਗੈਰੇ ਦੇ ਵੱਸ ਦੀ ਗੱਲ ਨਹੀਂ ਹੈ।

**ਜਿਸ ਨੌ ਸਤਿਗੁਰ ਨਾਲ ਹਰਿ ਸਰਧਾ ਲਾਏ**
**ਤਿਸੁ ਹਰਿ ਧਨ ਕੀ ਵੰਡ ਹਥਿ ਆਵੈ**
**ਜਿਸ ਨੋ ਕਰਤੈ ਧੁਰਿ ਲਿਖਿ ਪਾਇਆ ਅੰਗ ॥੯੫੩॥**

ਦੇ ਕਥਨ ਅਨੁਸਾਰ ਜਿਸ ਤੇ ਪਰਮੇਸ਼ਰ ਦੀ ਕ੍ਰਿਪਾ ਹੋਈ, ਉਸ ਨੂੰ ਹੀ ਗੋਬਿੰਦ ਸਿੰਘ ਗੋਬਿੰਦ ਰੂਪ ਨਜ਼ਰ ਆਇਆ, ਉਸੇ ਨੇ ਹੀ ਗੁਰੂ ਦੀਆਂ ਰਚਨਾਵਾਂ ਵਿਚੋਂ ਕੁਦਰਤ ਅਤੇ ਕਾਦਰ ਦਾ ਜਲਵਾ ਦੇਖ ਕੇ ਵਿਸਮਾਦੀ ਰੰਗ ਦਾ ਅਨੁਭਵ ਕੀਤਾ। ਇਸੇ ਲਈ ਗੁਰੂ ਸਾਹਿਬ ਦੇ ਸਮਕਾਲੀ, ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ, ਬਾਬਾ ਬਿਨੋਦ ਸਿੰਘ ਆਦਿ ਨੇ ਮੌਜੂਦਾ ਪ੍ਰਾਪਤ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਹਰ ਇਕ ਰਚਨਾ ਨੂੰ ਗੁਰੂ ਕ੍ਰਿਤ ਜਾਣ ਕੇ ਇਸ ਦੇ ਉਤਾਰੇ ਕਰਕੇ ਪੰਥ ਨੂੰ ਉਪਲਬਧ ਕਰਾਏ।

ਗੁਰੂ ਕਾਲ ਤੋਂ ਹੀ ਇਸ ਗ੍ਰੰਥ ਦੀ ਪ੍ਰਮਾਣਿਕਤਾ ਦੇ ਸਬੂਤ ਮਿਲਦੇ ਹਨ। ਗੁਰੂ ਕੀ ਕਾਂਸ਼ੀ, ਸਾਬੋ ਦੀ ਤਲਵੰਡੀ, ਤਖ਼ਤ ਸ੍ਰੀ ਦਮਦਮਾ ਸਾਹਿਬ, ਗੁਰੂ ਦਸਮੇਸ਼ ਪਿਤਾ ਦੇ ਹੁੰਦਿਆਂ ਹੀ ਵਿਦਿਆ ਕੇਂਦਰ ਸਥਾਪਤ ਹੋ ਗਿਆ ਸੀ ਜਿਸ ਦਾ ਪੰਥ ਪ੍ਰਵਾਣਿਤ ਨਾਉਂ ਦਮਦਮੀ ਟਕਸਾਲ ਪ੍ਰਸਿੱਧ ਹੋਇਆ। ਇਸ ਅਸਥਾਨ ਤੇ ਬਾਬਾ ਦੀਪ ਸਿੰਘ ਸ਼ਹੀਦ ਵੇਲੇ ਤੋਂ ਹੀ ਆਦਿ ਸ੍ਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਉਤਾਰੇ ਅਤੇ ਗੁਰੂਬਾਣੀ ਦੀਆਂ ਪੋਥੀਆਂ ਲਿਖੀਆਂ ਗਈਆਂ। ਬਾਬਾ ਦੀਪ ਸਿੰਘ ਦੀ ਸ਼ਹੀਦੀ ਪਿਛੋਂ ਉਨ੍ਹਾਂ ਦੇ ਉਤਰਾਧਿਕਾਰੀ ਬਾਬਾ ਜੀਤ ਸਿੰਘ ਦੇ ਹੱਥ ਲਿਖਤ ਦੋਨੋਂ ਗ੍ਰੰਥਾਂ ਦੇ ਸਰੂਪ, ਤਖਤ ਸਾਹਿਬ ਦੀ ਮੁਹਰ ਅਤੇ ਬਾਬਾ ਦੀਪ ਸਿੰਘ ਜੀ ਦੀ ਹਥ ਲਿਖਤ ਨਿਤਨੇਮ ਦੀ ਪੋਥੀ ਬਠਿੰਡੇ ਕੋਲ, ਉਨ੍ਹਾਂ ਦੇ ਪਿੰਡ ਤਿਉਣਾ ਪੁਜਾਰੀਆਂ ਤੋਂ ਪ੍ਰਾਪਤ ਹੋਈਆਂ ਹਨ ਅਤੇ ਭਈ ਮਨੀ ਸਿੰਘ ਜੀ ਦੇ ਸਪੁੱਤਰ ਭਾਈ ਦੇਸਾ  ਸਿੰਘ ਦੇ ਰਹਿਤਨਾਮੇ ਅਨੁਸਾਰ :

**ਦਹੂੰ ਗ੍ਰੰਥ ਕੀ ਬਾਨੀ ਜ਼ੋਈ॥**
**ਚੁਨ ਚੁਨ ਕੰਠ ਕਰੇ ਸਿਖ ਸੋਈ।**

ਬਾਬਾ ਦੀਪ ਸਿੰਘ ਜੀ ਦੀ ਨਿੱਜੀ ਨਿਤਨੇਮ ਦੀ ਪੋਥੀ ਵਿਚ ਦੋਨੋਂ ਗ੍ਰੰਥਾਂ ਦੀਆਂ ਬਾਣੀਆਂ ਹਨ। ਇਹ ਵਸਤਾਂ ਡਿਜਟਿਲ ਕੈਮਰੇ ਰਾਹੀਂ ਡਾ. ਗੁਰਚਰਨ ਸਿੰਘ ਰਿਟਾ. ਮੁਖੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਪੰ. ਯੂ. ਪਟਿਆਲਾ ਕੋਲ ਉਨ੍ਹਾਂ ਦੇ ਘਰ ਸੈਂਚੁਰੀ ਇਨਕਲੇਵ ਕੰਪਿਊਟਰ ਵਿਚ ਸੁਰੱਖਿਅਤ ਹਨ।

ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਪਿਛੋਂ ਮਾਤਾ ਸੁੰਦਰੀ ਜੀ ਦੀ ਆਗਿਆ ਅਨੁਸਾਰ ਭਾਈ ਮਨੀ ਸਿੰਘ ਜੀ ਨੇ ਹਰਿਮੰਦਰ ਸਾਹਿਬ ਦੀ ਸੇਵਾ ਤੋਂ ਇਲਾਵਾ ਗੁਰਬਾਣੀ ਦੀ ਕਥਾ ਅਤੇ ਦਸਮ ਗ੍ਰੰਥ ਸਾਹਿਬ ਦੀਆਂ ਸਾਰੀਆਂ ਰਚਨਾਵਾਂ ਇਕੱਠੀਆਂ ਕਰ ਕੇ ਪੰਥ ਨੂੰ ਪੇਸ਼ ਕੀਤੀਆਂ ਜਿਸ ਨੂੰ (ਮਹਾਨ ਕੋਸ਼ ਪ੍ਰਕਾਸ਼ਿਤ ਭਾਸ਼ਾ ਵਿਭਾਗ, ਪਟਿਆਲਾ, ਪੰਨਾ 616) ਅਨੁਸਾਰ ਪੰਥ ਨੇ ਸਰਬ ਸੰਮਤੀ ਨਾਲ ਪ੍ਰਵਾਨ ਕਰ ਲਿਆ। ਭਾਈ ਮਨੀ ਸਿੰਘ ਜੀ ਦੀ ਚਲਾਈ ਕਥਾ ਦੀ ਪ੍ਰੰਪਰਾ ਨੂੰ ਅੱਗੇ ਹੋਰ ਗੁਰਮੁੱਖਾਂ ਨੇ ਜਾਰੀ ਰੱਖਿਆ ਜਿਸ ਦੀਆਂ ਪ੍ਰਮੁੱਖ ਹਸਤੀਆਂ ਗਿਆਨੀ ਸੰਤ ਸਿੰਘ ਅਤੇ ਸੂਰਜ ਪ੍ਰਕਾਸ਼ ਗ੍ਰੰਥ ਦੇ ਕਰਤਾ ਮਹਾਂ ਕਵੀ ਸੰਤੋਖ ਸਿੰਘ ਜੀ ਹੋਏ। ਪੰਥ ਨੇ ਇਸ ਵਿਦਿਆ ਦੇ ਕੇਂਦਰ ਨੂੰ ਗਿਆਨੀਆਂ ਦੀ ਟਕਸਾਲ ਦਾ ਨਾਉਂ ਦਿੱਤਾ। ਜਦ ਗੁਰੂ ਕਾਲ ਵੇਲੇ ਦੇ ਪ੍ਰਵਾਣਿਤ ਇਹ ਦੋਨੋਂ ਵਿਦਿਆ ਕੇਂਦਰ,

ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਗੁਰੂ ਕ੍ਰਿਤ ਸਵੀਕਾਰਦੇ ਹਨ ਤਾਂ ਅੱਜ ਦੇ ਅੱਠ ਕਲਾਸਾਂ ਪਾਸ ਲੱਲੇ, ਘੱਘੇ, ਮੰਮੇ, ਜੋ ਇਸ ਗ੍ਰੰਥ ਨੂੰ ਨਕਾਰਦੇ ਹਨ, ਕੀ ਅਰਥ ਰੱਖਦੇ ਹਨ ?

ਗੁਰੂ ਦਰਬਾਰ ਦੇ, ਦਰਬਾਰੀ ਭੱਟਾਂ ਦੀਆਂ ਭੱਟ ਵਹੀਆਂ ਤੋਂ ਇਸ ਗ੍ਰੰਥ ਦੇ ਗੁਰੂ ਕ੍ਰਿਤ ਹੋਣ ਦੀ ਪੁਸ਼ਟੀ ਹੁੰਦੀ ਹੈ। (ਗੁਰੂ ਕੀਆ ਸਾਖੀਆਂ ਕ੍ਰਿਤ ਭਾਈ ਸਰੂਪ ਸਿੰਘ ਕੌਸ਼ਿਕ, ਸੰਪਾਦਨ ਪਿਆਰਾ ਸਿੰਘ ਪਦਮ ਅਤੇ ਪ੍ਰਕਾਸ਼ਕ ਸਿੰਘ ਬ੍ਰਦਰਜ਼ ਅੰਮ੍ਰਿਤਸਰ। ਭਾਈ ਮਤੀ ਦਾਸ ਜੀ ਦੇ ਦੋਹਤੇ ਕੇਸਰ ਸਿੰਘ ਛਿੱਬੜ ਦੀ ਲਿਖਤ "ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ" ਸੰਪਾਦਿਕ ਡਾ. ਰਤਨ ਸਿੰਘ ਜੱਗੀ ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ ਪਟਿਆਲਾ ਅਤੇ ਪੰਥ ਪ੍ਰਵਾਣਿਤ ਰਹਿਤਨਾਮਿਆਂ ਤੋਂ ਇਸ ਗ੍ਰੰਥ ਨੂੰ ਗੁਰੂ ਕ੍ਰਿਤ ਪ੍ਰਵਾਣਿਆ ਗਿਆ ਹੈ।

ਸਭ ਤੋਂ ਪਹਿਲਾਂ ਭਸੌੜ ਦੇ ਬਾਬੂ ਤੇਜਾ ਸਿੰਘ ਨੇ ਤਕਰੀਬਨ 1930 ਵਿਚ ਦਸਮ ਗ੍ਰੰਥ ਸਾਹਿਬ ਵਿਰੁੱਧ ਝੰਡਾ ਚੁੱਕਿਆ। 'ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ' ਦੇ ਆਧਾਰ 'ਤੇ ਉਹ ਭਗਤ ਬਾਣੀ, ਭੱਟ ਬਾਣੀ ਤੋਂ ਭੀ ਮੁੱਕਰ ਗਏ। ਅੱਜ ਕੱਲ੍ਹ ਦੇ ਮਿਸ਼ਨਰੀ ਕਾਲਜਾਂ ਵਾਂਗ ਪਹਿਲਾਂ-ਪਹਿਲਾਂ ਸੰਗਤਾਂ ਪ੍ਰੇਰਿਤ ਹੋ ਕੇ ਉਸ ਪਿਛੇ ਲੱਗ ਗਈਆ ਬਾਅਦ ਵਿਚ ਅਸਲੀਅਤ ਸਾਹਮਣੇ ਆਉਣ ਤੇ ਉਸ ਨੂੰ ਪੰਥ ਵਿਚੋਂ ਛੇਕ ਦਿੱਤਾ ਗਿਆ ਅਤੇ ਤਕਰੀਬਨ 70 ਸਾਲ ਪਿਛੋਂ ਉਨ੍ਹਾਂ ਦੇ ਪੋਤੇ ਨੇ ਅਕਾਲ ਤਖ਼ਤ 'ਤੇ ਆ ਕੇ ਭੁੱਲ ਬਖਸ਼ਾਈ।

ਪਿਛਲੀ ਸਦੀ ਦੇ ਦੂਜੇ ਅੱਧ ਵਿਚ ਯੂਨੀਵਰਸਿਟੀਆਂ ਦੇ ਹੋਂਦ ਵਿਚ ਵਿਚ ਆਉਣ ਕਾਰਨ ਨਵੇਂ-ਨਵੇਂ ਡਾਕਟਰ ਬਣਨ ਦੇ ਸ਼ੌਕੀਨਾਂ ਨੇ ਇਸ ਗ੍ਰੰਥ ਨੂੰ ਖੰਡਣ ਦਾ ਬੀੜਾ ਚੁੱਕਿਆ, ਕਿ ਭਾਈ ਮਨੀ ਸਿੰਘ ਜਾਂ ਬਾਬਾ ਦੀਪ ਸਿੰਘ ਅਨਪੜ੍ਹ ਸਨ ਉਨ੍ਹਾਂ ਕੋਲ ਕਿਸੇ ਯੂਨੀਵਰਸਿਟੀ ਦੀ ਡਾਕਟਰੀ ਦੀ ਉਪਾਧੀ ਨਹੀਂ ਸੀ। ਇਸ ਲਈ ਉਨ੍ਹਾਂ ਦੇ ਕੱਢੇ ਸਿੱਟੇ ਪ੍ਰਵਾਨ ਯੋਗ ਨਹੀਂ ਹਨ। ਇਸ ਵਰਗ ਦੇ ਪ੍ਰਮੁੱਖ ਵਿਅਕਤੀਆਂ ਵਿਚ ਡਾਕਟਰ ਰਤਨ ਸਿੰਘ ਜੱਗੀ ਦਾ ਨਾਉਂ ਆਉਂਦਾ ਹੈ। ਜਦਕਿ ਯੂਨੀਵਰਸਿਟੀਆਂ ਦੇ ਤਕਰੀਬਨ ਤੀਹ ਡਾਕਟਰਾਂ ਨੇ ਇਸ ਨੂੰ ਗੁਰੂ ਕ੍ਰਿਤ ਪ੍ਰਵਾਨਿਆ ਹੈ। ਹੁਣ ਡਾਕਟਰ ਹਰਭਜਨ ਸਿੰਘ ਦੇਹਰਾਦੂਨ ਵਾਲਿਆਂ ਦੀ ਪੁਸਤਕ "ਸ੍ਰੀ ਦਸਮ ਗ੍ਰੰਥ ਕਰਤਾ ਦੇ ਵਿਵਾਦ ਦੀ ਪੁਨਰ ਸਮੀਖਿਆ" ਪ੍ਰਕਾਸ਼ਕ ਸਿੱਖ ਜਾਗੋ ਪਬਲੀਕੇਸ਼ਨ ਉਪਲਬਧ ਹੈ। ਇਸ ਵਿਚ ਡਾ. ਹਰਭਜਨ ਸਿੰਘ ਨੇ ਸਾਬਤ ਕਰ ਦਿੱਤਾ ਕਿ ਜੱਗੀ ਜੀ ਨੇ ਇਸ ਗ੍ਰੰਥ ਨੂੰ ਨਕਾਰਨ ਦੀ ਧਾਰਨਾ ਬਣਾ ਕੇ ਆਪਣਾ ਥੀਸਸ ਲਿਖਿਆ ਹੈ ਅਤੇ ਜੱਗੀ ਜੀ ਦੀ ਉਠਾਏ ਉਟੰਕਣਾ ਦਾ ਲੜੀਵਾਰ ਉੱਤਰ ਦਿੱਤਾ ਹੈ।

ਇਸ ਪਿਛੋਂ ਸਿੱਖ ਮਿਸ਼ਨਰੀ ਕਾਲਜਾਂ ਦੇ ਸੰਚਾਲਕਾਂ ਨੇ ਤੱਥਾਂ ਨੂੰ ਤਰੋੜ ਮਰੋੜ ਕੇ ਇਕ ਪਾਸੜ ਪ੍ਰਚਾਰ ਕਰ ਕੇ, ਸਿੱਖ ਸੰਗਤਾਂ ਨੂੰ ਗੁੰਮਰਾਹ ਕੀਤਾ ਹੈ। ਕਿੰਨੀ ਅਸਚਰਜਤਾ ਦੀ ਗੱਲ ਹੈ ਪ੍ਰੋ. ਸਾਹਿਬ ਸਿੰਘ ਨੂੰ ਆਪਣਾ ਮਾਰਗ ਦਰਸ਼ਕ ਪ੍ਰਚਾਰਨ ਵਾਲੇ ਲੋਕ ਦਸਮ ਗ੍ਰੰਥ ਨੂੰ ਖੰਡਣ ਕਰਦੇ ਹਨ ਜਦ ਕਿ ਪ੍ਰੋਫੈਸਰ ਸਾਹਿਬ ਸਿੰਘ ਜੀ ਇਸ ਨੂੰ ਗੁਰੂ ਕ੍ਰਿਤ ਮੰਨਦੇ ਹਨ।

ਸਿੱਖ ਮਿਸ਼ਨਰੀ ਕਾਲਜਾਂ ਦੀ ਪੁਸ਼ਤ ਪਨਾਹੀ ਸਦਕਾ ਹੀ ਗਿ. ਭਾਗ ਸਿੰਘ ਅੰਬਾਲਾ ਅਤੇ ਬਿਪ੍ਰਨ ਕੀ ਰੀਤ ਤੋਂ ਸੱਚ ਕੀ ਰੀਤ' ਦੇ ਅਖੌਤੀ ਲੇਖਕ ਗੁਰਬਖਸ਼ ਕਾਲਾ ਅਫ਼ਗਾਨਾ ਨੇ ਆਪਣੀਆਂ ਕਿਤਾਬਾਂ ਵਿਚ ਇਸ ਗ੍ਰੰਥ ਵਿਰੁੱਧ ਲਿਖਣ ਦੀ ਹਿੰਮਤ ਕੀਤੀ ਜਿਨ੍ਹਾਂ ਨੂੰ ਪੰਥ ਵਿਚੋਂ ਛੇਕ ਦਿੱਤਾ ਗਿਆ।

ਤੀਸਰੀ ਧਿਰ ਸਿੱਖੀ ਭੇਸ ਵਾਲੇ ਕਾਮਰੇਡਾਂ ਦੀ ਹੈ। ਇਹ ਧੁਰ ਅੰਦਰੋਂ ਲੈਨਿਨਵਾਦ ਜਾਂ ਮਾਰਕਸਵਾਦ ਨਾਲ ਜੁੜੇ ਹੋਏ ਹਨ ਪਰ ਗੁਰੂ ਗੋਬਿੰਦ ਸਿੰਘ ਦੇ ਸੱਚੇ ਸੁੱਚੇ ਸਿੱਖ ਹੋਣ ਦਾ ਕੁਪ੍ਰਚਾਰ ਕਰ ਰਹੇ ਹਨ। ਇਨ੍ਹਾਂ ਦਾ ਕੰਮ ਹੈ ਵਿਗਿਆਨ ਨੂੰ ਕਸਵੱਟੀ ਬਣਾ ਕੇ ਗੁਰਬਾਣੀ ਅਤੇ ਗੁਰ ਇਤਿਹਾਸ ਦੀ ਸਮੀਖਿਆ ਨਾਲ ਸਿੱਖ ਸੰਗਤਾਂ ਨੂੰ ਸ਼ਰਧਾਹੀਨ ਕਰਨ ਲਈ ਨਿੱਤ ਨਵੇਂ-ਚੰਦ ਭ੍ਰਾਂਤੀ ਪੈਦਾ ਕਰਨ ਵਾਲੀਆਂ ਕਿਤਾਬਾਂ ਲਿਖੀਆਂ ਜਾਣ ਅਤੇ ਲੈਕਚਰ ਦਿੱਤੇ ਜਾਣ। ਇਨ੍ਹਾਂ ਦੇ ਆਚਾਰ ਵਿਹਾਰ ਅਤੇ ਕਿਰਦਾਰ ਦੀ ਸਹੀ ਫੋਟੋ ਅਸੀਂ ਆਪਣੀ ਕਿਤਾਬ "ਕਾਮਰੇਡੀ ਸਿੱਖਾਂ ਦੇ ਕੌਤਕ" ਵਿਚ ਦਿੱਤੀ ਹੈ।

ਇਸ ਤੋਂ ਇਲਾਵਾ ਪੰਥ ਵਿਰੋਧੀ ਤਾਕਤਾਂ ਦੇ ਗੁਪਤ ਏਜੰਡੇ ਦੀ ਇਕ ਮਦ ਇਹ ਹੈ ਕਿ ਘਟ ਗਿਣਤੀ ਦੇ ਵਿਦਵਾਨਾਂ ਨੂੰ ਖਰੀਦ ਕੇ ਉਨ੍ਹਾਂ ਕੋਲੋਂ ਹੀ ਇਨ੍ਹਾਂ ਦੇ ਮੁਢਲੇ ਅਸੂਲਾਂ ਦਾ ਖੰਡਨ ਕਰਵਾਇਆ ਜਾਵੇ। ਇਹ ਕੋਈ ਅਤਕਥਨੀ ਨਹੀਂ ਕਿ ਬਹੁਤੇ ਦਸਮ ਗ੍ਰੰਥ ਵਿਰੋਧੀ ਇਸ ਗੁਪਤ ਏਜੰਡੇ ਦੇ ਅਧੀਨ ਕੰਮ ਕਰਦੇ ਨਜ਼ਰ ਆ ਰਹੇ ਹਨ।

ਇਕ ਪਾਸੇ ਆਦਿ ਕਾਲ ਦੇ ਬ੍ਰਹਮ ਗਿਆਨੀ ਤੱਤ ਵੇਤਾ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਤੇ ਛੁੱਟ ਪਿਛਲੀ ਸਦੀ ਦੀਆਂ ਪੰਥ ਪ੍ਰਵਾਣਤ ਸਿਰਮੌਰ ਹਸਤੀਆਂ, ਭਾਈ ਕਾਨ੍ਹ ਸਿੰਘ ਜੀ ਨਾਭਾ, ਡਾਕਟਰ ਭਾਈ ਵੀਰ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ, ਪ੍ਰਿੰਸੀਪਲ ਤੇਜਾ ਸਿੰਘ ਜੀ, ਭਾਈ ਜੋਧ ਸਿੰਘ, ਸਿ. ਕਪੂਰ ਸਿੰਘ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਅਕਾਲੀ ਕੌਰ ਸਿੰਘ ਜੀ ਹਨ, ਜਿਨ੍ਹਾਂ ਨੇ ਗੁਰਬਾਣੀ ਦੀ ਕੋਸ਼ਕਾਰੀ ਕੀਤੀ ਹੈ, ਗੁਰਬਾਣੀ

ਵਿਆਕਰਣ ਬਣਾਈ ਅਤੇ ਸਿੱਖੀ ਸਿਦਕ ਨਾਲ ਪਰਮ ਪਦ ਨੂੰ ਪ੍ਰਾਪਤ ਹੋਈਆਂ ਹਸਤੀਆਂ ਹਨ ਜੋ ਇਸ ਗ੍ਰੰਥ ਨੂੰ ਸਤਿਕਾਰ ਦਿੰਦੇ ਹਨ। ਦੂਸਰੇ ਪਾਸੇ ਆਚਾਰ, ਕਿਰਦਾਰਹੀਣ ਕੇਵਲ ਅੱਠ ਕਲਾਸਾਂ ਪਾਸ ਇੰਦਰ ਸਿੰਘ ਘੱਗੇ ਵਰਗੇ ਜਾਂ ਅਖੌਤੀ ਪ੍ਰੋਫੈਸਰ ਦਰਸ਼ਨ ਸਿੰਘ ਵਰਗੇ ਹਨ ਜੋ ਇਸ ਨੂੰ ਖੰਡਨ ਕਰਦੇ ਹਨ। ਅਜਿਹੇ ਬੰਦਿਆਂ ਬਾਰੇ ਹੀ ਕਹਾਵਤਾਂ ਬਣੀਆਂ ਹਨ।

**ਦੇਵ ਗਏ ਦਾਨਵ ਗਏ ਬੇ ਸੁਊਰੇ ਰਹਿ ਗਏ।**

**ਬਾਜ਼ ਗਏ ਤੁਰੇ ਗਏ ਲੰਡਰ ਕਤੂਰੇ ਰਹਿ ਗਏ।**

ਫਿਰ ਇਹ ਸਾਰੇ ਕਿਸੇ ਇਕ ਮੰਚ 'ਤੇ ਬਹਿ ਕੇ ਕੋਈ ਗੱਲ ਕਰਨ ਨੂੰ ਤਿਆਰ ਨਹੀਂ। ਕਈ ਸਾਲ ਪਹਿਲਾਂ ਡਾਕਟਰ ਹਰਪਾਲ ਸਿੰਘ ਪੰਨੂ ਅਤੇ ਡਾਕਟਰ ਜੋਧ ਸਿੰਘ ਵਰਗੇ ਵਿਦਵਾਨਾਂ ਨਾਲ ਫਤਹਿਗੜ੍ਹ ਸਾਹਿਬ ਸੰਬਾਦ ਕਰਨ ਦੀ ਤਾਰੀਕ ਨੀਯਤ ਕਰਕੇ ਦਸਮ ਗ੍ਰੰਥ ਵਿਰੋਧੀ ਮੁੱਕਰ ਗਏ। ਰਾਗੀ ਦਰਸ਼ਨ ਸਿੰਘ ਨੇ ਜਦ ਗੁਰਦੁਆਰਾ ਬੰਗਲਾ ਸਾਹਿਬ ਦੀ ਸਟੇਜ ਤੋਂ ਸ੍ਰੀ ਦਸਮ ਗ੍ਰੰਥ ਵਿਰੁੱਧ ਕੂੜ ਪ੍ਰਚਾਰ ਕੀਤਾ ਤਾਂ ਸਮੂਹ ਸਿੱਖ ਜਥੇਬੰਦੀਆਂ ਨੇ ਇਸ ਨੂੰ 31.1.2008 ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਆ ਕੇ ਗੱਲ ਕਰਨ ਲਈ ਅਖ਼ਬਾਰਾਂ ਰਾਹੀਂ ਸੂਚਿਤ ਕੀਤਾ ਅਤੇ ਸਰਨਾ ਸਾਹਿਬ ਰਾਹੀਂ ਸੁਨੇਹਾ ਭੇਜਿਆ ਪਰ ਸਾਰਾ ਦਿਨ ਦੀ ਉਡੀਕ ਪਿਛੋਂ ਭੀ ਇਹ ਹਾਜ਼ਰ ਨਹੀਂ ਹੋਏ। ਇਕੱਤਰਤਾ ਵਿਚ ਪਾਸ ਮਤੇ ਅਤੇ ਹਾਜ਼ਰ ਸਿੰਘਾਂ ਦਾ ਵੇਰਵਾ ਨਾਲ ਦਿੱਤਾ ਜਾ ਰਿਹਾ ਹੈ।

ਇਸ ਪਿਛੋਂ ਡਾ. ਹਰਭਜਨ ਸਿੰਘ ਦੀ ਕਿਤਾਬ 'ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸਬੰਧੀ ਵਿਵਾਦ ਦੀ ਪੁਨਰ ਸਮੀਖਿਆ' ਦੇ ਉਦਘਾਟਨ ਸਮੇਂ ਮਿਤੀ 12.12.2009 ਨੂੰ ਸ੍ਰੀ ਅੰਮ੍ਰਿਤਸਰ ਜੀ ਵਿਖੇ ਸਮੂੰਹ ਸਿੱਖ ਜਥੇਬੰਦੀਆਂ ਅਤੇ ਵਿਦਵਾਨਾਂ ਦਾ ਵਿਸ਼ਾਲ ਇਕੱਠ ਹੋਇਆ ਸੀ ਜਿਸ ਵਿਚ ਸਰਬ ਸੰਮਤੀ ਨਾਲ ਗਿਆਰਾਂ ਮੈਂਬਰੀ ਇਕ ਕਮੇਟੀ ਬਣਾਈ ਗਈ ਸੀ ਜੋ ਦਸਮ ਗ੍ਰੰਥ ਵਿਰੋਧੀਆਂ ਨਾਲ ਕਿਤੇ ਭੀ ਕਿਸੇ ਸਮੇਂ ਗੱਲ ਕਰਨ ਲਈ ਤਿਆਰ ਸੀ। ਪੰਜਾਬ ਦੇ ਪ੍ਰਮੁੱਖ ਅਖ਼ਬਾਰਾਂ ਦੇ ਨੁਮਾਇੰਦਿਆਂ ਸਾਹਮਣੇ ਦਸਮ ਗ੍ਰੰਥ ਵਿਰੋਧੀਆਂ ਨੂੰ ਇਕ ਮਹੀਨੇ ਦਾ ਸਮਾਂ ਦਿੱਤਾ ਸੀ ਪਰ ਅੱਜ ਤੱਕ ਦੂਸਰੇ ਪਾਸੇ ਤੋਂ ਕੋਈ ਹੁੰਗਾਰਾ ਨਹੀਂ ਮਿਲਿਆ।

ਦਾਸ ਨੇ ਪਹਿਲਾਂ ਗੁਰਬਖਸ਼ ਸਿੰਘ ਕਾਲੇ ਅਫ਼ਗਾਨਾ ਦੇ ਉਠਾਏ ਸਵਾਲਾਂ ਦਾ ਜਵਾਬ ਆਪਣੀ ਕਿਤਾਬ 'ਸਭ ਦੁਸਟ ਝਖ ਮਾਰਾ' ਵਿਚ 2003 ਵਿਚ ਦਿੱਤਾ ਸੀ। ਫਿਰ ਬਹੁਤ ਸਾਰੇ ਸਵਾਲਾਂ ਦਾ ਜਵਾਬ ਦਾਸ ਵਲੋਂ ਸੰਪਾਦਿਤ 'ਸ੍ਰੀ ਦਸਮ ਗ੍ਰੰਥ ਸਾਹਿਬ ਦਾ ਅਧਿਆਤਮਿਕ ਅਤੇ ਇਤਿਹਾਸਕ ਪੱਖ' ਵਿਚ 2004 ਵਿਚ ਦਿੱਤਾ ਸੀ ਅਤੇ ਹੁਣ ਗੁਰੂ ਮਹਾਰਾਜ ਦੀ ਕ੍ਰਿਪਾ ਸਦਕਾ 'ਸ੍ਰੀ ਦਸਮ ਗ੍ਰੰਥ ਪ੍ਰਸ਼ਨੋਤ੍ਰੀ' ਨਾਮੀ ਪੁਸਤਕ ਵਿਚ ਦਸਮ ਗ੍ਰੰਥ ਵਿਰੋਧੀਆਂ ਦੇ ਕੇਵਲ ਸਵਾਲਾਂ ਦੇ ਜਵਾਬ ਦਿੱਤੇ ਜਾ ਰਹੇ ਹਨ। ਆਸ ਹੈ ਸਿੱਖ ਸੰਗਤ ਇਸ ਕਿਤਾਬ ਦੀਆਂ ਅਨੇਕਾਂ ਕਮੀਆਂ ਨੂੰ ਨਾ ਚਿਤਾਰਦੇ ਹੋਏ ਦਾਸ ਨੂੰ ਖੁਸ਼ੀਆਂ ਬਖਸ਼ੇਗੀ ਅਤੇ ਅੱਗੇ ਤੋਂ ਹੋਰ ਅੱਛੇ ਰੂਪ ਵਿਚ ਸੇਵਾ ਕਰਨ ਦੀ ਅਸੀਸ ਬਖਸ਼ ਕੇ ਕਿਤਾਰਥ ਕਰੇਗੀ।

**ਗੁਰੂ ਪੰਥ ਦਾ ਦਾਸ**

**ਕੰਵਰ ਅਜੀਤ ਸਿੰਘ**

## ਗੁਰਮਤਿ ਸੰਵਾਦ ਲਈ ਮਿਤੀ 31-01-2008 ਨੂੰ ਰੱਖੀ ਗਈ ਇਕੱਤਰਤਾ ਵਿੱਚ ਪ੍ਰਵਾਨ ਕੀਤੇ ਮਤੇ

੧. ਗੁਰਮਤਿ ਸੰਵਾਦ ਲਈ ਅੱਜ ਮਿਤੀ 31-01-2008 ਨੂੰ ਰੱਖੀ ਗਈ ਇਕੱਤਰਤਾ ਵਿੱਚ ਸ਼ਾਮਲ ਸਮੂਹ ਪੰਥਕ ਜਥੇਬੰਦੀਆਂ ਅਤੇ ਸਿੱਖ ਵਿਦਵਾਨਾਂ ਵਲੋਂ ਪ੍ਰੋ. ਦਰਸ਼ਨ ਸਿੰਘ ਰਾਗੀ ਦੁਆਰਾ ਦਸਮ ਗ੍ਰੰਥ ਸਬੰਧੀ ਕੀਤੇ ਜਾ ਰਹੇ ਗੁਮਰਾਹਕੁੰਨ ਪ੍ਰਚਾਰ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕਰਦੀ ਹੈ

੨. ਅੱਜ ਦੀ ਇਹ ਇਕੱਤਰਤਾ ਮਹਿਸੂਸ ਕਰਦੀ ਹੈ ਕਿ ਪ੍ਰੋ. ਦਰਸ਼ਨ ਸਿੰਘ ਨੇ ਪੰਥਕ-ਵਿਚਾਰਾਂ ਲਈ ਸੱਦੇ ਨੂੰ ਅਪ੍ਰਵਾਨ ਕਰਕੇ ਵਿਚਾਰ ਵਟਾਂਦਰਾ ਕਰਨ ਤੋਂ ਪਹਿਲਾਂ ਹੀ ਆਪਣੀ ਹਾਰ ਸਵੀਕਾਰ ਕਰ ਲਈ ਹੈ। ਉਹਨਾਂ ਦਾ ਇਸ ਇਕੱਤਰਤਾ ਵਿਚ ਨਾ ਸ਼ਾਮਲ ਹੋਣਾ ਸਿੱਧ ਕਰਦਾ ਹੈ ਕਿ ਉਹ ਦਸਮ ਗ੍ਰੰਥ ਸਬੰਧੀ ਗਲਤ ਪ੍ਰਚਾਰ ਕਰ ਰਹੇ ਹਨ। ਇਸ ਦੇ ਨਾਲ ਹੀ ਉਹਨਾਂ ਦਾ ਦੋਗਲਾ ਕਿਰਦਾਰ ਵੀ ਨੰਗਾ ਹੋ ਜਾਂਦਾ ਹੈ ਕਿਉਂਕਿ ਉਹਨਾਂ ਨੇ ਪਿਛਲੇ ਸਮੇਂ ਦੌਰਾਨ ਕੀਰਤਨ ਦੀਆਂ ਅਨੇਕਾਂ ਕੈਸਟਾਂ ਦਸਮ ਬਾਣੀ ਵਿਚੋਂ ਰਿਕਾਰਡ ਕਰਵਾਈਆਂ ਹਨ। ਉਹਨਾਂ ਦੁਆਰਾ ਅਜਿਹੀ ਦੋਗਲੀ ਨੀਤੀ ਕਿਉਂ ਅਪਣਾਈ ਜਾ ਰਹੀ ਹੈ?

੩. ਅੱਜ ਦੀ ਇਹ ਇਕੱਤਰਤਾ ਦੇਸ਼ ਵਿਦੇਸ਼ ਦੀਆਂ ਸਮੂਹ ਸਿੱਖ ਸੰਗਤਾਂ ਨੂੰ ਗੁਰੂ ਪੰਥ ਦੇ ਭਲੇ ਲਈ ਅਪੀਲ ਕਰਦੀ ਹੈ ਕਿ ਉਹ ਅਜਿਹੇ ਮੌਕਾ ਪ੍ਰਸਤ ਤੇ ਖੁਦਗਰਜ਼ ਪ੍ਰਚਾਰਕਾਂ ਨੂੰ ਮੂੰਹ ਨਾ ਲਾਉਣ। ਇਸੇ ਤਰ੍ਹਾਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕ ਸੱਜਣਾਂ ਤੋਂ ਮੰਗ ਕਰਦੀ ਹੈ ਕਿ ਉਹ ਸਿੱਖ ਸਿਧਾਂਤਾਂ ਪ੍ਰਤੀ ਅਜਿਹੇ ਦੋਗਲਾ ਕਿਰਦਾਰ ਰੱਖਣ ਵਾਲੇ ਲੋਕਾਂ ਨੂੰ ਗੁਰੂ ਘਰਾਂ ਦੀ ਸਟੇਜ ਤੋਂ ਕਿਸੇ ਵੀ ਤਰ੍ਹਾਂ ਦਾ ਕੂੜ ਪ੍ਰਚਾਰ ਨਾ ਕਰਨ ਦਿੱਤਾ ਜਾਵੇ।

੪. ਅੱਜ ਦੀ ਇਹ ਇਕੱਤਰਤਾ ਵਲੋਂ ਭਵਿੱਖ ਵਿਚ ਵੀ ਦਸਮ ਗ੍ਰੰਥ ਪ੍ਰਤੀ ਅਗਿਆਨਤਾ ਭਰੀ ਸੋਚ ਰੱਖਣ ਵਾਲੇ ਅਖੌਤੀ ਵਿਦਵਾਨਾਂ ਨੂੰ ਗੁਰਮਤਿ ਸੰਵਾਦ ਲਈ ਹਮੇਸ਼ਾ ਵਾਸਤੇ ਖੁਲ੍ਹਾ ਸੱਦਾ ਦਿੱਤਾ ਜਾਂਦਾ ਹੈ।

[illegible]

# ਕਾਲਾ ਅਫਗਾਨਾ ਦੇ ਨਾਉਂ ਖੁਲ੍ਹੀ ਚਿੱਠੀ

ਸਨਮਾਨ ਯੋਗ ਸ਼ ਗੁਰਬਖਸ਼ ਸਿੰਘ ਜੀ,

ਵਾਹਿਗੁਰੂ ਜੀ ਕਾ ਖਾਲਸਾ ।।

ਵਾਹਿਗੁਰੂ ਜੀ ਕੀ ਫਤਿਹ ।।

ਤੁਹਾਡੇ ਦੁਆਰਾ ਅਧਿਐਨ ਕਰ ਕੇ ਬਚਿਤ੍ਰ ਨਾਟਕ ਬਾਰੇ ਲਿਖੀ ਪੁਸਤਕ ਦਾਸ ਨੇ ਬੜੇ ਗ਼ੌਰ ਨਾਲ ਪੜ੍ਹੀ ਹੈ । ਬੜੇ ਸੂਝਵਾਨ ਅਤੇ ਵਿਦਵਾਨ ਸੱਜਣਾਂ ਨੇ ਇਸ ਦੀ ਭੂਮਿਕਾ ਵਲੋਂ ਮੁਖ ਬੰਦ ਲਿਖਿਆ ਹੈ ਅਤੇ ਤੁਹਾਡੀ ਵੀਚਾਰਧਾਰਾ ਦਾ ਸਮਰਥਨ ਕੀਤਾ ਹੈ ।

ਤੁਸੀਂ ਇਹ ਸਿੱਟਾ ਕਢਿਆ ਹੈ ਕਿ ਇਹ ਰਚਨਾ ਦਸ਼ਮੇਸ਼ ਪਿਤਾ ਦੀ ਨਹੀਂ ਬਲਕਿ ਕਿਸੇ ਸਾਕਤ ਮਤਿ ਦੇ ਬ੍ਰਾਹਮਣ, ਸ਼ਿਵ ਜੀ ਦੇ ਭਗਤ ਨੇ ਲਿਖੀ ਹੈ ਅਤੇ ਆਪਣੀ ਵੀਚਾਰਧਾਰਾ ਨੂੰ ਸਿੱਧ ਕਰਨ ਲਈ ਹੇਠ ਲਿਖੇ ਨਿਰਮੂਲ ਸ਼ੰਕੇ ਖੜ੍ਹੇ ਕੀਤੇ ਹਨ :-

(ੳ) ਬਚਿਤ੍ਰ ਨਾਟਕ ਪੁਸਤਕ ਕਿਸੇ ਸ਼ਿਵ ਭਗਤ ਬ੍ਰਾਹਮਣ ਦੀ ਲਿਖਤ ਹੈ ਇਸ ਲਈ ਇਸ ਵਿਚ ਬ੍ਰਹਮਾ ਅਤੇ ਵਿਸ਼ਨੂੰ ਦੇ ਅਵਤਾਰਾਂ ਨੂੰ ਕਾਲ ਦੇ ਅਧੀਨ ਦਸਿਆ ਹੈ ਪਰ ਸ਼ਿਵ ਜੀ ਦੇ ਵਿਰੁਧ ਕੋਈ ਗੱਲ ਨਹੀਂ ਲਿਖੀ । (ਪੰਨਾ 1)

(ਅ) ਇਸ ਵਿਚ ਦਰਸਾਇਆ ਮਹਾਂਕਾਲ ਜਾਂ ਕਾਲ ਸ਼ਿਵ ਪੁਰਾਣ ਅਨੁਸਾਰ ਸ਼ਿਵ ਜੀ ਦਾ ਨਾਉਂ ਹੀ ਹੈ । (ਪੰਨਾ 12)

(ੲ) ਗੁਰਬਾਣੀ ਅਨੁਸਾਰ ਪ੍ਰਮੇਸ਼ਰ ਮਿਠ ਬੋਲੜਾ, ਦਯਾਲੂ, ਕ੍ਰਿਪਾਲੂ ਹੈ ਪਰ ਬਚਿਤ੍ਰ ਨਾਟਕ ਦੇ ਪਹਿਲੇ ਅਧਿਆਇ ਵਿਚ ਸ਼ਸ਼ਤਰ ਧਾਰਨ ਕਰਨ ਵਾਲਾ ਬਿਕਰਾਲ ਰੂਪ ਵਾਲਾ ਅਤੇ ਸ਼ਤਰੂਆਂ ਦਾ ਨਾਸ਼ ਕਰਨ ਵਾਲਾ ਨਿਰਦਈ ਦਿਖਾਇਆ ਗਿਆ ਹੈ । ਇਸ ਲਈ, ਇਹ ਗੁਰਬਾਣੀ ਦੀ ਵੀਚਾਰਧਾਰਾ ਅਨੁਕੂਲ ਨ ਹੋਣ ਕਰ ਕੇ ਗੁਰੂ ਕ੍ਰਿਤ ਨਹੀਂ ਹੋ ਸਕਦਾ ।(ਪੰਨਾ 6)

(ਸ) ਗੁਰਬਾਣੀ ਦੀ ਕਸਵੱਟੀ ਤੇ ਇਹ ਰਚਨਾ ਖਰੀ ਨਹੀਂ ਉਤਰਦੀ ।(ਅਨੇਕਾਂ ਥਾਵਾਂ ਤੇ)

(ਹ) ਇਸ ਦੇ ਪਹਿਲੇ ਅਧਿਆਇ ਦੇ ਇਕ ਛੰਦ ਵਿਚ ਅਸ਼ਲੀਲ ਭਾਸ਼ਾ ਵਰਤੀ ਗਈ ਹੈ ।(ਪੰਨਾ 17)

(ਕ) ਮਮ ਪ੍ਰਤਿਪਾਰਣ ਜੈ ਤੇਗੰ ਵਾਲਾ ਸ਼ੁਰੂ ਦਾ ਸਵੱਯਾ ਗੁਰਮਤਿ ਦੇ ਉਲਟ ਹੈ। ਗੁਰਮਤਿ ਵਿਚ ਕਿਸੇ ਸ਼ਸ਼ਤਰ ਦੀ ਕੋਈ ਮਾਨਤਾ ਨਹੀਂ ਹੈ। ਸਤਿਗੁਰੂ ਜੀ ਨੇ ਜੀਵਨ ਜਾਚ ਲਈ "ਗਿਆਨ ਖੜਗ" ਅਤੇ "ਗਰੀਬੀ ਗਦਾ ਹਮਾਰੀ" ਵਰਤਣ ਲਈ ਉਪਦੇਸ਼ ਦਿੱਤਾ ਹੈ ।

(ਖ) ਦਸ਼ਮੇਸ਼ ਪਿਤਾ 5 ਸਾਲ ਦੀ ਉਮਰ ਵਿਚ ਪੰਜਾਬ ਆ ਗਏ ਸੀ। ਪਰ ਇਹ ਸਾਰੀ ਬਾਣੀ ਬ੍ਰਿਜ ਭਾਸ਼ਾ, ਗੋਪੀਆ ਦੀ ਭਾਸ਼ਾ ਵਿਚ ਲਿਖੀ ਹੈ ਇਸ ਲਈ ਇਹ ਗੁਰੂ ਕ੍ਰਿਤ ਨਹੀਂ ਹੋ ਸਕਦੀ ।

ਤੁਸੀਂ ਆਪਣੀ ਚਪਲ ਬੁੱਧੀ ਅਨੁਸਾਰ ਕੀਤੇ, ਬਚਿਤ੍ਰ ਨਾਟਕ ਦੇ ਅਧਿਐਨ ਨਾਲ, ਨਿਰਮੂਲ ਸ਼ੰਕੇ ਖੜੇ ਕਰ ਕੇ ਪੰਥ ਵਿਚ ਬੜਾ ਵੱਡਾ ਬਿਖੇੜਾ ਪਾ ਰਹੇ ਹੋ ਅਤੇ ਇਕ ਖਾਸ ਸੋਚ ਵਾਲੀ ਸੰਸਥਾ ਦੇ ਵਿਦਵਾਨ ਤੁਹਾਨੂੰ ਥਾਪੜਾ ਦੇ ਕੇ ਸਾਰੇ ਪੰਥ ਨੂੰ ਕੁਰਾਹੇ ਪਾਉਣ ਦੀ ਕੋਸ਼ਿਸ਼ ਕਰ ਰਹੇ ਹਨ । ਨਾਲ ਹੀ ਤੁਹਾਨੂੰ ਸਿਖ ਜਗਤ ਦਾ ਧ੍ਰੂਵ ਤਾਰਾ ਦੀ ਉਪਾਧੀ ਨਾਲ ਵਡਿਆ ਰਹੇ ਹਨ ।

ਅਸੀਂ ਤੁਹਾਡੇ ਮਨਘੜਤ ਸ਼ੰਕਿਆਂ ਦਾ ਲੜੀਵਾਰ ਉਤਰ ਦੇ ਕੇ ਸੰਗਤਾਂ ਸਾਹਮਣੇ ਰਖ ਰਹੇ ਹਾਂ ਤਾਂ ਜੋ ਸੰਗਤ ਆਪ ਨਿਰਣਾ ਕਰਨ ਦੇ ਜੋਗ ਬਣ ਜਾਵੇ।

(ੳ) ਸ਼ਿਵ ਭਗਤ ਬ੍ਰਾਹਮਣ ਦੀ ਲਿਖਤ ਅਤੇ ਸ਼ਿਵ ਜੀ ਦੇ ਵਿਰੁੱਧ ਕੁਝ ਨਹੀਂ ਲਿਖਿਆ ।

ਤੁਸੀਂ ਬਚਿਤ੍ਰ ਨਾਟਕ ਦਾ ਪਹਿਲਾ ਅਧਿਆਇ ਗ਼ੌਰ ਨਾਲ ਪੜ੍ਹਿਆ ਨਹੀਂ ਜਾਂ ਫਿਰ ਜਾਣ ਬੁਝ ਕੇ ਇਸ ਅਧਿਆਇ ਦਾ 84ਵਾਂ ਛੰਦ ਛੁਪਾ ਗਏ । ਇਹ ਛੰਦ ਇਸ ਤਰ੍ਹਾਂ ਹੈ।

**ਕਾਲ ਹੀ ਪਾਇ ਭਇਓ ਭਗਵਾਨ ਸੁ,**
**ਜਾਗਤ ਯਾ ਜਗ ਜਾਂ ਕੀ ਕਲਾ ਹੈ।**
**ਕਾਲ ਹੀ ਪਾਇ ਭਇਓ ਬ੍ਰਹਮਾ ਸ਼ਿਵ,**
**ਕਾਲ ਹੀ ਪਾਇ ਭਇਓ ਜੁਗੀਆ ਹੈ।**
**ਕਾਲ ਹੀ ਪਾਇ ਸੁਰਾਸੁਰ ਗੰਧ੍ਰਬ,**

**ਜਛ ਭੁਜੰਗ ਦਿਸਾ ਬਿਦਿਸਾ ਹੈ।**
**ਅਉਰ ਸੁ ਕਾਲ ਸਬੈ ਬਸ ਕਾਲ ਕੇ,**
**ਏਕ ਹੀ ਕਾਲ ਅਕਾਲ ਸਦਾ ਹੈ ।**

ਕੀ ਕੋਈ ਸ਼ਿਵ ਭਗਤ ਬ੍ਰਾਹਮਣ ਸ਼ਿਵ ਜੀ ਨੂੰ ਕਾਲ ਦੇ ਅਧੀਨ ਦਸ ਸਕਦਾ ਹੈ? ਤੁਸੀਂ ਆਪਣੀ ਪੁਸਤਕ ਦੇ ਪੰਨਾ 15 ਤੇ ਇਹ ਸਵੱਯਾ ਲਿਖ ਕੇ ਤਰੋੜ ਮਰੋੜ ਕੇ ਅਰਥ ਕੀਤੇ ਹਨ ਕਿ ਕਾਲ ਦੇ ਹੁਕਮ ਅਨੁਸਾਰ ਸ਼ਿਵ ਜੋਗੀ ਹੋ ਗਿਆ। ਇਸ ਤਰ੍ਹਾਂ ਆਪਣੀ ਚਤੁਰ ਬੁਧੀ ਨਾਲ ਪਾਠਕਾਂ ਨੂੰ ਮੂਰਖ, ਬਣਾ ਰਹੇ ਹੋ। ਇਸੇ ਤਰ੍ਹਾਂ ਅੱਗੇ ਦੋ ਟੁੱਕ ਫੈਸਲਾ ਕਰ ਦਿੱਤਾ :

**ਜਿਤੇ ਜੀਵ ਜੰਤ ਸੁ ਦੁਨਿਯੰ ਉਪਾਯੰ ॥**
**ਸਭੈ ਅੰਤ ਕਾਲੰ ਬਲੀ ਕਾਲ ਘਾਯੰ ॥77॥**

ਅਰਥ :- ਜਿਨੇ ਵੀ ਜੀਵ ਜੰਤ ਜੋ ਦੁਨਿਆ ਵਿਚ ਪੈਦਾ ਹੋਏ ਅੰਤ ਨੂੰ ਸਾਰੇ ਹੀ ਕਾਲ ਨੇ ਖਤਮ ਕਰ ਦਿੱਤੇ ਤਾਂ ਫਿਰ ਸ਼ਿਵ ਕਿਵੇਂ ਰਹਿ ਗਏ ? ਇਸ ਗੱਲ ਨੂੰ ਹੋਰ ਸਾਫ ਕਰਨ ਲਈ "ਅਕਾਲ ਪੁਰਖ ਵਾਚ ਇਸ ਕੀਟ ਪ੍ਰਤੀ" ਦੀ ਚੌਪਈ ਵਿਚ ਇਸ ਤਰ੍ਹਾਂ ਦਸ ਰਹੇ ਹਨ ।

**ਮਹਾਂਦੇਵ ਅਚੁਤ ਕਹਾਯੋ ॥**
**ਬਿਸ਼ਨ ਆਪ ਹੀ ਕੋ ਠਹਿਰਾਯੋ ॥**
**ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥**
**ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ ॥8॥**

ਅਰਥ :- ਸ਼ਿਵ ਨੇ ਆਪਣੇ ਆਪ ਨੂੰ ਪਰਮੇਸ਼ਰ ਕਹਾਇਆ, ਬਿਸ਼ਨੂ ਭੀ ਆਪ ਨੂੰ ਪਰਮਾਤਮਾ ਠਹਿਰਾਂਦਾ ਹੈ । ਬ੍ਰਹਮਾ ਭੀ ਆਪ ਨੂੰ ਪਾਰਬ੍ਰਹਮ ਵਿਖਿਆਨਦਾ ਹੈ ਪਰ ਕਿਸੇ ਨੇ ਭੀ ਪ੍ਰਭੂ ਨੂੰ ਪ੍ਰਭੂ ਕਰ ਕੇ ਨਹੀਂ ਜਾਨਿਆ । ਇਸੇ ਤਰ੍ਹਾਂ ਇਸ ਅਧਿਆਇ ਦੇ 24ਵੇਂ ਛੰਦ ਵਿਚ ਲਿਖਿਆ ਹੈ ਕਿ

**ਸਿਰਜੇ ਸੇਤਜੰ ਜੇਰਜੰ ਉਤਭਜੇਵੰ ਰਚੇ ਅੰਡਜੰ ਖੰਡ ਬ੍ਰਹਮੰਡ ਏਵੰ ॥**
**ਦਿਸਾ ਬਿਦਿਸਾਯੰ ਜਿਮੀ ਅਸਮਾਨੰ, ਚਤੁਰ ਬੇਦ ਕਥਿਅੰ, ਕੁਰਾਣੰ ਪੁਰਾਣੰ॥**

ਭਾਵ ਪਰਮੇਸ਼ਰ ਨੇ ਪਸੀਨੇ ਤੋਂ ਪੈਦਾ ਹੋਣ ਵਾਲੇ (ਪਤੰਗੇ ਆਦਿ), ਜੇਰ ਤੋਂ ਪੈਦਾ ਹੋਣ ਵਾਲੇ (ਪਸ਼ੂ), ਅੰਡੇ ਤੋਂ ਪੈਦਾ ਹੋਣ ਵਾਲੇ (ਪੰਛੀ ਆਦਿ) ਅਤੇ ਧਰਤੀ ਤੋਂ ਪੈਦਾ ਹੋਣ ਵਾਲੀ ਬਨਸਪਤੀ ਰਚੀ ਹੈ । ਜਿਮੀ ਅਸਮਾਨ ਬਣਾਏ, ਚਾਰੇ ਬੇਦ ਰਚੇ, ਕੁਰਾਨ ਅਤੇ ਪੁਰਾਣ ਬਣਾਏ ਹਨ । ਕੀ ਸ਼ਿਵ ਪੁਰਾਣ ਯਾ ਹਿੰਦੂਆਂ ਦੀ ਕਿਸੇ ਹੋਰ ਪੁਸਤਕ ਵਿਚ ਕਿਤੇ ਲਿਖਿਆ ਮਿਲਦਾ ਹੈ ਕਿ ਭਗਵਾਨ ਨੇ ਕੁਰਾਨ ਸ਼ਰੀਫ ਬਣਾਈ ਹੈ ? ਯਾ ਕੀ ਇਸਲਾਮਿਕ ਜਗਤ ਇਸ ਨੂੰ ਮੰਨੇਗਾ? ਸਾਫ ਜ਼ਾਹਰ ਹੈ ਕਿ ਇਹ ਗ੍ਰੰਥ ਕਿਸੇ ਸ਼ਿਵ ਜੀ ਦੇ ਪੁਜਾਰੀ ਦਾ ਨਹੀਂ ਬਲਕਿ ਹਰ ਚੀਜ਼ ਵਿਚ ਪ੍ਰਮਾਤਮਾ ਦੀ ਜੋਤਿ ਦੇਖਣ ਵਾਲੇ ਦਸ਼ਮੇਸ਼ ਪਿਤਾ ਦਾ ਹੀ ਹੈ ।

**(ਅ) ਕਾਲਾ ਅਫਗਾਨਾ ਦੀ ਖੋਜ ਅਨੁਸਾਰ ਬਚਿਤ੍ਰ ਨਾਟਕ ਵਿਚ ਦਰਸਾਇਆ ਮਹਾਂ ਕਾਲ ਸ਼ਿਵ ਪੁਰਾਣ ਅਨੁਸਾਰ ਸ਼ਿਵ ਜੀ ਦਾ ਲਖਾਇਕ ਹੈ ।**

ਸ਼ਿਵ ਪੁਰਾਣ ਵਿਚ ਮਹਾਂਕਾਲ ਕਿਸ ਨੂੰ ਕਹਿਆ ਗਿਆ ਹੈ, ਸਾਡਾ ਇਸ ਨਾਲ ਕੀ ਤੁਅਲਕ ਹੈ ?

ਉਤਰ ਪ੍ਰਦੇਸ਼ ਦੀ ਬੋਲੀ ਵਿਚ "ਬਾਈ" ਚੁਬਾਰੇ ਵਿਚ ਬੈਠ ਕੇ ਧੰਧਾ ਕਰਨ ਵਾਲੀ ਔਰਤ ਨੂੰ ਆਖਦੇ ਹਨ। ਜੋਧਪੁਰ ਵਿਚ ਘਰ ਵਿਚ ਆ ਕੇ ਰੋਟੀ ਬਣਾਉਣ ਵਾਲੀ ਲਈ ਅਤੇ ਹੋਰ ਕੰਮ ਕਰਨ ਵਾਲੀ ਇਸਤਰੀ ਨੂੰ ਬਾਈ ਕਹਿੰਦੇ ਹਨ। ਲੁਧਿਆਣੇ ਜ਼ਿਲੇ ਵਿਚ "ਬਾਈ ਜੀ" ਵਡੇ ਭਰਾ ਨੂੰ ਆਖੀਦਾ ਹੈ। ਗੁਰਬਾਣੀ ਵਿਚ ਸਤਿਕਾਰਿਤ ਇਸਤਰੀ ਲਈ ਇਹ ਸ਼ਬਦ ਵਰਤਿਆ ਗਿਆ ਹੈ।

**ਰੀ ਬਾਈ ਬੇਢੀ ਦੇਨੁ ਨ ਜਾਈ ਦੇਖੁ ਬੇਢੀ ਰਹਿਓ ਸਮਾਈ॥ਅੰਕ 657॥**

ਕੀ ਅਸੀਂ ਇਸ ਤੁਕ ਦਾ ਅਰਥ ਕਰਨ ਵੇਲੇ ਉਤਰ ਪ੍ਰਦੇਸ਼ ਦੀ ਬਾਈ ਜਾਂ ਜੋਧਪੁਰ ਦੀ ਬਾਈ ਵਾਲੇ ਅਰਥ ਕਰਾਂਗੇ ?

ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਮਹਾਨ ਕੋਸ਼ ਦੇ ਪੰਨਾ 934 ਤੇ ਮਹਾਂ ਕਾਲ ਦੇ ਅਰਥ ਇਸ ਤਰ੍ਹਾਂ ਹਨ ।

1 ਕਾਲ ਦਾ ਭੀ ਕਾਲ ਕਰਨ ਵਾਲਾ, ਯਮ ਸ਼ਿਵ ਆਦਿ ਜਗਤ ਦਾ ਅੰਤ ਕਰਨ ਵਾਲੇ ਭੀ ਜਿਸ ਵਿਚ ਲੈ ਹੋ ਜਾਂਦੇ ਹਨ ਵਾਹਿਗੁਰੂ, ਪਾਰਬ੍ਰਹਮ ।

2 ਉਹ ਲੰਮਾ ਸਮਾਂ ਜਿਸ ਦਾ ਅੰਤ ਅਸੀਂ ਨਹੀਂ ਜਾਣ ਸਕਦੇ ।

3 ਸਮੇਂ ਨੂੰ ਹੀ ਕਰਤਾ ਹਰਤਾ ਮੰਨਣ ਵਾਲਿਆਂ ਦੇ ਮਤਿ ਅਨੁਸਾਰ ਅਨੰਤ ਰੂਪ ਕਾਲ ।

4 ਕਾਲਿਕਾ ਪੁਰਾਣ ਅਨੁਸਾਰ ਸ਼ਿਵ ਦਾ ਇਕ ਪੁਤਰ ।

5 ਉਜੈਨ ਵਿਚ ਮਹਾਂਕਾਲ ਨਾਮ ਸ਼ਿਵਲਿੰਗ ।

ਪਰ ਕੀ ਕਰੀਏ ਤੁਹਾਨੂੰ ਆਪਣੀ ਪਸੰਦ ਅਨੁਸਾਰ ਸ਼ਿਵ ਪੁਰਾਣ ਵਾਲਾ ਮਹਾਂਕਾਲ ਹੀ ਜ਼ਿਆਦਾ ਪਸੰਦ ਹੈ ਇਸ ਲਈ ਸਦਾ ਇਸੇ ਨੂੰ ਮਹਾਂਕਾਲ ਮੰਨ ਕੇ ਚੱਲੋਗੇ ।

ਗੁਰੂ ਪਦ ਹਿੰਦੂਆਂ ਦੇ ਧਾਰਮਕ ਗ੍ਰੰਥਾਂ ਵਿਚ ਬਹੁਤ ਵਾਰ ਆਉਂਦਾ ਹੈ, ਗੁਰੂ ਦੀ ਵਡਿਆਈ ਭੀ ਬਹੁਤ ਕੀਤੀ ਮਿਲਦੀ ਹੈ ਅਤੇ ਗੁਰੂ ਦੀ ਮਾਨਤਾ ਬ੍ਰਹਮਾ ਅਤੇ ਸ਼ਿਵ ਆਦਿ ਦੇ ਬਰਾਬਰ ਦਰਸਾਈ ਹੈ ।

**ਕੀ ਗੁਰੂ ਨਾਨਕ ਦੇਵ ਮਹਾਰਾਜ ਅਤੇ ਹੋਰ ਗੁਰੂ ਸਾਹਿਬ ਦੀ ਤੁਲਨਾ ਹਿੰਦੂ ਧਾਰਮਕ ਗ੍ਰੰਥ ਦੇ ਦਰਸਾਇ ਗੁਰੂ ਨਾਲ ਕਰ ਸਕਦੇ ਹਾਂ ?**

(ੲ) ਗੁਰੂ ਬਾਣੀ ਅਨੁਸਾਰ ਪ੍ਰਮੇਸ਼ਰ ਮਿਠ ਬੋਲੜਾ, ਦਯਾਲੂ ਕ੍ਰਿਪਾਲੂ ਹੈ ਪਰ ਬਚਿਤ੍ਰ ਨਾਟਕ ਵਾਲਾ ਬਿਕਰਾਲ ਰੂਪ ਵਾਲਾ ਡਰਾਉਣਾ ਅਤੇ ਦੁਸ਼ਮਣ ਦਾ ਘਾਤ ਕਰਨ ਵਾਲਾ ਹੈ ।

ਕਾਲਾ ਅਫਗਾਨਾ ਦਾ ਇਹ ਦੂਸ਼ਨ ਮੰਦ ਬੁੱਧੀ ਵਾਲਾ ਹੈ ਅਤੇ ਉਨ੍ਹਾਂ ਬੰਦਿਆਂ ਦੀ ਸੋਚ ਦਾ ਸਮਰਥਨ ਕਰਦਾ ਹੈ ਜਿਹੜੇ ਗੁਰੂ ਨਾਨਕ ਦੇਵ ਮਹਾਰਾਜ ਤੋਂ ਲੈ ਕੇ ਗੁਰੂ ਤੇਗ ਬਹਾਦਰ ਸਾਹਿਬ ਮਹਾਰਾਜ ਤੱਕ (ਗੁਰੂ ਹਰਿ ਗੋਬਿੰਦ ਸਾਹਿਬ ਨੂੰ ਛੱਡ ਕੇ) ਗੁਰੂ ਸਾਹਿਬ ਨੂੰ ਤਾਂ ਗੁਰੂ ਮੰਨਦੇ ਹਨ ਪਰ ਦਸ਼ਮੇਸ਼ ਪਿਤਾ ਅਤੇ ਗੁਰੂ ਹਰਗੋਬਿੰਦ ਸਾਹਿਬ ਨੂੰ ਜੰਗਾਂ ਜੁਧਾਂ ਵਿਚ ਖੂਨ ਖਰਾਬਾ ਕਰਨ ਅਤੇ ਸ਼ਿਕਾਰ ਵੇਲੇ ਜਾਨਵਰਾਂ ਦੇ ਘਾਤਕ ਦਾ ਦੂਸ਼ਣ ਲਾ ਕੇ ਗੁਰੂ ਮੰਨਣ ਨੂੰ ਤਿਆਰ ਨਹੀਂ ।

"ਮਿਠ ਬੋਲੜਾ ਸੁਆਮੀ ਅਤੇ ਕਦੇ ਨ ਬੋਲੈ ਕਉਰਾ" ਦੇ ਉਪਾਸ਼ਕ ਅਫਗਾਨਾ ਜੀ! ਜਦ ਕਲਗੀਧਰ ਮਹਾਰਾਜ ਨੇ ਮਸੰਦ, ਤੇਲ ਦੇ ਕੜਾਹਿਆਂ ਵਿਚ ਪਾ ਕੇ ਸਾੜੇ ਸੀ, ਸ੍ਰੀ ਆਨੰਦਪੁਰ ਸਾਹਿਬ ਆ ਰਹੀ ਸੰਗਤ ਦੀ ਇਕ ਬੀਬੀ ਦਾ ਅਪਹਰਣ ਕਰਨ ਬਦਲੇ ਬਸੀ ਪਠਾਣਾ ਦੇ ਹਾਕਮ ਜਾਬਰ ਖਾਨ ਨੂੰ ਰੇਤੇ ਵਿਚ ਗੱਡ ਕੇ ਤੀਰ ਨਾਲ ਘਾਤ ਕੀਤਾ ਸੀ ਅਤੇ ਕੀਰਤਪੁਰ ਸਾਹਿਬ ਕੋਲ ਤੀਰ ਨਾਲ ਜ਼ਖਮੀ ਹੋ ਕੇ ਤੜਪਦੇ ਹੋਇ ਜੀਵਨ ਦੀ ਭੀਖ ਮੰਗਣ ਵਾਲੇ ਸੈਦ ਬੇਗ ਜਰਨੈਲ ਦਾ ਸਿਰ ਤਲਵਾਰ ਨਾਲ ਲਾਹ ਦਿੱਤਾ ਸੀ ਤਾਂ ਕੀ ਕਲਗੀਧਰ ਮਹਾਰਾਜ ਗੁਰੂ ਨਾਨਕ ਦਾ ਦਸਵਾਂ ਰੂਪ ਨਹੀਂ ਸੀ ? ਜਾਂ ਇਹ ਸ਼ਿਵ ਭਗਤ ਕੋਈ ਹੋਰ ਗੁਰੂ ਸੀ ? ਇਸੇ ਤਰ੍ਹਾਂ ਜਦ ਭਾਈ ਉਦੈ ਸਿੰਘ ਕਰਪੇ ਬਰਛੇ ਉਤੇ ਰਾਜਾ ਕੇਸਰੀ ਚੰਦ ਦਾ ਸਿਰ ਟੰਗ ਕੇ ਕਲਗੀਧਰ ਮਹਾਰਾਜ ਦੇ ਚਰਨਾਂ ਵਿਚ ਲਿਆ ਕੇ ਰਖਦਾ ਹੈ ਉਦੋਂ ਦਸਵੇਂ ਨਾਨਕ ਦਾ ਕੀ ਸਰੂਪ ਹੋਵੇਗਾ ?

ਗੁਰਬਾਣੀ ਦਾ ਫੁਰਮਾਨ ਹੈ

**ਹਰਿ ਆਪੇ ਮਾਰੈ ਹਰਿ ਆਪੇ ਛੋਡੈ ਮਨ ਹਰਿ ਸਰਣੀ ਪੜਿ ਰਹੀਐ ।।**

**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ।।(ਅੰਕ 594)**

**ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ।।(ਅੰਕ 168)**

ਦੇ ਕਥਨ ਅਨੁਸਾਰ ਜਦ ਕੋਈ ਬੰਦਾ ਬੀਮਾਰੀ ਨਾਲ ਤੜਪ ਤੜਪ ਕੇ ਮਰ ਰਿਹਾ ਹੁੰਦਾ ਹੈ ਉਦੋਂ "ਮਿਠ ਬੋਲੜਾ ਸੁਆਮੀ" ਤੜਪਾ ਰਿਹਾ ਹੁੰਦਾ ਹੈ ਜਾਂ ਬਚਿਤ੍ਰ ਨਾਟਕ ਵਾਲਾ ਬਿਕਰਾਲ ਰੂਪ ਵਾਲਾ ਮਹਾਂਕਾਲ ਹੁੰਦਾ ਹੈ ?

**ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੇ ਮੂਰਖ ਮੁਗਧਾਹਾ ।।**

**(ਅੰਕ 606)**

ਕੀ ਕਿਸੇ ਮੂਰਖ ਦਾ ਬਲ ਭੰਨਣ ਲਈ ਮਿੱਠੀਆਂ ਲੋਰੀਆਂ ਦਿੱਤੀਆਂ ਜਾਣਗੀਆਂ ਜਾਂ ਫੁਲਾਂ ਦੇ ਹਾਰ ਪਾ ਕੇ ਆਰਤੀ ਉਤਾਰਨ ਨਾਲ ਕਿਸੇ ਮੁਗਧ

ਦਾ ਬਲ ਤੋੜਿਆ ਜਾ ਸਕਦਾ ਹੈ ? ਨਿਸਚੇ ਹੀ ਅਜੇਹਾ ਕਰਨ ਵਾਲੇ ਪਰਮੇਸ਼ਰ ਦਾ ਰੂਪ ਹੀ ਉਹੀ ਹੋਵੇਗਾ ਜੋ ਬਚਿਤ੍ਰ ਨਾਟਕ ਵਿਚ ਦਰਸਾਇਆ ਗਿਆ ਹੈ।

ਗੁਰਬਾਣੀ ਦਾ ਫੁਰਮਾਨ ਹੈ

**ਕੇਸੀ ਕੰਸ ਮਥਨੁ ਜਿਨਿ ਕੀਆ – (ਅੰਕ 874)**

ਕੀ ਕਾਲਾ ਅਫਗਾਨਾ ਦੱਸੇਗਾ ਕਿ ਕੇਸਾਂ ਤੋਂ ਪਕੜ ਕੇ ਕੰਸ ਦਾ ਮਥਨ ਕਰਨ ਵਾਲੇ ਪਰਮੇਸ਼ਰ ਦਾ ਸਰੂਪ ਉਦੋਂ ਕੈਸਾ ਹੋਵੇਗਾ ?

**ਸੋਰਠਿ ਮ: 4 ਅੰਕ 606**
**ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ॥**
**ਆਪੇ ਗੁਣ ਗਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥**
**ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥**
**ਮੇਰੇ ਮਨ ਜਪਿ ਰਾਮ ਨਾਮ ਓਮਾਹਾ ॥**
**ਅਨਦਿਨੁ ਆਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ॥ ਰਹਾਉ ॥**
**ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ॥**
**ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ॥**
**ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪ ਪਚਾਹਾ॥**
**ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ॥**
**ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਰਾਹਾ ॥**
**ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥**
**ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥**
**ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥**
**ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥**

ਇਸੇ ਤਰ੍ਹਾਂ ਅਨੇਕ ਹੋਰ ਗੁਰਬਾਨੀ ਦੇ ਸ਼ਬਦ ਹਨ ਜੋ ਪਰਮੇਸ਼ਰ ਦੀ ਸਰਬ ਵਿਆਪਕਤਾ ਦਰਸਾ ਰਹੇ ਹਨ ।

**ਆਪੇ ਸੁਰਿ ਨਰ ਗਣ ਗੰਧਰਬਾ ਆਪੇ ਖਟ ਦਰਸਨ ਕੀ ਬਾਣੀ ॥**
**ਆਪੇ ਸਿਵ ਸੰਕਰ ਮਹੇਸ਼ਾ ਆਪੇ ਗੁਰਮੁਖਿ ਅਕਥ ਕਹਾਣੀ ॥**
**ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬੇਬਾਣੀ ॥**
**ਆਪੇ ਨਾਲਿ ਗੋਸਟਿ ਆਪ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥**
**ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹੈ ਜਾਣੀ ॥**

**(ਪੰਨਾ 553)**

ਕਣ ਕਣ ਵਿਚ ਪਰਮੇਸ਼ਰ ਦੀ ਜੋਤਿ ਦੇਖਣ ਵਾਲੇ ਸਤਿਗੁਰੂ ਸਾਹਿਬਾਨ ਨੂੰ

**ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਅਪੇ ਗਊ ਚਰਾਹਾ ॥**

ਗੋਪੀਆਂ, ਕ੍ਰਿਸ਼ਨ ਜੀ, ਸ਼ਿਵ, ਸ਼ੰਕਰ ਵਿਚ ਸਭ ਵਿਚ ਪ੍ਰਮੇਸ਼ਰ ਨਜ਼ਰ ਆਉਂਦਾ ਹੈ। ਇਸੇ ਤਰ੍ਹਾਂ "ਸਭ ਮਹ ਜੋਤਿ ਜੋਤਿ ਹੈ ਸੋਇ" ਦੇ ਆਧਾਰ ਤੇ ਸਮਦ੍ਰਿਸ਼ਟਾ ਦੇ ਮਾਲਕ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦੋਨਾਂ ਅਵਸਰਾਂ ਤੇ ਇਕੋ ਜੋਤਿ ਦੇਖੀ ਹੈ ਇਸ ਲਈ ਦਿਆਲੂ ਕ੍ਰਿਪਾਲੂ ਰੂਪ ਦੇ ਨਾਲ ਹੀ ਬਿਕਰਾਲ ਰੂਪ ਵਿਚ ਭੀ ਉਸੇ ਹਰੀ ਦੇ ਦਰਸ਼ਨ ਕਰ ਕੇ ਬਚਿਤ੍ਰ ਨਾਟਕ ਅਤੇ ਹੋਰ ਗ੍ਰੰਥਾਂ ਵਿਚ ਉਸਤਤਿ ਕੀਤੀ ਹੈ । ਪਰ ਅਫਸੋਸ ਹੈ ਕਿ ਤੁਹਾਨੂੰ ਦਸ਼ਮੇਸ਼ ਪਿਤਾ ਦੀ ਕ੍ਰਿਤ ਵਿਚ ਬੈਠਾ ਸ਼ਿਵ ਭਗਤ ਬ੍ਰਾਹਮਣ ਨਜ਼ਰ ਆਉਂਦਾ ਹੈ।

ਸ਼ਿਵ ਜੀ ਦਾ ਵਾਸਾ ਕੈਲਾਸ਼ ਪਰਬਤ, ਪਤਨੀ ਪਾਰਬਤੀ, ਅਤੇ ਨੰਦੀ ਬੈਲ ਇਨ੍ਹਾਂ ਦੀ ਸਵਾਰੀ ਮੰਨੀ ਗਈ ਹੈ । ਗਲ੍ਹ ਵਿਚ ਫਨੀਅਰ ਸੱਪ, ਹਥ ਵਿਚ ਤ੍ਰਿਸ਼ੂਲ ਤੇ ਡਮਰੂ ਅਤੇ ਧਤੂਰਾ ਆਦਿ ਦਾ ਨਸ਼ਾ ਕਰਨਾ ਹਰ ਥਾਂ ਦਿਖਾਇਆ ਗਿਆ ਹੈ । ਸ਼ਿਵ ਪੁਰਾਣ ਵਿਚ ਇਨ੍ਹਾਂ ਦੀਆਂ ਅਨੇਕਾਂ ਕਹਾਣੀਆਂ ਪਾਰਬਤੀ ਨਾਲ ਰਾਸ ਲੀਲਾ ਕਰਦਿਆਂ ਦੀਆਂ ਦੱਸੀਆਂ ਗਈਆਂ ਹਨ । ਬਗ਼ੈਰ ਪਾਰਬਤੀ ਦੇ ਸ਼ਿਵ ਦਾ ਵਰਨਣ ਹੀ ਅਧੂਰਾ ਹੈ । ਪਰ ਬਚਿਤ੍ਰ ਨਾਟਕ ਵਿਚ ਕਿਤੇ ਭੀ ਇਨ੍ਹਾਂ ਗੱਲਾਂ ਦਾ ਵਰਨਣ ਨਹੀਂ । ਫਿਰ ਤੁਸੀਂ ਕਿਸ ਆਧਾਰ ਤੇ ਕਹਿੰਦੇ ਹੋ ਕਿ ਬਚਿਤ੍ਰ ਨਾਟਕ ਵਿਚ ਮਹਾਂਕਾਲ ਸ਼ਿਵ ਜੀ ਦਾ ਸਰੂਪ ਹੀ ਪ੍ਰਗਟ ਹੁੰਦਾ ਹੈ ।

ਜਿਸ ਤਰ੍ਹਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ਨੂੰ ਦੇ ਭਗਤ (ਧ੍ਰੂ, ਪ੍ਰਹਿਲਾਦ ਆਦਿ) ਦੀ ਵਡਿਆਈ ਕੀਤੀ ਗਈ ਹੈ, ਬਚਿਤ੍ਰ ਨਾਟਕ ਵਿਚ ਕਿਸੇ ਭੀ ਸ਼ਿਵ ਭਗਤ ਰਾਵਣ, ਅਹਿਰਾਵ, ਸ਼ੁੰਭ, ਨਿਸ਼ੁੰਭ ਜਾਂ ਮਹਿਖਾਸੁਰ ਆਦਿ ਦੀ ਵਡਿਆਈ ਦਾ ਕੋਈ ਵਰਨਣ ਨਹੀਂ ਹੈ ।

ਗੁਰੂ ਬਾਣੀ ਦਾ ਅਧਿਐਨ ਕਰਨ ਤੋਂ ਪਤਾ ਚਲਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੀ ਬਾਣੀ ਕਟਾਖਸ਼ ਭਰੀ (ਮਨੁ ਅੰਧਾ ਨਾਉ ਸੁਜਾਣੁ) ਸੰਵਾਦ ਵਾਲੀ (ਸਿਧ ਗੋਸ਼ਟਿ ਆਦਿ) ਗੁਹਜ ਗਿਆਨ (ਅਰਬਦ ਨਰਬਦ ਧੁੰਧੂ ਕਾਰਾ) ਵਾਲੀ ਸ਼ਬਦਾਵਲੀ ਨਾਲ ਭਰਪੂਰ ਹੈ । ਸ੍ਰੀ ਗੁਰੂ ਅਮਰਦਾਸ ਮਹਾਰਾਜ ਦੀ ਬਾਣੀ ਵਿਚ

ਕਟਾਖਸ਼ ਵਾਲੇ ਸ਼ਬਦ ਘਟ ਨਜ਼ਰ ਆਉਂਦੇ ਹਨ, ਸ੍ਰੀ ਗੁਰੂ ਰਾਮਦਾਸ ਮਹਾਰਾਜ ਦੀ ਬਾਣੀ, ਨਿਮਰਤਾ, ਗ਼ਰੀਬੀ, ਹਲੀਮੀ, ਬਿਰਹਾ ਭਰਪੂਰ ਅਤੇ ਵੈਰਾਗਮਈ ਅਰਦਾਸ ਨਾਲ ਭਰਪੂਰ ਹੈ, ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਦੀ ਬਾਣੀ ਵਿਚ ਵੈਰਾਗ ਪ੍ਰਧਾਨ ਹੈ ।

ਇਨ੍ਹਾਂ ਗੁਰੂ ਸਾਹਿਬਾਨ ਨੂੰ ਤੁਸੀਂ ਇਕ ਜੋਤਿ ਮੰਨਦੇ ਹੋ ਜਾਂ ਅੱਡ ਅੱਡ ? ਇਸੇ ਤਰ੍ਹਾਂ ਦਸ਼ਮੇਸ਼ ਪਿਤਾ ਤੇ ਦੁਸ਼ਟ ਸੰਘਾਰ ਕਰਤਾ ਹੋਣ ਕਰਕੇ ਬੀਰ ਰਸ ਪ੍ਰਧਾਨ ਹੈ । ਉਨ੍ਹਾਂ ਦੇ ਰਚਿਤ ਸੁਧਾ ਸਵੱਯੇ ਵੈਰਾਗ ਭਰਪੂਰ ਹੁੰਦੇ ਹੋਏ ਭੀ ਛੰਦਾਂ ਦੀ ਚਾਲ ਅਨੁਸਾਰ ਬੀਰ ਰਸ ਵਾਲੀ ਹੈ । ਪਰ ਤੁਹਾਨੂੰ ਇਸ ਵਿਚ ਮਿਠ ਬੋਲੜਾ ਸੁਆਮੀ ਨਜ਼ਰ ਕਿਉਂ ਨਹੀਂ ਆਉਂਦਾ ?

ਵੀਹਵੀਂ ਸਦੀ ਵਿਚ ਭਾਈ ਵੀਰ ਸਿੰਘ ਜੀ ਦੀ ਰਚਨਾ ਮਿਠਾਸ ਭਰਪੂਰ, ਪ੍ਰੋਫੈਸਰ ਸਾਹਿਬ ਸਿੰਘ ਜੀ ਦੀ ਲਿਖਤ ਤਰਕ ਨਾਲ ਲਬਰੇਜ਼ ਅਤੇ ਭਾਈ ਰਣਧੀਰ ਸਿੰਘ ਜੀ ਦੀ ਕਲਮ ਬੀਰ ਰਸ ਨਾਲ ਭਰਪੂਰ ਹੈ ਅਤੇ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਹਰ ਤਕਰੀਰ ਜੁਸ਼ੀਲੀ ਸੀ । ਕੀ ਇਨ੍ਹਾਂ ਦੀ

ਸਿੱਖੀ ਅੱਡ ਅੱਡ ਕਿਸਮ ਦੀ ਸੀ ? ਜਾਂ ਅੱਡ ਅੱਡ ਗੁਰੂਆਂ ਦੇ ਚੇਲੇ ਸੀ ?

ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਦੇ ਸਮਕਾਲੀ ਸਾਰੇ ਗੁਰਸਿਖਾਂ ਨੂੰ ਭਾਈ ਨੰਦ ਲਾਲ ਜੀ ਵਾਂਗ

**ਗਾਹਿ ਸੂਫੀ ਗਾਹਿ ਜ਼ਾਹਿਦ ਗਾਹਿ ਕਲੰਦਰ ਮੇ ਸ਼ਵਦ ॥**
**ਰੰਗਹਾਏ ਮੁਖ਼ਤਲਿਫ ਦਾਰਦ ਬੁੱਤੇ ਅੱਯਾਰੇ ਮਾ ॥ (ਦੀਵਾਨਿ ਗੋਯਾ)**

ਅਤੇ ਸਾਰੇ ਗੁਰੂ ਸਾਹਿਬਾਨ ਨੂੰ ਇਕ ਜੋਤਿ ਦੇਖ ਕੇ ਕਹਿੰਦੇ ਹਨ ।

ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ ॥
ਹਮੂ ਰਤਨ ਜੌਹਰ ਹਮੂ ਮਾਣਕ ਅਸਤ ॥

ਪਰ ਤੁਹਾਨੂੰ ਇਸ ਤਰ੍ਹਾਂ ਜੇ ਨਜ਼ਰ ਨਹੀਂ ਆਉਂਦਾ ਤਾਂ ਤੁਹਾਡੀ ਨਿਗ੍ਹਾ ਵਿਚ ਫਰਕ ਹੈ । ਇਲਾਜ ਕਰਾਉ ਯਾਂ ਤੁਸੀਂ ਆਪਣੀ ਪੱਕ ਚੁੱਕੀ ਆਦਤ ਤੋਂ ਮਜਬੂਰ ਹੋ, ਕਿਉਂਕਿ ਜਿਸ ਮਹਿਕਮੇ ਵਿਚ ਤੁਸੀਂ ਤੀਹ, ਬੱਤੀ ਸਾਲ ਗੁਜ਼ਾਰੇ ਹਨ ਉਥੇ ਟ੍ਰੇਨਿੰਗ ਹੀ ਇਹ ਦਿੱਤੀ ਜਾਂਦੀ ਹੈ ਕਿ ਸਕੇ ਪਿਉ ਨੂੰ ਭੀ ਸ਼ੱਕ ਦੀ ਨਿਗਾਹ ਨਾਲ ਦੇਖੇ । ਗੁਰੂ ਭਲੀ ਕਰੇ ।

(ਸ) **ਗੁਰਬਾਣੀ ਦੀ ਕਸਵੱਟੀ ਤੇ ਇਹ ਬਾਣੀ ਖਰੀ ਨਹੀਂ ਉਤਰਦੀ ।**

ਜਿਸ ਤਰ੍ਹਾਂ ਤੁਸੀਂ ਲਿਖਿਆ ਹੈ ਕਿ ਤਲਵਾਰ ਆਪਣੇ ਆਪ ਵਿਚ ਕੋਈ ਚੀਜ਼ ਨਹੀਂ, ਜਿਸ ਦੇ ਹੱਥ ਵਿਚ ਤਲਵਾਰ ਹੁੰਦੀ ਹੈ ਉਸ ਦੀ ਮਾਨਸਿਕਤਾ ਤੇ ਨਿਰਭਰ ਹੈ ਕਿ ਕਿਸੇ ਦੋਖੀ ਦਾ ਨਾਸ਼ ਹੁੰਦਾ ਹੈ ਜਾਂ ਸੰਤ ਦਾ।

ਠੀਕ ਇਸੇ ਤਰ੍ਹਾਂ 'ਕਸਵੱਟੀ' ਆਪਣੇ ਆਪ ਕੁਝ ਨਹੀਂ ਬੋਲਦੀ। ਕਸਵੱਟੀ ਲਾਣ ਵਾਲੇ ਦੀ ਬੁੱਧੀ ਤੇ ਨਿਰਭਰ ਹੈ ਕਿ ਕੀ ਸਿੱਟਾ ਕੱਢਦੀ ਹੈ। ਅਨੇਕਾਂ ਵਾਰ ਸੁਨਿਆਰ ਕਸਵਟੀ ਲਾ ਕੇ ਲੋਕਾਂ ਨੂੰ ਠਗਦੇ ਦੇਖੇ ਗਏ ਹਨ।

1947 ਵਿਚ ਬਟਾਲੇ ਦੇ "ਕਾਦੀਆ" ਫਿਰਕੇ ਦੇ ਆਗੂਆਂ ਨੇ ਆਪਣੀ ਬੁੱਧੀ ਅਨੁਸਾਰ ਕਸਵੱਟੀ ਲਾ ਕੇ ਇਹ ਪ੍ਰਚਾਰ ਕੀਤਾ ਕਿ ਬਾਕੀ ਹੋਰ ਮੁਸਲਮਾਨਾਂ ਨੂੰ ਬੇਸ਼ੱਕ ਮਾਰਿਆ ਜਾਵੇ ਪਰ 'ਕਾਦੀਆਂ' ਵਾਲੇ ਮੁਸਲਮਾਨਾਂ ਨੂੰ ਨ ਮਾਰਿਆ ਜਾਵੇ ਕਿਉਂਕਿ ਗੁਰੂ ਨਾਨਕ ਦੇਵ ਮਹਾਰਾਜ ਕਹਿ ਗਏ ਹਨ ।

**'ਵਖਤੁ ਨ ਪਾਇਓ ਕਾਦੀਆ' । (ਜਪੁਜੀ)**

ਤਕਰੀਬਨ ਸਾਰਾ ਹਿੰਦੂ ਸਮਾਜ ਆਪਣੀ ਕਸਵੱਟੀ ਵਰਤ ਕੇ ਕਹਿ ਰਿਹਾ ਹੈ ਕਿ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ ਰਾਮ ਦੀ ਮਹਿਮਾ ਲਿਖੀ ਹੈ ਇਸ ਲਈ ਸਿਖ ਦਸਰਥ ਪੁਤਰ ਰਾਮ ਚੰਦਰ ਜੀ ਨੂੰ ਮੰਨਦੇ ਹਨ । ਆਜ਼ਾਦ ਭਾਰਤ ਦੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਦੀ ਕਸਵੱਟੀ ਅਨੁਸਾਰ ਗੁਰੂ ਗੋਬਿੰਦ ਸਿੰਘ ਸਾਹਿਬ ਭੁਲੜ ਦੇਸ਼ ਭਗਤ ਸਨ ।

ਡਾਕਟਰ ਰਤਨ ਸਿੰਘ ਜੱਗੀ ਜੀ ਨੇ ਪਹਿਲਾਂ ਗੁਰੂ ਬਾਣੀ ਦੀ ਕਸਵੱਟੀ ਲਾ ਕੇ ਸਾਰੀ ਦਸਮ ਗ੍ਰੰਥ ਦੀ ਬਾਣੀ ਰੱਦ ਕਰ ਦਿੱਤੀ । ਇਸ ਵਿਸ਼ੇ ਤੇ ਥੀਸਿਸ ਲਿਖ ਕੇ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ । ਪਰ ਹੁਣ ਦੂਸਰੀ ਕਸਵੱਟੀ ਲਾ ਕੇ ਦੇਖੀ ਤਾਂ ਸਾਰੇ ਦਸਮ ਗ੍ਰੰਥ ਦੀ ਬਾਣੀ ਗੁਰੂ ਕ੍ਰਿਤ ਦਿਸਣ ਲਗ ਪਈ । ਇਸ ਲਈ ਮੇਰਾ ਖਿਆਲ ਹੈ ਜਿਸ ਦਿਨ ਕਿਸੇ ਨੇ ਤੁਹਾਡੀ ਅੱਖ ਵਿਚ ਮਮੀਰਾ ਪਾ ਦਿੱਤਾ ਤਾਂ ਤੁਹਾਡੀ ਕਸਵੱਟੀ ਦਾ ਨਤੀਜਾ ਭੀ ਬਦਲ ਜਾਵੇਗਾ ।

ਵੈਸੇ ਜਿਹੜੀ ਕਸਵੱਟੀ ਤੁਹਾਨੂੰ ਲੱਭੀ ਹੈ ਉਹ ਕਦੋਂ ਉਪਲਬਧ ਹੋਈ ਹੈ ? ਕੀ ਇਹ ਕਸਵੱਟੀ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਜੀ ਵੇਲੇ ਨਹੀਂ ਸੀ ਯਾ ਉਨ੍ਹਾਂ ਨੂੰ ਇਹ ਕਸਵੱਟੀ ਵਰਤਣ ਦੀ ਅਕਲ ਨਹੀਂ ਸੀ ? ਜਾਂ

ਇਹ ਕਸਵੱਟੀ ਭਾਰਤ ਵਰਗੇ ਦੇਸ਼ ਵਿਚ ਕੰਮ ਨਹੀਂ ਕਰਦੀ ਅਮਰੀਕਨ ਡਾਲਰਾਂ ਨਾਲ ਜ਼ਿਆਦਾ ਅੱਛਾ ਰਿਜ਼ਲਟ ਕੱਢਦੀ ਹੈ ? ਸੰਤ ਜਰਨੈਲ ਸਿੰਘ ਜੀ ਨੂੰ ਵੀਹਵੀਂ ਸਦੀ ਦਾ ਮਹਾਨ ਸਿਖ ਸਾਰੇ ਸਿਖ ਜਗਤ ਨੇ ਕਬੂਲਿਆ ਹੈ। ਪਰ ਸੰਤ ਜੀ ਦਸਮ ਗ੍ਰੰਥ ਦੇ ਪੱਕੇ ਸ਼ਰਧਾਲੂ ਸੀ। ਤੁਸੀਂ ਇਹ ਕਸਵਟੀ ਉਨ੍ਹਾਂ ਨੂੰ ਕਿਉਂ ਨ ਦਿੱਤੀ ਤੇ ਤੁਸਾਂ ਉਨ੍ਹਾਂ ਦੀ ਸੰਗਤ ਕਰ ਕੇ ਇਹੋ ਖਟਿਆ ਹੈ ?

ਕੈਸੀ ਅਜੀਬ ਹਾਲਤ ਹੈ ਸਾਰਾ ਪੰਥ ਸੰਤ ਜਰਨੈਲ ਸਿੰਘ ਜੀ ਨੂੰ ਵੀਹਵੀਂ ਸਦੀ ਦਾ ਮਹਾਨ ਸਿਖ ਮੰਨਦਾ ਹੈ ਪਰ ਕਾਲਾ ਅਫਗਾਨਾ ਦੀ ਕਸਵੱਟੀ ਉਨ੍ਹਾਂ ਨੂੰ ਦਸਮ ਗ੍ਰੰਥ, ਗੁਰੂ ਕ੍ਰਿਤ ਮੰਨਣ ਕਰਕੇ ਮੂਰਖ, ਅੰਧ ਵਿਸ਼ਵਾਸੀ, ਸ਼ਿਵ ਜੀ ਦਾ ਉਪਾਸ਼ਕ ਸਾਬਤ ਕਰਦੀ ਹੈ ।

ਹੁਣ ਅਸੀਂ ਇਹੀ ਕਸਵੱਟੀ ਤੁਹਾਡੀ ਪਰਖ ਲਈ ਵਰਤਣ ਲੱਗੇ ਹਾਂ ਤਕੜੇ ਹੋ ਜਾਓ ! ਗੁਰਬਾਣੀ ਦਾ ਉਪਦੇਸ਼ ਹੈ

**ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ** ।(ਅੰਕ 486)

ਇਸ ਕਸਵਟੀ ਤੇ ਜੇ ਪਰਖੀਏ ਤਾਂ ਤੁਸਾਂ ਜੋ ਆਪਣੇ ਕੀਮਤੀ ਸਮੇਂ ਦੇ ਤੀਹ, ਬੱਤੀ ਸਾਲ ਭਾਰਤ ਸਰਕਾਰ ਦੀ ਧ੍ਰਿਗ ਵਿਡਾਣੀ ਚਾਕਰੀ ਤੇ ਲਾਏ ਹਨ ਇਹ ਧਿਰਕਾਰਨ ਯੋਗ ਹਨ ਅਤੇ ਨਿਸਫਲ ਕੀਤੇ ਹਨ ।

ਅਗੇ ਸੁਣੋ :

**ਜਿਸ ਕਾ ਸਾਹਿਬੁ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ।।**
**ਜਿਸ ਸਾਹਿਬ ਕੈ ਘਰਿ ਵਥੁ ਹੋਵੈ ਸੋ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ।।**
**ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ।।**
**ਨਾਨਕ ਸੇਵਾ ਕਰਹੁ ਹਰਿਗੁਰ ਸਫਲ ਦਰਸਨ ਕੀ**
**ਫਿਰ ਲੇਖਾ ਮੰਗੈ ਨਾ ਕੋਈ** ।।(ਅੰਕ 306)

ਕੀ ਤੁਸੀਂ ਸਾਡੀ ਇਸ ਕਸਵਟੀ ਦੀ ਪਰਖ ਤੇ ਖੁਸ਼ ਹੋ ਜਾਂ ਫਿਰ ਹੁਣ ਇਸ ਕਸਵਟੀ ਦੇ ਆਧਾਰ ਤੇ ਸਾਰੇ ਸਿੱਖਾਂ ਕੋਲੋਂ ਸਰਕਾਰੀ ਨੌਕਰੀ ਛੁਡਾਉਣ ਅਤੇ ਅਗੇ ਤੋਂ ਨਾ ਕਰਨ ਲਈ ਪਰਚਾਰ ਦਾ ਕਮਰਕਸਾ ਕਰੋਗੇ ?

**ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ।।**
**ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ।।**
**ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠੁ ਦੇਖੁ ।।**
**ਬਾਬਾ ਮਾਇਆ ਸਾਥਿ ਨਾ ਹੋਇ ।।**
**ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ** ।।(ਅੰਕ 595-96)

ਕੀ ਤੁਸੀਂ ਇਸ ਗੁਰ ਫੁਰਮਾਨ ਨੂੰ ਪੱਲੇ ਬੰਨ੍ਹ ਕੇ ਸਾਰੇ ਸਿਖਾਂ ਤੋਂ ਝੂਠੀ ਖੇਤੀ ਛਡਾ ਕੇ ਸੱਚੀ ਖੇਤੀ ਕਰਨ ਵੱਲ ਪ੍ਰੇਰਤ ਕਰੋਗੇ ?

ਗੁਰਬਾਣੀ ਕਹਿ ਰਹੀ ਹੈ,

**ਵਣਜ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ।।**
**ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ।।**
**ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ।।**
**ਭਾਈ ਰੇ ਰਾਮ ਕਹਹੁ ਚਿਤੁ ਲਾਇ ।।**
**ਹਰ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤਿਆਇ** ।।(ਅੰਕ 22-23)

ਕੀ ਤੁਸੀਂ ਇਸ ਕਸਵਟੀ ਅਨੁਸਾਰ ਸਾਰੇ ਸਿੱਖ ਦੁਕਾਨਦਾਰ ਦੀਆਂ ਦੁਕਾਨਾਂ ਅਤੇ ਕਾਰੋਬਾਰ ਬੰਦ ਕਰਵਾ ਦੇਵੋਗੇ ?

ਜੇ ਤੁਸੀਂ ਇਸ ਮਿਸ਼ਨ ਵਿਚ ਕਾਮਯਾਬ ਹੋ ਜਾਂਦੇ ਹੋ ਤਾਂ ਜਰੂਰ ਤੁਹਾਨੂੰ ਭਾਰਤ ਸਰਕਾਰ (ਜੋ ਇਹ ਸਭ ਕੁਝ ਸਿਖਾਂ ਕੋਲੋ ਖੋਹਣਾ ਚਾਹੁੰਦੀ ਹੈ) ਭਾਰਤ ਰਤਨ ਨਾਲ ਨਿਵਾਜੇਗੀ ।

ਗੁਰਬਾਣੀ ਦਾ ਇਕ ਹੋਰ ਫੁਰਮਾਨ ਗ਼ੌਰ ਨਾਲ ਸੁਣੋ !

**ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥਿ ਸਭ ਮਾਇਆ ।।**
**ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰ ਜਾਇਆ** ।।(ਪੰਨਾ 166)

ਇਹ ਤਿੰਨੇ ਗੱਲਾਂ ਤੁਹਾਡੇ ਨਾਲ ਵਾਪਰ ਗਈਆਂ । ਤੁਹਾਡੀ ਮਹਾਰਾਣੀ ਇੰਦਰਾ ਪਰਲੋਕ ਸਿਧਾਰ ਗਈ । ਤੁਹਾਡੇ ਤੇ ਡੰਨ ਲਗਾਉਣ ਅਤੇ ਬੰਨ੍ਹਣ ਲਈ ਸਰਕਾਰ ਤਿਆਰ ਬੈਠੀ ਸੀ, ਪਰ ਤੁਸੀਂ ਚਕਮਾ ਦੇ ਕੇ ਕੈਨੇਡਾ ਜਾ ਬੈਠੇ ਮੁੜ ਕੇ ਇਧਰ ਮੂੰਹ ਨਹੀਂ ਕੀਤਾ।

ਤੁਹਾਨੂੰ ਡਰ ਕਿਸ ਦਾ ? ਤੁਹਾਡੇ ਕੋਲ ਗਰੀਬੀ ਦਾ ਗਦਾ ਹੈ ਅਤੇ ਸਚੇ ਗਿਆਨ ਦੀ ਖੜਗ ਧਾਰੀ ਹੋਈ ਹੈ (ਭਾਵੇਂ ਗਾਤਰੇ ਵਿਚ ਕ੍ਰਿਪਾਨ ਭੀ ਹੈ)। ਤੁਸੀਂ ਆਪਣੀ ਗਦਾ ਅਤੇ ਖੜਗ ਨਾਲ ਜਲਦੀ ਆਪਣੇ ਦੇਸ਼ ਪਰਤੋ, ਤੁਹਾਡੀ ਇਥੇ ਭਾਰਤ ਸਰਕਾਰ ਨੂੰ ਬਹੁਤ ਲੋੜ ਹੈ ।

**(ਹ) ਪਹਿਲੇ ਅਧਿਆਇ ਦੇ ਇਕ ਛੰਦ ਵਿਚ ਅਸ਼ਲੀਲ ਭਾਸ਼ਾ ਵਰਤੀ ਗਈ ਹੈ।**

ਦਸ਼ਮੇਸ਼ ਪਿਤਾ ਦੀ ਬਾਣੀ ਅਤੇ ਜੀਵਨ ਦਾ ਅਧਿਐਨ ਕੀਤਿਆਂ ਪਤਾ ਚੱਲਦਾ ਹੈ ਕਿ ਜਿਸ ਸ਼ਕਤੀਸ਼ਾਲੀ ਅੰਦਾਜ਼ ਵਿਚ ਗੁਰੂ ਸਾਹਿਬ ਦੇ ਤੀਰ ਅਤੇ ਤਲਵਾਰ ਚੱਲਦੀ ਸੀ ਉਸੇ ਤੇਜ਼ ਤਰਾਰ ਵੇਗ ਵਿਚ ਉਨ੍ਹਾਂ ਦੀ ਕਲਮ ਵੀ ਚਲਦੀ ਸੀ ।ਅਕਾਲ ਉਸਤਤਿ ਦੇ ਹੇਠ ਲਿਖੇ ਸਵੱਈਯੇ ਦਾ ਨਜ਼ਾਰਾ ਦੇਖੋ ।

1 **ਖੂਕ ਮਲ ਹਾਰੀ, ਗਜ ਗਦਹਾ ਬਿਭੂਤਧਾਰੀ;**
**ਗਿਦੂਆ ਮਸਾਨ ਬਾਸ, ਕਰਯੋਈ ਕਰਤ ਹੈ ।**
**ਘੁਘੂ ਮਟਬਾਸੀ ਲਗੇ, ਡੋਲਤ ਉਦਾਸੀ ਮ੍ਰਿਗ,**
**ਤਰਵਰ ਸਦੀਵ ਮੋਨ ਸਾਧੇ ਹੀ ਮਰਤ ਹੈ ।**
**ਬਿੰਦ ਕੇ ਸਿਧੈਯਾ ਤਹਿ ਹੀਜ ਕੀ ਬਡੈਯਾ ਦੇਤ,**
**ਬੰਦਰਾ ਸਦੀਵ ਪਾਯ ਨਾਂਗੇ ਹੀ ਫਿਰਤ ਹੈ ।**
**ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ,**
**ਏਕ ਗਯਾਨ ਕੇ ਬਿਹੀਨ ਛੀਨ ਕੈਸੇ ਕੇ ਤਰਤ ਹੈ ।**

ਖੂਕ-ਸੂਰ, ਗਜ-ਹਾਥੀ, ਗਦਹਾ-ਗਧਾ, ਗਿਦੂਆ-ਗਿਦੜ, ਹੀਜ-ਹੀਜੜਾ (ਨਿਪੁੰਸਕ)

2 **ਸੀਸ ਪਟਕਤ ਜਾਂ ਕੇ ਕਾਨ ਮੇ ਖੰਜੂਰਾ ਧਸੈ,**
**ਮੂੰਡ ਛਟਕਤ ਮਿਤ੍ਰ ਪੁਤ੍ਰ ਹੂੰ ਕੇ ਸੋਕ ਸੋ ।**
**ਆਕ ਕੋ ਚਰੈਯਾ, ਫਲ ਫੂਲ ਕੋ ਭਛੈਯਾ,**
**ਸਦਾ ਬਨ ਕੋ ਭ੍ਰਮਯਾ ਔਰ ਦੂਸਰੋ ਨ ਬੋਕ ਸੋ ।**
**ਕਹਾਂ ਭਯੋ ਭੇਡ ਜੋ ਘਸਤ ਸੀਸ ਬ੍ਰਿਛਨ ਸੋ,**
**ਮਾਟੀ ਕੋ ਭਛੈਯਾ ਬੋਲ ਪੂਛ ਲੀਜੈ ਜੋਕ ਸੋ,**
**ਕਾਮਨਾ ਅਧੀਨ, ਕਾਮ ਕ੍ਰੋਧ ਮੇ ਪ੍ਰਬੀਨ,**
**ਏਕ ਭਾਵਨਾ ਬਿਹੀਨ ਕੈਸੋ ਭੇਟੇ ਪ੍ਰਲੋਕ ਸੋ ।**

ਇਸੇ ਤਰ੍ਹਾਂ ਬਾਕੀ ਸਵਯੈ ਤਲਵਾਰ ਦੀ ਤੇਜ਼ ਧਾਰ ਵਾਂਗੂੰ ਭ੍ਰਮ ਅਤੇ ਅਗਿਆਨਤਾ ਦੇ ਪਰਖਚੇ ਉਡਾ ਰਹੇ ਹਨ ।

ਛੰਦ ਦੀ ਚਾਲ ਅਤੇ ਕਵਿਤਾ ਦਾ ਤੋਲ ਪੂਰਾ ਕਰਨ ਲਈ ਜੇ ਇਕ ਥਾਂ ਲਿਖ ਦਿੱਤਾ "ਪ੍ਰਭੂ ਨ ਭੀਜੈ ਲਾਂਡ ਕਟਾਏ" ਤਾਂ ਕਿਹੜੀ ਆਖਰ ਆ ਗਈ। ਤੁਸੀਂ ਜਾਂ ਤੁਹਾਡੀ ਬਿਰਾਦਰੀ ਦਾ ਕੋਈ ਬੰਦਾ ਦੱਸੇ ਕਿ ਇਥੇ ਹੋਰ ਕਿਹੜਾ ਸ਼ਬਦ ਲੱਗ ਸਕਦਾ ਹੈ। ਜਦ ਕਿ ਦੁਬਾਰਾ ਇਸੇ ਗਲ ਨੂੰ ਛੰਦ ਦੀ ਚਾਲ ਠੀਕ ਰਖਦੇ ਹੋਏ ਲਿਖਿਆ ਹੈ ।

**ਮਹਾਂ ਦੀਨ ਤਬ ਪ੍ਰਭ ਉਪਰਾਜਾ, ਅਰਬ ਦੇਸ ਕੀ ਕੀਨੋ ਰਾਜਾ।।**
**ਤਿਨ ਭੀ ਅਪਨਾ ਪੰਥ ਉਪਰਾਜਾ, ਲਿੰਗ ਬਿਨਾ ਕੀਨੇ ਸਭ ਰਾਜਾ।।**

**(੨੭॥ ਬ. ਨਾਟਕ)**

ਵੈਸੇ ਕਬੀਰ ਸਾਹਿਬ ਨੇ ਆਸਾ ਰਾਗ ਵਿਚ ਕਾਜ਼ੀ ਨੂੰ ਕਿਹਾ ਹੈ

**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟ ਜਾਈ।।**

**(ਅੰਕ 477)**

ਹੁਣ ਤੁਸੀਂ ਦੱਸੋ ਦੋਨਾਂ ਵਿਚ ਕੀ ਫਰਕ ਹੈ ।

ਭਾਈ ਕਾਨ੍ਹ ਸਿੰਘ ਨਾਭਾ ਦੇ ਸਪੁਤਰ ਸ: ਭਗਵੰਤ ਸਿੰਘ ਉਰਫ ਹਰੀ ਜੀ ਜਦ ਪਟਿਆਲੇ ਪਿਤਾ ਜੀ ਨੂੰ ਮਿਲਣ ਆਉਂਦੇ ਸੀ ਤਾਂ ਬੜੇ ਮਾਨ ਮੱਤੇ ਅੰਦਾਜ਼ ਵਿਚ ਇਹ ਤੁਕਾਂ ਪੜ੍ਹ ਕੇ ਆਖਿਆ ਕਰਦੇ ਸਨ ਕਿ ਦਸ਼ਮੇਸ਼

ਪਿਤਾ ਵਰਗਾ ਸੂਰਮਾ ਕਉਣ ਹੋ ਸਕਦਾ ਹੈ ਜੋ ਔਰੰਗਜ਼ੇਬ ਦੇ ਰਾਜ ਕਾਲ ਸਮੇਂ ਇਸਲਾਮ ਦੇ ਸਿਧਾਂਤਾਂ ਦਾ ਇਨੀ ਦਲੇਰੀ ਅਤੇ ਸਪਸ਼ਟਤਾ ਨਾਲ ਖੰਡਨ ਕਰੇ। ਕੀ ਕੋਈ ਇਕ ਵੀ ਬ੍ਰਾਹਮਣ ਕਵੀ ਦਸ ਸਕਦੇ ਹੋ ਜਿਸ ਨੇ ਅਜੇਹਾ ਕੀਤਾ ਹੋਵੇ ?

**(ਕ) ਬਚਿਤ੍ਰ ਨਾਟਕ ਦੇ ਪਹਿਲੇ ਅਧਿਆਇ ਦਾ ਪਹਿਲਾ ਸਵੱਯਾ ਗੁਰਮਤਿ ਦੇ ਉਲਟ ਹੈ। ਗੁਰਬਾਣੀ ਵਿਚ ਕਿਸੇ ਸ਼ਸ਼ਤਰ ਦੀ ਕੋਈ ਮਾਨਤਾ ਨਹੀਂ ਹੈ। ਸਤਿਗੁਰੂ ਜੀ ਨੇ ਜੀਵਨ ਜਾਚ ਲਈ "ਗਿਆਨ ਖੜਗ" ਤਥਾ "ਗਰੀਬੀ ਗਦਾ ਹਮਾਰੀ" ਧਾਰਨ ਲਈ ਕਿਹਾ ਹੈ।**

ਬਲਿਹਾਰ ਜਾਈਏ ਤੁਹਾਡੀ ਚਤੁਰ ਬੁੱਧੀ ਤੇ ਇਸੇ ਲਈ ਹੀ ਤੁਸੀਂ ਪੰਜਾਬ ਪੁਲਿਸ ਵਿਚ ਸਿਪਾਹੀ ਭਰਤੀ ਹੋ ਕੇ ਤਰੱਕੀਆਂ ਲੈ ਕੇ ਉਚੇ ਅਹੁਦੇ ਤੇ ਪਹੁੰਚ ਗਏ। ਵੈਸੇ ਤੁਸੀਂ ਜਦ ਬਾਬੇ ਬਕਾਲੇ ਨਿਹੰਗ ਸਿੰਘਾਂ ਨਾਲ ਮੁਕਾਬਲਾ ਕਰਨ ਗਏ ਸੀ ਤਾਂ ਇਹ "ਗਰੀਬੀ ਗਦਾ ਹਮਾਰੀ" ਅਤੇ "ਗਿਆਨ ਖੜਗ" ਘਰ ਕਿਉਂ ਛੱਡ ਗਏ ? ਉਥੇ ਤੁਸੀਂ ਸਰਕਾਰੀ ਅਸਲੇ (ਪਿਸਤੋਲ ਅਤੇ ਬੰਦੂਕਾਂ) ਨਾਲ ਲੈਸ ਹੋ ਕੇ ਕਿਉਂ ਗਏ ?

ਜ਼ਿਕਰਯੋਗ ਹੈ :- ਇਹੀ ਅਜੀਤ ਸਿੰਘ ਪੂਲਾ ਨਿਹੰਗ ਹੈ, ਜਿਸ ਤੇ ਅਨੇਕਾਂ ਲੁਟਾ, ਖੋਹਾਂ, ਕਤਲ ਅਤੇ ਬਲਾਤਕਾਰ ਦੇ ਕੇਸ ਚਲਣ ਕਰਕੇ ਅੱਜ ਜੇਲ੍ਹ ਵਿਚ ਹੈ ਅਤੇ ਇਸੇ ਨੇ ਸਰਕਾਰੀ ਟਾਊਟ ਬਣਕੇ ਅਨੇਕਾਂ ਜੁਝਾਰੂ ਸਿੰਘ ਪੁਲਿਸ ਹੱਥੀਂ ਮਰਵਾਏ। ਬਾਬੇ ਬਕਾਲੇ ਵਾਲਾ ਡੇਰੇ ਦਾ ਕਬਜਾ ਭੀ ਕਾਲਾ ਅਫਗਾਨਾ ਨੇ ਇਸੇ ਅਜੀਤ ਸਿੰਘ ਪੂਲੇ ਨੂੰ ਦਿਵਾਇਆ ਸੀ ।

ਸਤਿਗੁਰੂ ਜੀ ਦਾ ਉਪਦੇਸ਼ ਹੈ

**ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸੇ ਕਾਂਢੇ ਕਚਿਆ ।।(ਅੰਕ 488)**

ਤੁਸੀਂ ਆਪ ਕ੍ਰਿਪਾਣ ਧਾਰਨ ਕਰ ਕੇ ਅਤੇ ਜ਼ਿੰਦਗੀ ਵਿਚ ਹਥਿਆਰਾਂ ਨਾਲ ਲੈਸ ਹੋ ਕੇ ਵਿਚਰਦੇ ਰਹੇ ਅਤੇ ਲੋਕਾਂ ਨੂੰ "ਗਿਆਨ ਖੜਗ" ਧਾਰਨ ਦਾ ਉਪਦੇਸ਼ ਦੇ ਰਹੇ ਹੋ ।

**ਔਰੋਂ ਕੋ ਨਸੀਹਤ, ਖੁਦ ਮੀਆਂ ਬਦ ਫਜ਼ੀਅਤ**

ਤੁਸੀਂ ਲਿਖਿਆ ਹੈ ਕਿ ਸ਼ਸ਼ਤਰਾਂ ਦੀ ਗੁਰੂ ਬਾਣੀ ਵਿਚ ਕੋਈ ਮਾਨਤਾ ਨਹੀਂ ਇਹ ਭੀ ਗਲਤ ਹੈ ।

**ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ ।**

**ਆਵਧ ਹੀਣੰ ਜਥਾ ਸੂਰਾ ਨਾਨਕ ਧਰਮ ਹੀਣੰ ਤਥਾ ਬੈਸਨ੍ਵਹ।**

**(ਸਲੋਕ ਸਹਸ)**

ਗੁਰੂ ਸਾਹਿਬ ਉਪਦੇਸ਼ ਦੇ ਰਹੇ ਹਨ ਕਿ ਜਿਸ ਤਰ੍ਹਾਂ ਬ੍ਰਾਹਮਣ ਦੀ ਪਹਿਚਾਨ ਤਿਲਕ ਤੋਂ ਹੁੰਦੀ ਹੈ, ਬਗ਼ੈਰ ਹੁਕਮ ਹਾਸਲ ਤੋਂ ਰਾਜੇ ਦੀ ਕੋਈ ਮਾਨਤਾ ਨਹੀਂ ਅਤੇ ਸ਼ਸ਼ਤਰ ਤੋਂ ਬਗੈਰ ਸੂਰਬੀਰ ਦਾ ਕੋਈ ਮੁੱਲ ਨਹੀਂ । ਇਸੇ ਤਰ੍ਹਾਂ ਧਰਮ ਤੋਂ ਬਗ਼ੈਰ ਬੈਸ਼ਨੂ ਹੈ ।

ਹੁਣ ਤੁਸੀਂ ਦੱਸੋ ਕਿ ਦਸ਼ਮੇਸ਼ ਪਿਤਾ ਨੇ ਖਾਲਸਾ ਪੰਥ ਭੜਭੂੰਜਿਆਂ ਦਾ ਪੰਥ ਯਾ ਘਸਿਆਰਿਆਂ (ਘਾਹ ਕੱਟਣ ਵਾਲਿਆਂ) ਦਾ ਪੰਥ ਬਣਾਇਆ ਸੀ ਕਿ ਸੂਰਬੀਰ ਯੋਧਿਆਂ ਦਾ ਪੰਥ ਬਣਾਇਆ ਸੀ ? ਗੁਰਬਾਣੀ ਕਹਿ ਰਹੀ ਹੈ ਸ਼ਸ਼ਤਰ ਤੋਂ ਬਗ਼ੈਰ ਸੂਰਬੀਰ ਦਾ ਕੋਈ ਮੁਲ ਨਹੀਂ ਅਤੇ ਦਸ਼ਮੇਸ਼ ਪਿਤਾ ਨੇ ਭੀ ਇਹੀ ਕਿਹਾ ਹੈ

1 **ਇਹੈ ਰਹਿਤ ਮੇਰੀ ਸੁਨਹੁ ਹੇ ਪਿਆਰੇ ।**

**ਬਿਨਾਂ ਸ਼ਸ਼ਤਰ ਕੇਸੰ ਦੇਵੋ ਨਾ ਦੀਦਾਰੇ ।**

ਤੁਹਾਨੂੰ ਅਮਰੀਕਾ ਗਿਆਂ ਨੂੰ ਕਾਫੀ ਦੇਰ ਹੋ ਗਈ ਇਸ ਲਈ ਆਪਣੇ ਦੇਸ਼ ਤੇ ਸਮਾਜ ਦੀ ਸਭਿਅਤਾ ਨੂੰ ਭੁਲ ਗਏ । ਸਾਡੇ ਦੇਸ਼ ਵਿਚ ਪਹਿਲਵਾਨ ਕੁਸ਼ਤੀ ਲੜਨ ਤੋਂ ਪਹਿਲਾਂ ਅਖਾੜੇ ਦੀ ਮਿੱਟੀ ਚੁੱਕ ਕੇ ਮੱਥੇ ਤੇ ਲਾਉਂਦੇ ਹਨ, ਵਾਜੰਤ੍ਰੀ ਆਪਣੇ ਸਾਜ਼ ਦਾ ਪੂਰਾ ਸਨਮਾਨ ਕਰਦੇ ਹਨ, ਕਾਰੀਗਰ ਕੰਮ ਕਰਨ ਤੋਂ ਪਹਿਲਾਂ ਆਪਣੇ ਔਜ਼ਾਰਾਂ ਨੂੰ ਸਫਾਈ ਕਰ ਕੇ ਅਤੇ ਨਿਮਸ਼ਕਾਰ ਕਰਕੇ ਕੰਮ ਸ਼ੁਰੂ ਕਰਦੇ ਹਨ ਅਤੇ ਗਤਕੇ ਦੇ ਖਿਡਾਰੀ ਪਹਿਲਾਂ ਹਥਿਆਰ ਧਰਤੀ ਤੇ ਰੱਖ ਕੇ ਪੈਂਤੜਾ ਲੈ ਕੇ ਆਉਂਦੇ ਹਨ ਸ਼ਸ਼ਤਰ ਚੁੱਕ ਕੇ ਨਮਸ਼ਕਾਰ ਕਰਦੇ ਹਨ ਹਥਿਆਰਾਂ ਨੂੰ ਮਿਲਟਰੀ ਦੀ ਤਰ੍ਹਾਂ ਸਲਾਮੀ ਦੇ ਕੇ ਫਿਰ ਅਖਾੜੇ ਵਿਚ ਉਤਰਦੇ ਹਨ।

ਤਾਂ ਤੇ "ਤੇਗ ਰਾ ਫਤਹ" ਮਹਾਂ ਬਲੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜੇ, "ਜਿਤੇ ਸ਼ਸ਼ਤਰ ਨਾਮੰ ਨਮਸਕਾਰੰ ਤਾਮੰ" ਜਾਂ "ਮਮ ਪ੍ਰਤਿਪਾਰਣ ਜੈ ਤੇਗੰ" ਕਹਿ ਦਿਤਾ ਤਾਂ ਦਸ਼ਮੇਸ਼ ਪਿਤਾ ਦਾ ਦੋਸ਼ ਨਹੀਂ ਦੋਸ਼ ਤੁਹਾਡੀ ਨਾ ਸਮਝੀ ਵਾਲੀ ਬੁੱਧੀ ਦਾ ਹੈ।

ਗੁਰਬਾਣੀ ਦਾ ਆਸ਼ਾ ਸਮਝਣ ਲਈ ਤੁਸੀਂ ਹਰ ਥਾਂ ਪ੍ਰੋਸਾਹਿਬ ਸਿੰਘ ਜੀ ਨੂੰ ਮਾਨਤਾ ਦਿੰਤੀ ਹੈ ਨਾਲ ਹੀ ਤੁਸੀਂ ਦਾਅਵਾ ਕਰਦੇ ਹੋ ਕਿ ਤੁਸੀਂ ਉਨ੍ਹਾਂ ਦੀਆਂ ਸਾਰੀਆਂ ਕਿਤਾਬਾਂ ਪੜੀਆਂ ਹਨ ਜੋ ਕਿ ਸਰਾਸਰ ਝੂਠ ਹੈ । ਜੇ ਤੁਸੀਂ ਉਨ੍ਹਾਂ ਦਾ ਜਾਪੁ ਸਾਹਿਬ ਦਾ ਸਟੀਕ ਪੜ੍ਹਿਆ ਹੁੰਦਾ ਤਾਂ ਅਜੇਹੀ ਮੂਰਖਤਾ ਨ ਕਰਦੇ । ਪ੍ਰੋਸਾਹਿਬ ਸਿੰਘ ਜੀ ਜਾਪੁ ਸਾਹਿਬ ਸਟੀਕ ਦੀ ਛੇਵੀਂ ਛਾਪ ਦੇ ਮੁਖ ਬੰਦ ਵਿਚ ਮਮ ਪ੍ਰਤਿਪਾਰਣ ਜੇ ਤੇਗੰ ਨੂੰ ਗੁਰੂ ਕ੍ਰਿਤ ਮੰਨਦੇ ਹਨ ।

ਤੁਸੀਂ ਲਿਖਿਆ ਹੈ ਕਿ ਅੱਜ ਕਲ੍ਹ ਦੇ ਜੁਗ ਵਿਚ ਜਿਥੇ ਦੂਰੋਂ ਮਾਰ ਕਰਨ ਵਾਲੀ ਬੰਦੂਕ ਤੋਪ ਅਤੇ ਮਿਜ਼ਾਇਲਾਂ ਹਨ ਤਲਵਾਰ ਦੀ ਕੀ ਕੀਮਤ ਹੈ ? ਤੁਹਾਡੀ ਇਹ ਲਿਖਤ ਪੜ੍ਹ ਕੇ ਤੁਹਾਡੀ ਬੁੱਧੀ ਤੇ ਤਰਸ ਆਉਂਦਾ ਹੈ । ਸਾਡੀ ਜਾਚੇ ਤੁਹਾਨੂੰ ਸਿੱਖੀ ਦਾ ੳ, ਅ, ੲ ਭੀ ਨਹੀਂ ਆਉਂਦਾ ਅਤੇ ਤੁਸੀਂ ਆਪਣੇ ਆਪ ਨੂੰ ਗੁਰਮਤਿ ਦੇ ਮਹਾਂਰਥੀ ਹੋਣ ਦੇ ਦਮਗਜੇ ਮਾਰ ਰਹੇ ਹੋ ।

ਕੀ ਦਸ਼ਮੇਸ਼ ਪਿਤਾ ਕੋਲ ਦੂਰੋਂ ਮਾਰ ਕਰਨ ਵਾਲੇ ਨੇਜ਼ੇ, ਤੀਰ ਕਮਾਨ ਪਿਸਤੌਲ ਅਤੇ ਬੰਦੂਕ ਨਹੀਂ ਸੀ ? ਗੁਰੂ ਸਾਹਿਬ ਨੇ ਕਿਸੇ ਹਥਿਆਰ ਨੂੰ ਰੱਖਣ ਦੀ ਮਨਾਹੀ ਨਹੀਂ ਕੀਤੀ ਪਰ ਪਰਧਾਨਤਾ ਕ੍ਰਿਪਾਨ ਨੂੰ ਦਿੱਤੀ । ਇਸ ਪਿਛੇ ਕੀ ਰਾਜ਼ ਸੀ ਉਹ ਤੁਹਾਨੂੰ ਪਤਾ ਨਹੀਂ ਇਸੇ ਲਈ ਅਜਿਹੀਆਂ ਬਚਕਾਨਾ ਗੱਲਾਂ ਕਰਦੇ ਹੋ । ਇਸ ਦਾ ਭੇਦ ਇਹ ਹੈ,

**ਸਿੱਖੀ ਦਾ ਅਸੂਲ ਹੈ ਆਪ ਜੀਓ ਹੋਰਨਾਂ ਨੂੰ ਜਿਉਣ ਦਿਉ ।**

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।। (ਅੰਕ 1427)**

ਬਾਕੀ ਜਿਨੇ ਸ਼ਸ਼ਤਰ ਹਨ ਉਹ ਦੂਰੋਂ ਮਾਰ ਕਰਨ ਵਾਲੇ ਹਨ ਕੇਵਲ ਕ੍ਰਿਪਾਨ ਹੀ ਸਵੈ ਰੱਖਿਆ ਵਾਲਾ ਹਥਿਆਰ ਹੈ ।

(2) ਬਾਕੀ ਸਾਰੇ ਹਥਿਆਰ ਅਪੂਰਣ ਹਨ। ਗੋਲੀ ਤੋਂ ਬਗ਼ੈਰ ਬੰਦੂਕ ਤੇ ਪਸਤੌਲ ਕਿਸ ਕੰਮ ? ਤੀਰ ਤੋਂ ਬਗ਼ੈਰ ਕਮਾਨ ਕੀ ਕਰੇਗੀ ? ਬਰਛਾ ਭੀ ਫਲ ਲੋਹੇ ਦਾ ਅਤੇ ਦਸਤਾ ਲਕੜੀ ਦਾ ਹੋਣ ਕਾਰਨ ਅਪੂਰਣ ਹੈ ਪਰ ਕ੍ਰਿਪਾਨ ਇਕ ਸੰਪੂਰਨ ਹਥਿਆਰ ਹੈ, ਟੁੱਟ ਭੀ ਜਾਵੇਗੀ, ਅੱਧੀ ਤਲਵਾਰ ਨਾਲ ਭੀ ਬੰਦਾ ਬਚਾਉ ਕਰ ਸਕਦਾ ਹੈ ।

(3) ਕ੍ਰਿਪਾਨ ਸਰਦਾਰੀ ਦੀ ਨਿਸ਼ਾਨੀ ਹੈ। ਫੌਜ ਵਿਚ ਗ਼ਜ਼ਟਡ ਅਫਸਰਾਂ ਨੂੰ ਕ੍ਰਿਪਾਨ ਮਿਲਦੀ ਹੈ। ਦੇਹਰਾਦੂਨ ਮਿਲਟਰੀ ਆਫੀਸਰ ਟ੍ਰੇਨਿੰਗ ਵੇਲੇ ਸਭ ਤੋਂ ਅੱਛੇ ਕੈਡਿਟ ਨੂੰ ਮੈਡਲ ਅਤੇ ਕ੍ਰਿਪਾਨ ਦਿੱਤੀ ਜਾਂਦੀ ਹੈ। ਕਿਤੇ ਭੀ ਇਨਾਮ ਵਿਚ ਪਿਸਤੋਲ, ਬੰਦੂਕ ਜਾਂ ਏਕੇਸੰਤਾਲੀ ਨਹੀਂ ਦਿੱਤੀ ਜਾਂਦੀ । ਦੇਸ਼ ਦੇ ਹਾਕਮਾਂ ਨੂੰ ਗਜ਼ਟਡ ਆਫੀਸਰ ਤਲਵਾਰ ਨਾਲ ਸਲਾਮੀ ਦਿੰਦੇ ਹਨ ।

(4) ਪਿਸਤੌਲ, ਬੰਦੂਕ ਦਾ ਘੋੜਾ ਇਕ ਬਚਾ ਭੀ ਦੱਬ ਕੇ ਚਲਾ ਸਕਦਾ ਹੈ ਪਰ ਤਲਵਾਰ ਚਲੌਣ ਲਈ ਡੌਲਿਆਂ ਵਿਚ ਤਾਕਤ ਚਾਹੀਦੀ ਹੈ। ਜੋ ਗੁਰਮਤਿ ਅਨੁਸਾਰ ਸ਼ੁੱਧ ਆਚਾਰ ਵਾਲੇ ਸੰਜਮੀ ਜੀਵਨ ਨਾਲ ਹੀ ਆ ਸਕਦੀ ਹੈ।

(5) ਹਥਿਆਰਬੰਦ ਹੋਣਾ ਆਜ਼ਾਦ ਕੌਮਾਂ ਦੀ ਨਿਸ਼ਾਨੀ ਹੈ । ਪਠਾਣ ਗੁਲਾਮ ਨਹੀਂ ਹੋਇਆ ਉਥੇ ਬੰਦੂਕ ਰੱਖਣ ਲਈ ਕੋਈ ਲਾਇਸੈਂਸ ਦੀ ਲੋੜ ਨਹੀਂ। ਗੋਰਖੇ ਨੂੰ ਖੋਖਰੀ ਰੱਖਣ ਦੀ ਕਿਤੋਂ ਇਜਾਜ਼ਤ ਨਹੀਂ ਲੈਣੀ ਪੈਂਦੀ । ਮੁਗਲਾਂ ਵੇਲੇ ਕੋਈ ਗੁਲਾਮ ਤਲਵਾਰ ਨਹੀਂ ਰਖ ਸਕਦਾ ਸੀ ।

(6) ਖਾਲਸੇ ਦਾ ਕ੍ਰਿਪਾਨਧਾਰੀ ਹੋਣਾ ਇਹ ਦਰਸਾਂਦਾ ਹੈ ਕਿ ਖਾਲਸਾ ਬੋਧੀ ਅਤੇ ਜੈਨੀਆਂ ਵਰਗੀ ਅਹਿੰਸਾ ਪਰਮੋ ਧਰਮਾਂ ਦਾ ਪੂਜਾਰੀ ਨਹੀਂ। ਇਹ ਲੋੜ ਪੈਣ ਤੇ ਸ੍ਵੈ-ਮਾਨ, ਸਤਿਕਾਰ ਅਤੇ ਹੋਂਦ ਕਾਇਮ ਰੱਖਣ ਤੋਂ ਇਲਾਵਾ ਮਜ਼ਲੂਮ ਦੀ ਰਖਿਆ ਲਈ ਹਿੰਦੂਆਂ ਵਾਂਗ ਗਊਆਂ ਦੇ ਵੱਗ ਅੱਗੇ ਨਹੀਂ ਝੁਕੇਗਾ ਬਲਕਿ ਤਲਵਾਰ ਲੈ ਕੇ ਜੂਝੇਗਾ । ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਤੋਂ ਪਿਛੋਂ ਸਾਰੇ ਗੁਰੂ ਸਾਹਿਬ ਸ਼ਸ਼ਤਰ ਧਾਰੀ ਰਹੇ ਹਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਕਮਰ ਕਸੇ ਦੀ ਕ੍ਰਿਪਾਨ ਮਹਾਰਾਜਾ ਬੜੌਦਾ ਦੇ ਤੋਸ਼ੇਖਾਨੇ ਵਿਚ ਪਈ ਹੈ। ਦਸ਼ਮੇਸ਼ ਪਿਤਾ ਦੇ ਬਖਸ਼ੇ ਹੋਏ ਅਣਗਿਣਤ ਸਿਖਾਂ ਨੂੰ ਬਖਸ਼ੇ ਸ਼ਸ਼ਤਰ ਅਜੇ ਥਾਂ ਥਾਂ ਪਏ ਹਨ ਜਿਨ੍ਹਾਂ ਨੂੰ ਸਿਖ ਹੁਣ ਭੀ ਸਤਿਕਾਰ ਨਾਲ ਨਮਸਕਾਰ ਕਰਦੇ ਹਨ ।

ਇਤਿਹਾਸ ਗਵਾਹ ਹੈ ਜਿਹੜੀਆਂ ਕੌਮਾਂ ਸ਼ਾਸ਼ਤਰ ਵਾਲੇ ਕੇਵਲ "ਗਿਆਨ ਖੜਗ" ਵਿਚ ਵਿਸ਼ਵਾਸ਼ ਰੱਖਣ ਵਾਲੀਆਂ ਹਨ ਕਦੇ ਜ਼ਿੰਦਾ ਨਹੀਂ ਰਹਿ ਸਕਦੀਆਂ। ਸਾਡੇ ਦੇਸ਼ ਵਿਚ ਜਦ ਮਹਾਰਾਜ ਅਸ਼ੋਕ ਨੇ ਕਾਲਿੰਗਾ ਦੀ ਲੜਾਈ ਪਿਛੋਂ ਬੁੱਧ ਧਰਮ ਅਪਣਾਅ ਕੇ ਹਥਿਆਰ ਗੰਗਾ ਵਿਚ ਸੁਟ ਦਿੱਤੇ ਤਾਂ ਦੇਸ਼ ਲਈ ਗੁਲਾਮੀ ਦਾ ਬੀਜ ਬੀਜ ਦਿੱਤਾ ।

ਬਾਰਾਂ ਸੌ ਸਾਲ ਦਾ ਸੰਤਾਪ ਭੋਗਣ ਪਿਛੋਂ ਜਦ ਪਰਮੇਸ਼ਰ ਨੂੰ ਦਯਾ ਆਈ ਤਾਂ ਕਲਗੀਧਰ ਮਹਾਰਾਜ ਨੂੰ ਇੱਥੇ ਭੇਜਿਆ ਅਤੇ ਮਰਦ ਅਗੰਮੜੇ ਨੇ ਬਾਲੜੀ ਉਮਰ ਵਿਚ ਉਸੇ ਪਟਨੇ (ਜਿਥੇ ਅਸ਼ੋਕ ਨੇ ਹਥਿਆਰ ਸੁਟੇ ਸੀ) ਵਿਚ ਗੰਗਾ ਦੇ ਕੰਢੇ ਸ਼ਸ਼ਤਰ ਧਾਰਨ ਕਰ ਕੇ ਸਿੱਖਾਂ ਨੂੰ ਇਹ ਉਪਦੇਸ਼ ਦਿੱਤਾ ।

ਦਸ਼ਮੇਸ਼ ਪਿਤਾ ਜਦ ਬਹਾਦਰ ਸ਼ਾਹ ਦੇ ਦਰਬਾਰ ਵਿਚ ਸ਼ਸੋਭਤ ਸਨ ਤਾਂ ਮੌਲਾਣਿਆਂ ਨੇ ਕੋਈ ਕਰਾਮਾਤ ਦਿਖਾਉਣ ਲਈ ਕਿਹਾ ।ਮਹਾਰਾਜ ਨੇ ਪਹਿਲਾਂ ਕਿਹਾ ਕਿ ਪੈਸਾ ਵੱਡੀ ਕਰਾਮਾਤ ਹੈ ਇਹ ਬੰਦੇ ਨੂੰ ਪਰਸੂ ਤੋਂ ਪਰਸ ਰਾਮ ਜੀ ਬਣਾ ਦਿੰਦਾ ਹੈ ।

ਮੌਲਾਣਿਆਂ ਦੇ ਦੁਬਾਰਾ ਕਰਾਮਾਤ ਦਿਖਾਉਣ ਲਈ ਕਹਿਣ ਤੇ ਗੁਰੂ ਸਾਹਿਬ ਨੇ ਬਹਾਦਰ ਸ਼ਾਹ ਵੱਲ ਇਸ਼ਾਰਾ ਕੀਤਾ ਕਿ ਕਰਾਮਾਤ ਸਾਹਮਣੇ ਹੈ। ਜੇ ਚਾਹੇ ਇਕ ਮਿੰਟ ਵਿਚ ਕਿਸੇ ਨੂੰ ਮਾਲਾ ਮਾਲ ਕਰ ਦੇਵੇ ਜੇ ਚਾਹੇ ਕੰਗਾਲ ਕਰ ਕੇ ਕਾਲ ਕੋਠੜੀ ਵਿਚ ਡੱਕ ਦੇਵੇ ।

ਤੀਸਰੀ ਵਾਰ ਜਦ ਮੌਲਾਣਿਆਂ ਨੇ ਕਰਾਮਾਤ ਦਿਖਾਉਣ ਲਈ ਕਿਹਾ ਤਾਂ ਮਹਾਰਾਜ ਨੇ ਹੱਥ ਕ੍ਰਿਪਾਨ ਦੇ ਮੁੱਠੇ ਤੇ ਰਖ ਕੇ ਕਿਹਾ ਕਿ ਸਭ ਤੋਂ ਵੱਡੀ ਕਰਾਮਾਤ ਇਹ ਹੈ ।ਪਹਿਲੀਆਂ ਦੋਵੇਂ ਕਰਾਮਾਤਾਂ ਇਸ ਦੇ ਅਧੀਨ ਹਨ ਜੇ ਕਹੋ ਤਾਂ ਤੁਹਾਡੇ ਤੇ ਵਰਤ ਕੇ ਦਿਖਾਈਏ ?

ਇਤਿਹਾਸ ਗਵਾਹ ਹੈ ਕਿ ਜਦ ਖਾਲਸੇ ਨੇ ਦਸ਼ਮੇਸ਼ ਪਿਤਾ ਦੀ ਬਖਸ਼ੀ ਇਹ ਕਰਾਮਾਤ ਵਰਤੀ ਦੇਸ਼ ਦਾ ਇਤਿਹਾਸ ਬਦਲ ਕੇ ਰੱਖ ਦਿੱਤਾ। ਪਰ ਅਫਸੋਸ ਕਿ ਤੁਹਾਨੂੰ ਇਹ ਮੁਫਤ ਦੀ ਮਿਲੀ ਕਰਾਮਾਤ ਹਜ਼ਮ ਨਹੀਂ ਆ ਰਹੀ ਅਤੇ ਗੁਲਾਮੀ ਤੁਹਾਨੂੰ ਚੰਗੀ ਲਗਦੀ ਹੈ। ਚੰਗਾ ਹੋਵੇ ਤੁਸੀਂ ਸਿੱਖੀ ਨੂੰ ਅਲਵਿਦਾ ਕਹਿ ਕੇ ਕਿਸੇ ਜੈਨ ਮੰਦਰ ਦੇ ਪੁਜਾਰੀ ਬਣ ਜਾਵੋ।

ਜਾਂ ਫਿਰ ਤੁਸੀਂ ਕਿਸੇ ਡੂੰਘੀ ਚਾਲ ਅਨੁਸਾਰ ਸਿੱਖਾਂ ਨੂੰ ਸ਼ਸ਼ਤਰ ਹੀਣ ਕਰਨਾ ਚਾਹੁੰਦੇ ਹੋ। ਜੋ ਕਿ ਭਾਰਤ ਸਰਕਾਰ ਦੇ ਫਾਇਦੇ ਵਿਚ ਹੈ। 1984 ਦੇ ਸਿਖ ਕਤਲੇਆਮ ਵੇਲੇ ਜਿਥੇ ਸਿੱਖ ਸ਼ਸ਼ਤਰ ਹੀਣ ਸੀ ਉਥੇ ਹੀ ਮਾਰ ਜ਼ਿਆਦਾ ਖਾਧੀ ਅਤੇ ਜਿਥੇ ਸਿੱਖ ਸ਼ਸ਼ਤਰ ਧਾਰੀ ਸੀ, ਯਾ ਤਾਂ ਦੁਸ਼ਮਨ ਉਨ੍ਹਾਂ ਦਾ ਕੁਝ ਵਿਗਾੜ ਨਹੀਂ ਸਕੇ ਜਾਂ ਫਿਰ ਇਜ਼ਤ ਨਾਲ ਲੜਦੇ ਹੋਏ ਸ਼ਹੀਦੀ ਜਾਮ ਪੀ ਗਏ। ਬਲਕਿ ਸ਼ਸ਼ਤਰ ਹੀਣ ਮਾਇਆਧਾਰੀ ਸਿੱਖਾਂ ਨੂੰ ਮੁਸਲਮਾਨਾਂ ਨੇ ਤਾਅਨੇ ਮਾਰੇ ਕਿ “ਆਪ ਕੋ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਦੀ ਥੀ ਉਹ ਕਹਾਂ ਰੱਖ ਕਰ ਭੂਲ ਗਏ” ?

ਕੁੱਲ ਦੁਨੀਆਂ ਨੂੰ ਪਤਾ ਹੈ ਕਿ ਬੁੱਧ ਧਰਮ, ਅਸ਼ੋਕ ਸਮੇਂ ਰਾਜ ਧਰਮ ਬਣ ਕੇ ਸੰਸਾਰ ਤੇ ਫੈਲਿਆ ਅਤੇ ਸ਼ੰਕਰਾ ਚਾਰੀਯਾ ਜੀ ਨੇ ਰਾਜਪੂਤ ਰਾਜਿਆਂ ਦੀ ਮਦਦ ਨਾਲ ਤਲਵਾਰ ਦੇ ਜ਼ੋਰ ਨਾਲ ਇਸ ਦੇਸ਼ ਵਿਚ ਬੁੱਧ ਧਰਮ ਦਾ ਸਫਾਇਆ ਕਰ ਦਿੱਤਾ। ਤਲਵਾਰ ਦੇ ਜ਼ੋਰ ਨਾਲ ਇਸਲਾਮ ਦਾ ਝੰਡਾ ਸਾਰੇ ਪਾਸੇ ਝੂਲਿਆ। ਕੁਲ ਦੁਨੀਆਂ ਤੇ ਈਸਾਈਅਤ ਦਾ ਰਾਜ ਹੋਣ ਕਾਰਨ ਦੁਨੀਆਂ ਦਾ ਸਭ ਤੋਂ ਵੱਡਾ ਧਰਮ ਬਣ ਗਿਆ। ਇਤਿਹਾਸ ਵਿਚ ਕੋਈ ਐਸਾ ਰਾਜ ਦਸ ਸਕਦੇ ਹੋ ਜੋ ਸ਼ਸ਼ਤਰ ਤੋਂ ਬਗ਼ੈਰ ਬਣਿਆ ਹੋਵੇ ? ਜੇ ਖਾਲਸੇ ਨੇ ਰਾਜ ਪ੍ਰਾਪਤ ਕੀਤਾ ਤਾਂ ਸ਼ਸ਼ਤਰ ਦੇ ਜ਼ੋਰ ਤੇ ਪਰ ਤੁਸੀਂ ਆਪਣੀਆਂ ਲਿਖਤਾਂ ਅਨੁਸਾਰ ਸ਼ਸ਼ਤਰ ਹੀਨ ਕਰਨ ਤੇ ਲੱਕ ਬੰਨ੍ਹਿਆ ਹੈ ।

ਬਦਕਿਸਮਤ ਹੈ ਉਹ ਕੌਮ ਜਿਸ ਵਿਚ ਤੁਹਾਡੇ ਵਰਗੇ ਅਖੌਤੀ ਬੁਧੀਜੀਵੀ ਪੈਦਾ ਹੋ ਜਾਣ। ਬੜੀ ਹੈਰਾਨੀ ਹੁੰਦੀ ਹੈ ਕਿ ਇਹ ਦੇਖ ਕੇ ਕਿ ਸ਼ ਗੁਰਤੇਜ ਸਿੰਘ ਵਰਗੇ ਸੂਝਵਾਨ ਬੰਦੇ ਅੱਖਾਂ ਮੀਟ ਕੇ ਤੁਹਾਡੀਆਂ ਇਨ੍ਹਾਂ ਲਿਖਤਾਂ ਦੀ ਪ੍ਰਸੰਸਾ ਕਰ ਰਹੇ ਹਨ। ਜੋ ਕੁਝ ਤੁਸਾਂ ਪੰਨਾ 4, 5 ਅਤੇ 6 ਤੇ ਸ਼ਸ਼ਤਰਾਂ ਬਾਰੇ ਲਿਖਿਆ ਸਾਡਾ ਖਿਆਲ ਹੈ ਕੋਈ ਹੋਸ਼ਮੰਦ ਬੰਦਾ ਲਿਖ ਹੀ ਨਹੀਂ ਸਕਦਾ । ਜਾਪਦਾ ਹੈ ਕਿ ਤੁਸੀਂ ਉਨ੍ਹਾਂ ਵੇਲਿਆਂ ਦੇ ਸਮਾਜਕ ਅਤੇ ਰਾਜਸੀ ਹਾਲਾਤ ਤੋਂ ਬਿਲਕੁਲ ਨਾ ਵਾਕਫ ਹੋ ਅਤੇ ਮਨੋ ਵਿਗਿਆਨ ਦੇ ਵਿਸ਼ੇ ਤੋਂ ਬਿਲਕੁਲ ਕੋਰੇ ਹੋ।

ਹਿੰਦੂ ਪ੍ਰਥਾ ਅਨੁਸਾਰ ਸਮਾਜ ਦੀ ਵੰਡ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਦੀ ਵੰਡ ਵਿਚ ਹੋਣ ਕਾਰਨ ਕੇਵਲ ਖੱਤਰੀ ਹੀ ਹਥਿਆਰ ਦੀ ਵਰਤੋਂ ਦਾ ਅਧਿਕਾਰੀ ਸੀ ।ਖੱਤਰੀਆਂ ਵਿਚੋਂ ਭੀ ਦੇਖਿਆ ਜਾਏ ਤਾਂ ਕੇਵਲ ਰਾਜਪੂਤ ਰਜਵਾੜਿਆਂ ਅਤੇ ਠਾਕੁਰਾਂ ਕੋਲ ਹੀ ਹਥਿਆਰ ਸਨ ।ਇਸ ਹਿਸਾਬ ਨਾਲ 95%ਹਿੰਦੂ ਸਮਾਜ ਸ਼ਸ਼ਤਰ ਹੀਣ ਸੀ ਅਤੇ ਮੁਸਲਮਾਨ ਹਾਕਮਾਂ ਦੇ ਸ਼ਾਹੀ ਫੁਰਮਾਨਾਂ ਅਨੁਸਾਰ ਇਨ੍ਹਾਂ ਨੂੰ ਹਥਿਆਰ ਰੱਖਣ ਦੀ ਮਨਾਹੀ ਸੀ ਇਸੇ ਕਾਰਨ ਉਸ ਵੇਲੇ 95 ਜਨ ਸਾਧਾਰਨ ਦੀ ਮਾਨਸਿਕਤਾ ਇਹ ਸੀ ਕਿ ‘ਧਰਮ ਹਮਾਰਾ ਤੋਲਣ ਤੱਕੜੀ ਨੰਗੀ ਕਰਦ ਕਬਹੂੰ ਨਹੀਂ ਪਕੜੀ’।ਅਜਿਹੀ ਦਸ਼ਾ ਵਿਚ ਬਚਿਤ੍ਰ ਨਾਟਕ ਅਤੇ ਹੋਰ ਥਾਵਾਂ ਤੇ ਸ਼ਸ਼ਤਰਾਂ ਦਾ ਸਤਿਕਾਰ ਅਤੇ ‘ਜੈ ਤੇਗੰ’ ਵਾਲੇ ਸ਼ਬਦਾਂ ਦਾ ਪਰਚਾਰਨਾ ਲੋਕਾਂ ਦੀ ਮਾਨਸਿਕਤਾ ਬਦਲਣ ਲਈ ਅਤਿ ਜ਼ਰੂਰੀ ਸੀ। ਹਿਟਲਰ ਨੇ ਜੰਗ ਲੜਨ ਤੋਂ ਬਹੁਤ ਚਿਰ ਪਹਿਲਾਂ ਇਹ ਕਾਨੂੰਨ ਬਣਾਇਆ ਸੀ ਹਰ ਨਵੇਂ ਜਨਮੇ ਬੱਚੇ ਦੇ ਪੰਘੂੜੇ ਨਾਲ ਖੇਲ੍ਹਣ ਲਈ ਖਿਡੌਣੇ ਪਿਸਤੌਲ ਅਤੇ ਬੰਦੂਕ ਟੰਗੀ ਹੋਣੀ ਚਾਹੀਦੀ ਹੈ ।ਤੁਹਾਨੂੰ ਇਨ੍ਹਾਂ ਗੱਲਾਂ ਦਾ ਕਿਵੇਂ ਪਤਾ ਲੱਗੇ ?

ਘਰੋਂ ਨਿਕਲੇ ਫਿਲੌਰ ਕਿਲੇ ਜਾ ਵੜੇ ਟ੍ਰੇਨਿੰਗ ਲੈ ਕੇ ਸਰਕਾਰ ਦੇ ਬਖਸ਼ੇ ਝੁਰਲੂ ਨਾਲ ਦੁਨੀਆਂ ਲੁੱਟੀ ਅਤੇ ਕੁੱਟੀ ਜਦ ਆਪਣੇ ਤੇ ਆ ਪਈ ਤਾਂ ਟਪੂਸੀ ਮਾਰ ਕੇ ਕੈਨੇਡਾ ਜਾ ਵੜੇ । ਕਿਉਂ ਆਪਣੀ ਅਕਲ ਦਾ ਦਿਵਾਲਾ ਕੱਢ ਕੇ ਲੋਕਾਂ ਨੂੰ ਤਮਾਸ਼ਾ ਦਿਖਾ ਰਹੇ ਹੋ ਅਤੇ ਕੌਮ ਦਾ ਕੀਮਤੀ ਸਮਾਂ ਅਤੇ ਪੈਸਾ ਆਪਣੀ ਲਿਖਤਾਂ ਰਾਹੀ ਬਰਬਾਦ ਕਰ ਰਹੇ ਹੋ ? ਕੁਝ ਅਕਲ ਤੋਂ ਕੰਮ ਲਉ।

(ਖ) **ਦਸ਼ਮੇਸ਼ ਜੀ 5 ਸਾਲ ਦੀ ਉਮਰ ਵਿਚ ਪੰਜਾਬ ਆ ਗਏ ਸੀ। ਉਨ੍ਹਾਂ ਦੀ ਰਚਨਾ ਪੰਜਾਬੀ ਵਿਚ ਹੋਣੀ ਚਾਹੀਦੀ ਸੀ ਪਰ ਬਚਿਤ੍ਰ ਨਾਟਕ ਸਾਰਾ ਬ੍ਰਿਜਭਾਸ਼ਾ ਗੋਪੀਆਂ ਦੀ ਭਾਸ਼ਾ ਵਿਚ ਲਿਖਿਆ ਹੋਇਆ ਹੈ।**

ਤੁਹਾਡੇ ਇਸ ਬੇ ਬੁਨਿਆਦ ਸਵਾਲ ਨੇ ਤੁਹਾਡੀ ਵਿਦਿਅਕ ਯੋਗਤਾ ਦਾ ਦਿਵਾਲਾ ਕੱਢ ਦਿੱਤਾ ਹੈ ।ਮੋਟੀ ਤੋਂ ਮੋਟੀ ਬੁੱਧੀ ਦੇ ਵਿਅਕਤੀ ਨੂੰ ਭੀ ਪਤਾ ਹੈ ਕਿ ਬੋਲੀ ਕੋਈ ਭੀ ਹੋਵੇ ਇਹ ਕੇਵਲ ਵਿਚਾਰਾਂ ਦੇ ਆਦਾਨ ਪ੍ਰਦਾਨ ਕਰਨ ਲਈ ਹੁੰਦੀ ਹੈ। ਇਸ ਦੀ ਬਣਤਰ ਅਤੇ ਸ਼ੈਲੀ ਦਾ ਵਿਕਾਸ ਭੂਗੋਲਕ, ਇਤਿਹਾਸਕ, ਸਮਾਜਕ ਅਤੇ ਧਾਰਮਕ ਵਿਸ਼ਵਾਸ਼ ਅਤੇ ਰੀਤਾਂ ਨਾਲ ਪੜਾਅ ਵਾਰ ਹੋ ਕੇ ਆਖੀਰ ਕਿਸੇ ਰੂਪ ਨੂੰ ਧਾਰਨ ਕਰਦੀ ਹੈ । ਬਲਕਿ ਸਮੇਂ ਦੇ ਅਨੁਸਾਰ ਬਦਲਦੀਆਂ ਪਰਸਥਿਤੀਆਂ ਵਿਚ ਇਸ ਦਾ ਵਿਕਾਸ ਨਿਰੰਤਰ ਹੁੰਦਾ ਹੈ। ਨਵੀਂ ਸ਼ਬਦਾਵਲੀ ਵਧਦੀ ਜਾਂਦੀ ਹੈ ਅਤੇ ਕਈ ਪੁਰਾਣੇ ਸ਼ਬਦ ਅਲੋਪ ਹੋ ਜਾਂਦੇ ਹਨ।

ਸੰਸਕ੍ਰਿਤ ਭਾਸ਼ਾ ਤੋਂ ਪਿਛੋਂ ਪਾਲੀ ਭਾਸ਼ਾ ਅਤੇ ਹੋਰ ਉਪ ਭਾਸ਼ਾਵਾਂ ਤੋਂ ਪਿਛੋਂ ਬ੍ਰਿਜ ਭਾਸ਼ਾ ਦੀ ਸਰਦਾਰੀ ਉਤਰੀ ਭਾਰਤ ਦੇ ਬਹੁਤ ਵੱਡੇ ਖਿੱਤੇ ਵਿਚ ਬਣੀ ਰਹੀ ।ਪੰਜਾਬੀ ਭਾਸ਼ਾ ਨਾਲੋਂ ਕਿਤੇ ਵੱਡੇ ਅਮੀਰ ਵਿਰਸੇ ਦੀ ਮਾਲਕ ਇਹ ਬ੍ਰਿਜ ਭਾਸ਼ਾ ਹੈ ।ਸਿਖ ਧਰਮ ਦਾ ਵੀਹਵੀਂ ਸਦੀ ਤੱਕ ਦਾ ਦੋ ਤਿਹਾਈ ਸਾਹਿਤ ਇਸੇ ਭਾਸ਼ਾ ਵਿਚ ਹੈ ਇਥੋਂ ਤਕ ਕਿ ਗੁਰਮਤਿ ਦੇ ਮਹਾਨ ਫਿਲਾਸਫਰ ਅਤੇ ਸਿਖੀ ਦੇ ਵੇਦ ਵਿਆਸ ਕਹਾਉਣ ਵਾਲੇ ਭਾਈ ਗੁਰਦਾਸਬ ਜੀ ਦੇ ਕਬਿਤ ਸਵੱਈਯੇ ਇਸੇ ਬ੍ਰਿਜ ਭਾਸ਼ਾ ਵਿਚ ਹਨ ।

ਪੰਜਾਬੀ ਭਾਸ਼ਾ, ਜਿਸ ਤੇ ਤੁਸੀਂ ਮਾਣ ਕਰਕੇ ਅੱਜ ਬ੍ਰਿਜ ਭਾਸ਼ਾ ਨੂੰ ਗੋਪੀਆਂ ਦੀ ਭਾਸ਼ਾ ਕਹਿ ਰਹੇ ਹੋ ਵੀਹਵੀਂ ਸਦੀ ਦੇ ਸ਼ੁਰੂ ਤੱਕ ਕੋਈ ਸੂਝਵਾਨ ਵਿਦਵਾਨ ਇਸ ਨੂੰ ਪ੍ਰਵਾਨ ਕਰਨ ਨੂੰ ਕਤਰਾਉਂਦਾ ਸੀ ਅਤੇ ਪੰਜਾਬੀ ਨੂੰ ਗਵਾਰਾਂ ਦੀ ਬੋਲੀ ਕਿਹਾ ਜਾਂਦਾ ਸੀ। ਇਹ ਸਭ ਤੋਂ ਪਹਿਲਾਂ ਭਾਈ ਵੀਰ ਸਿੰਘ ਜੀ ਅਤੇ ਉਨ੍ਹਾਂ ਤੋਂ ਪਿਛੋਂ ਆਏ ਵਿਦਵਾਨਾਂ ਦਾ ਸਦਕਾ ਅਤੇ ਪੰਜਾਬੀ ਸੂਬਾ ਬਣਨ ਕਰ ਕੇ ਹੀ ਅਜ ਇਸ ਦੀ ਸਰਦਾਰੀ ਦੁਨੀਆ ਵਿਚ ਚਮਕ ਰਹੀ ਹੈ।

ਜੇ ਬ੍ਰਿਜ ਭਾਸ਼ਾ ਗੋਪੀਆਂ ਦੀ ਭਾਸ਼ਾ ਹੈ ਤਾਂ ਫ਼ਾਰਸੀ ਅਤੇ ਹੋਰ ਭਾਸ਼ਾਵਾਂ ਬਾਰੇ ਤੁਹਾਡੀ ਕੀ ਰਾਇ ਹੈ ? ਇਨ੍ਹਾਂ ਨੂੰ ਤੁਸੀਂ ਕੀ ਕਹੋਗੇ ? ਯਾਂ ਤਾਂ ਹਿੰਦੂਆਂ ਵਾਂਗ ਮਲੇਛ ਭਾਸ਼ਾ ਦੀ ਉਪਾਧੀ ਦੇਵੋਗੇ ਜਾਂ ਫਿਰ ਕੋਈ ਹੋਰ ।ਇਸ ਤਰ੍ਹਾਂ ਫਿਰ ਤਿਲੰਗ ਰਾਗ ਦਾ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੇ

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥ (ਅੰਕ** 721)

ਕੀ ਇਸ ਸ਼ਬਦ ਨੂੰ ਮਲੇਛ ਭਾਸ਼ਾ ਕਹਿ ਕੇ ਨਕਾਰ ਦੇਵੋਗੇ ?

ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਆਏ ਅਰਬੀ ਤੁਰਕੀ ਅਤੇ ਫਾਰਸੀ ਦੇ ਸ਼ਬਦਾਂ ਦਾ ਕੀ ਕਰੋਗੇ ?

ਸੋ ਬਚਿਤ੍ਰ ਨਾਟਕ ਬਾਰੇ ਇਹ ਦੂਸ਼ਨ ਲਗਾ ਕੇ ਤੁਸੀਂ ਵਿਦਵਾਨਾਂ ਦੀ ਕਤਾਰ ਵਿਚ ਬੈਠਣ ਦੇ ਯੋਗ ਨਹੀਂ ਰਹੇ, ਕੁਝ ਸ਼ਰਮ ਕਰੋ ।

ਬਾਕੀ ਦਸ਼ਮੇਸ਼ ਪਿਤਾ ਦੀ ਨਿਰੋਲ ਪੰਜਾਬੀ ਰਚਨਾ ਚੰਡੀ ਦੀ ਵਾਰ ਅਤੇ "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਤੁਸੀਂ ਉਸ ਨੂੰ ਕਿਹੜਾ ਗੁਰੂ ਕ੍ਰਿਤ ਮੰਨਣ ਲਈ ਤਿਆਰ ਹੋ ।ਉੱਥੇ ਤੁਸੀਂ ਇਹ ਹੁੱਜਤ ਕੱਢ ਮਾਰੀ ਕਿ "ਸੂਲ ਸੁਰਾਹੀ" ਕਿਸੇ ਪਿਅਕੜ ਵੱਲ ਸੰਕੇਤ ਕਰਦਾ ਹੈ ਅਤੇ "ਭੱਠ ਖੇੜਿਆਂ ਦਾ ਰਹਿਣਾ" ਇਹ ਹੀਰ ਰਾਂਝੇ ਦੇ ਪਿੰਡ ਖੇੜੇ ਬਾਰੇ ਲਿਖਿਆ ਹੈ ਇਸ ਵਾਸਤੇ ਇਹ ਦਸ਼ਮੇਸ਼ ਕ੍ਰਿਤ ਨਹੀਂ ।

ਹੁਣ ਜਿਸ ਬੰਦੇ ਨੂੰ ਪੰਜਾਬੀ ਭਾਸ਼ਾ ਅਤੇ ਪੰਜਾਬ ਦੇ ਪਿੰਡਾਂ ਬਾਰੇ ਕੋਈ ਗਿਆਨ ਹੀ ਨਾ ਹੋਵੇ ਉਸ ਦਾ ਕੀ ਇਲਾਜ ਹੋ ਸਕਦਾ ਹੈ, ਪੰਜਾਬੀ ਬੋਲੀ ਵਿਚ ਖੇੜੇ ਦੇ ਕੀ ਅਰਥ ਹਨ ਦਾ ਪਤਾ ਨਾ ਹੋਵੇ ਉਸਦਾ ਕੀ ਕਰੀਏ ? ਪੰਜਾਬ ਵਿਚ ਅਣਗਿਣਤ ਪਿੰਡ ਖੇੜੇ ਨਾਮ ਵਾਲੇ ਹਨ ।ਅਨੇਕਾਂ ਪਿੰਡਾਂ ਦੇ ਵਿਚਕਾਰ ਇਕ ਉਚੇ ਚਬੂਤਰੇ ਤੇ ਪੂਜਣ ਵਾਲੇ ਥੜੇ ਬਣੇ ਹੋਏ ਹਨ ਉਸ ਨੂੰ ਖੇੜਾ ਕਹਿੰਦੇ ਹਨ ।ਭਾਈ ਕਾਹਨ ਸਿੰਘ ਦੇ ਮਹਾਨ ਕੋਸ਼ ਅਨੁਸਾਰ ਖੇੜੇ ਦੇ ਅਰਥ ਹਨ : ਪਿੰਡ, ਗ੍ਰਾਮ "ਪ੍ਰਿਥਮੇ ਬਸਿਆ ਸਤਿ ਕੇ ਖੇੜਾ (ਰਾਮ: ਮ: ਪ:) "ਭੱਠ ਖੇੜਿਆਂ ਦਾ ਰਹਿਣਾ" (ਹਜਾਰੇ 10) ਭਾਵ-ਦੇਹ, ਸਰੀਰ ।

ਲੁਧਿਆਣਾ ਅਤੇ ਮਾਲਵੇ ਵਿਚ ਲੋਕਾਂ ਦਾ ਤਕੀਆ ਕਲਾਮ ਹੈ ਨਗਰ ਖੇੜਾ ਵਸਦਾ ਰਹੇ ਅਤੇ ਇਤਿਹਾਸ ਅਨੁਸਾਰ ਇਹ ਸ਼ਬਦ ਭੀ ਮਹਾਰਾਜ ਨੇ ਮਾਛੀਵਾੜੇ ਤਹਿਸੀਲ ਸਮਰਾਲਾ ਅਤੇ ਜ਼ਿਲਾ ਲੁਧਿਆਣਾ ਵਿਚ ਉਚਾਰਨ

ਕੀਤਾ ਸੀ । ਪਰ ਤੁਸੀਂ ਅਤੇ ਤੁਹਾਡੀ ਮਤਿ ਵਾਲਿਆਂ ਨੇ ਕੇਵਲ ਹੀਰ ਦਾ ਪਿੰਡ ਕਹਿ ਕੇ ਇਸ ਸ਼ਬਦ ਨੂੰ ਖੰਡਣ ਦਾ ਬੀੜਾ ਚੁਕਿਆ ਹੋਇਆ ਹੈ । ਕਹਾਵਤ ਹੈ "ਮੈਂ ਤੇਰੇ ਵਸਣਾ ਨਹੀਂ, ਕਿਉਂਕਿ ਤੇਰੀ ਖਾਂਦੇ ਦੀ ਦਾੜ੍ਹੀ ਹਿਲਦੀ ਹੈ।"

ਤੁਹਾਡੀ ਲਿਖਤ ਅਨੁਸਾਰ ਇਹ ਗ੍ਰੰਥ ਦਸ਼ਮੇਸ਼ ਪਿਤਾ ਦੇ ਜੋਤੀ ਜੋਤ ਸਮਾਉਣ (1708) ਪਿਛੋਂ ਹੋਂਦ ਵਿਚ ਆਇਆ ਹੈ । ਜੇ ਸਮੇਂ ਦੀਆਂ ਪਰਸਥਿਤੀਆਂ ਵੱਲ ਝਾਤ ਮਾਰੀਏ ਤਾਂ ਦਸ਼ਮੇਸ਼ ਪਿਤਾ ਦੇ ਜੋਤੀ ਜੋਤ ਸਮਾਉਣ ਤੋਂ ਲੈ ਕੇ ਮਿਸਲਾਂ ਦੇ ਸਥਾਪਤ ਹੋਣ ਤੱਕ ਖਾਲਸੇ ਨੂੰ ਝਾੜੀ ਜਾਂ ਪਹਾੜੀ ਗੁਜ਼ਰ ਕਰਨਾ ਪਿਆ ਹੈ । ਉਸ ਵਕਤ ਨਾ ਪੰਥ ਵਿਚ ਇੰਨੇ ਲਿਖਾਰੀ ਸੀ ਨਾ ਹੀ ਛਾਪਾ ਖਾਨੇ ਸੀ ਕਿ ਇਸ ਗ੍ਰੰਥ ਦੇ ਉਤਾਰੇ ਕਰ ਕੇ ਪੰਥ ਵਿਚ ਵੰਡੇ ਜਾ ਸਕਦੇ । ਅਜਿਹੇ ਬਿਖੜੇ ਸਮੇਂ ਵਿਚ ਅਜਿਹੀ ਔਖੀ ਭਾਸ਼ਾ ਵਾਲੇ ਗ੍ਰੰਥ ਨੂੰ ਯਾਦ ਕਰਨਾ ਭੀ ਕੋਈ ਆਸਾਨ ਗੱਲ ਨਹੀਂ ਸੀ । ਪਰ ਇਤਿਹਾਸ ਦੀ ਗਵਾਹੀ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਇਹ ਗ੍ਰੰਥ ਆਮ ਸਿਖਾਂ ਕੋਲ ਉਪਲਬਧ ਸੀ ।

ਮੱਸਾ ਰੰਘੜ ਦਾ ਸਿਰ ਵੱਢਣ ਵਾਲੇ ਬਾਬਾ ਮਹਿਤਾਬ ਸਿੰਘ ਦੇ ਪੋਤੇ ਭਾਈ ਰਤਨ ਸਿੰਘ ਭੰਗੂ ਪਹਿਲੇ ਸਿੱਖ ਇਤਿਹਾਸਕਾਰ ਦੇ ਪ੍ਰਾਚੀਨ ਪੰਥ ਪ੍ਰਕਾਸ਼ ਅਨੁਸਾਰ ਬਾਬੇ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਪਿਛੋਂ ਸਭ ਤੋਂ ਪਹਿਲੀ ਸ਼ਹੀਦੀ ਭਾਈ ਤਾਰਾ ਸਿੰਘ ਵਾਂਅ ਦੀ ਹੋਈ । ਜਦ ਤੁਰਕ ਫੌਜ ਨੇ ਤਾਰਾ ਸਿੰਘ ਤੇ ਚੜ੍ਹਾਈ ਕੀਤੀ ਉਸ ਕੋਲ ਸਿੰਘ ਥੋੜੇ ਹੀ ਸਨ । ਸਿੰਘਾਂ ਨੇ ਭਾਈ ਤਾਰਾ ਸਿੰਘ ਨੂੰ ਸਲਾਹ ਦਿੱਤੀ ਕਿ ਹੁਣ ਇਕ ਪਾਸੇ ਹੋ ਜਾਈਏ ਫੌਜ ਬਹੁਤੀ ਆ ਰਹੀ ਹੈ ।

ਭਾਈ ਸਾਹਿਬ ਨੇ ਸਿੰਘਾਂ ਨੂੰ ਕਿਹਾ ਕਿ ਅਰਦਾਸ ਕਰ ਕੇ ਪੋਥੀ (ਜੋ ਉਨ੍ਹਾਂ ਕੋਲ ਸੀ) ਵਿਚ ਹੁਕਮ ਲੈ ਲਵੋ । ਅਰਦਾਸ ਕਰ ਕੇ ਜੋ ਸ਼ਬਦ ਆਇਆ ਉਹ ਇਹ ਸੀ ।

ਸ੍ਵੈਯਾ :-

**ਜੋ ਕਹੂੰ ਕਾਲ ਤੇ ਭਾਜ ਕੈ ਬਾਚਯਤ,**
**ਤੌ ਕਿਹ ਕੁੰਟ ਕਹੋ ਭਜ ਜੈਯੇ ।**
**ਆਗੇ ਹੂੰ ਕਾਲ ਧਰੇ ਅਸਿ ਗਾਜਤ,**
**ਛਾਜਤ ਹੈ ਜਿਹ ਤੇ ਨਸਿ ਐਯੇ ।**
**ਐਸੋ ਨ ਕੋ ਗਯੋ ਕੋਈ ਸੁ ਦਾਵ ਰੇ,**
**ਜਾਹਿ ਉਪਾਵ ਸੋ ਘਾਵ ਬਚੈਯੇ ।**
**ਜਾਂ ਤੇ ਨ ਛੂਜ਼ਟੀਐ ਮੂੜ੍ਹ ! ਕਹੁ,**
**ਹੱਸ ਤਾਂ ਕੀ ਨ ਕਯੋ ਨ ਸਰਣਾਗਤ ਜੈਯੇ । (ਬਚਿਤ੍ਰ ਨਾਟਕ 96)**

ਇਸ ਸਵੱਈਯੇ ਦੇ ਪਾਠ ਪਿਛੋਂ ਭਾਈ ਸਾਹਿਬ ਨੇ ਸਾਰੇ ਸਿੰਘਾਂ ਨੂੰ ਕਿਹਾ ਕਿ ਗੁਰਬਾਣੀ ਦੇ ਹੁਕਮ ਅਨੁਸਾਰ ਮੈਂ ਤਾਂ ਇਥੇ ਹੀ ਸ਼ਹੀਦੀ ਪਾਵਾਂਗਾ। ਤੁਹਾਡੇ ਵਿਚੋਂ ਜੇ ਕਿਸੇ ਨੇ ਸ਼ਹੀਦ ਹੋਣਾ ਹੈ ਉਹ ਰਹੇ ਬਾਕੀ ਚਲੇ ਜਾਵੋ। ਤਾਂ ਤੇ ਸਭ ਨੇ ਇਕੱਠੇ ਲੜ ਕੇ ਸ਼ਹੀਦੀ ਪਾਈ। ਭਾਈ ਸਾਹਿਬ ਦੇ ਨਾਉਂ ਤੇ ਹੁਣ ਤੱਕ ਉਨ੍ਹਾਂ ਦੇ ਪਿੰਡ ਵਿਚ ਸ਼ਹੀਦੀ ਮੇਲਾ ਲਗਦਾ ਹੈ।

ਸਾਨੂੰ ਪੱਕੀ ਉਮੀਦ ਹੈ ਕਿ ਤੁਸੀਂ ਆਪਣੀ ਪੁਲਿਸ ਦੀ ਆਲਾ ਹਿਕਮਤੇ ਅਮਲੀ ਅਨੁਸਾਰ ਇਸ ਗ੍ਰੰਥ ਨੂੰ ਭੀ ਕਿਸੇ ਬ੍ਰਾਹਮਣ ਦਾ ਲਿਖਿਆ ਸਾਬਤ ਕਰਨ ਦੀ ਪੂਰੀ ਕੋਸ਼ਿਸ਼ ਕਰੋਗੇ । (ਜਦ ਕਿ ਇਸ ਗ੍ਰੰਥ ਦੇ ਅਸਲ ਦੀ ਇਕ ਨਕਲ ਮਹਾਰਾਜਾ ਪਟਿਆਲੇ ਦੀ ਲਾਇਬ੍ਰੇਰੀ ਵਿਚ ਮੌਜੂਦ ਹੈ ਦੂਸਰੀ ਕਾਪੀ ਈਸਟ ਇੰਡੀਆ ਕੰਪਨੀ ਵਲੋਂ ਲੰਦਨ ਭੇਜੀ ਗਈ)

ਤੁਸੀਂ ਸਿਰਫ ਕਿਸੇ "ਸ਼ਿਵ ਭਗਤ ਬ੍ਰਾਹਮਣ ਲੇਖਕ ਇਸ ਗ੍ਰੰਥ ਦਾ ਕਰਤਾ" ਕਹਿ ਕੇ ਖੂਹ ਵਿਚ ਇੱਟ ਮਾਰੀ ਹੈ ਜਿਸ ਦਾ ਕੋਈ ਥਾਉਂ ਥੇਹ ਨਹੀਂ। ਕਿਹਾ ਚੰਗਾ ਹੁੰਦਾ ਜੇ ਖੋਜ ਕਰਕੇ ਉਸ ਬ੍ਰਾਹਮਣ ਦਾ ਨਾਉਂ ਅਤੇ ਪਿੰਡ ਦਾ ਪਤਾ ਭੀ ਦੱਸਦੇ ਅਤੇ ਨਾਲ ਹੀ ਉਸ ਦੀਆਂ ਹੋਰ ਕ੍ਰਿਤਾਂ ਦਾ ਪਤਾ ਭੀ ਦਸਦੇ ਤਾਂ ਕਿ ਤੁਹਾਡੀ ਖੋਜ ਦੀ ਪੜਚੋਲ ਕਰ ਕੇ ਕੋਈ ਸਿੱਟਾ ਕੱਢਿਆ ਜਾ ਸਕਦਾ। ਹੁਣ ਉਹ ਗੱਲ ਹੋਈ ਕਿ ਭਾਈ ਮੈਂ ਫਲਾਣੇ ਦੇ ਘਰ ਜਾਣਾ ਹੈ ਕਿਥੇ ਹੈ ? ਉੱਤਰ ਮਿਲਿਆ ਜਿਸ ਘਰ ਤੇ ਕਾਉਂ ਬੈਠਾ ਹੈ। ਜਦ ਬੰਦਾ ਘਰ ਕੋਲ ਪਹੁੰਚਾ ਕਾਉਂ ਉਡ ਕੇ ਦਸ ਘਰ ਛੱਡ ਕੇ ਹੋਰ ਮਕਾਨ ਤੇ ਜਾ ਬੈਠਾ ਸਾਰਾ ਦਿਨ ਫਿਰਦਾ ਰਿਹਾ ਨ ਕਾਉਂ ਉਡਣੋ ਹਟਿਆ ਤੇ ਨਾ ਮਕਾਨ ਲੱਭਾ । ਤੁਹਾਡੀ ਇੱਡੀ ਵੱਡੀ ਮਿਹਨਤ ਨੂੰ ਕਿਸ ਤਰ੍ਹਾਂ ਪੜਚੋਲੀਏ ਤੇ ਕੀ ਨਿਰਣਾ ਕੱਢੀਏ ?

ਅਸਲੀਅਤ ਇਹ ਹੈ ਕਿ ਤੁਸੀਂ ਇਸ ਗ੍ਰੰਥ ਦਾ ਅਧਿਐਨ ਨਿਰਪੱਖ ਹੋ ਕੇ ਨਹੀਂ ਕੀਤਾ। ਤੁਸਾਂ ਪਹਿਲਾਂ ਹੀ ਇਹ ਮਨ ਵਿਚ ਧਾਰ ਕੇ ਕਿ ਇਸ ਨੂੰ ਬ੍ਰਾਹਮਣ ਦੀ ਕ੍ਰਿਤ ਸਾਬਤ ਕਰਨਾ ਹੈ, ਇਸ ਦਾ ਵਿਸ਼ਲੇਸ਼ਨ ਕੀਤਾ ਹੈ । ਪੰਜਾਬ ਪੁਲਿਸ ਵਿਚ ਇਸੇ ਤਰ੍ਹਾਂ ਹੁੰਦਾ ਹੈ ਥਾਣੇਦਾਰ ਨੂੰ ਖੁਸ਼ ਕਰ ਕੇ F.I.R. ਦਾ ਮੂੰਹ ਜਿਧਰ ਮਰਜ਼ੀ ਘੁਮਾ ਦਿਉ ।

ਜੇ ਇਸ ਗ੍ਰੰਥ ਵਿਚਲੀ ਬੋਲੀ, ਸ਼ੈਲੀ, ਛੰਦਾਂ ਦੀ ਚਾਲ ਅਤੇ ਸ਼ਬਦਾਵਲੀ ਵੱਲ ਹੀ ਨਿਰਪੱਖ ਹੋ ਕੇ ਸਰਸਰੀ ਨ੍ਰਿਗਾ ਮਾਰ ਲੈਂਦੇ ਹਾਂ ਤਾਂ ਤੁਹਾਨੂੰ ਅਸਲੀਅਤ ਦਾ ਬਾਖੂਬੀ ਪਤਾ ਚੱਲ ਜਾਂਦਾ । ਜੇ ਇਹ ਕਿਸੇ ਬ੍ਰਾਹਮਣ ਦੀ ਕ੍ਰਿਤ ਹੁੰਦੀ ਤਾਂ ਹੁਣ ਤੱਕ ਇਹ ਕੇਵਲ ਖਾਲਸਾ ਪੰਥ ਦੀ ਵਿਰਾਸਤ ਹੀ ਕਿਉਂ ਰਹੀ ? ਇਸ ਨੂੰ ਸਨਾਤਨ ਧਰਮ ਨੇ ਕਿਉਂ ਨ ਅਪਣਾਇਆ ਯਾ ਹੁਣ ਤੱਕ ਬਨਾਰਸ ਹਿੰਦੂ ਯੂਨੀਵਰਸਿਟੀਆਂ ਦਾ ਸ਼ਿੰਗਾਰ ਕਿਉਂ ਨ ਬਣ ਸਕੀ ?

ਇਸ ਗ੍ਰੰਥ ਵਿਚ ਜਗ੍ਹਾ ਜਗ੍ਹਾ ਬੇਦਾਂ ਅਤੇ ਪਛਮੀ ਮੱਤ ਦੀਆਂ ਕਤੇਬਾਂ ਦਾ ਖੰਡਨ ਹੈ, ਕੋਈ ਬ੍ਰਾਹਮਣ ਬੇਦਾਂ ਦਾ ਖੰਡਨ ਨਹੀਂ ਕਰ ਸਕਦਾ। ਐਸਾ ਕੋਈ ਗ੍ਰੰਥ ਹੈ ? ਜੋ ਕਿ ਉਸ ਸਮੇਂ ਦੇ ਬ੍ਰਾਹਮਣ ਦਾ ਲਿਖਿਆ ਹੋਵੇ ਅਤੇ ਉਸ ਵਿਚ ਬ੍ਰਾਹਮਣ ਦੀ ਵਡਿਆਈ ਨ ਦਰਜ ਹੋਵੇ ਅਤੇ ਸ਼ੂਦਰਾਂ ਵਾਸਤੇ ਨਫਰਤ ਨ ਦਿਖਾਈ ਹੋਵੇ । ਪਰ ਇਸ ਗ੍ਰੰਥ ਵਿਚ ਦੋਨੋਂ ਨਹੀਂ ਹਨ ।

ਐਸਾ ਕੋਈ ਬ੍ਰਾਹਮਣ ਕਵੀ ਨਜ਼ਰ ਨਹੀਂ ਆਉਂਦਾ ਜੋ ਆਪਣੀ ਰਚਨਾ ਸ਼ੁਰੂ ਕਰਨ ਤੋਂ ਪਹਿਲਾਂ 'ਓਮ ਨਮੋ ਸ਼ਿਵਾਇ' ਜਾਂ ਸੁਰਸਤੀ ਦੇਵੀ ਜਾਂ ਹੋਰ ਕਿਸੇ ਦੇਵੀ ਦੇਵਤੇ ਦੀ ਉਪਮਾ ਰੂਪ ਬੇਨਤੀ ਨਾ ਕਰਦਾ ਹੋਵੇ । ਇਸ ਦਾ ਇਸ ਗ੍ਰੰਥ ਵਿਚ ਅਭਾਵ ਹੈ । ਇਸ ਵਾਸਤੇ ਇਸ ਗ੍ਰੰਥ ਦਾ ਕਰਤਾ ਕੋਈ ਬ੍ਰਾਹਮਣ ਨਹੀਂ ਹੋ ਸਕਦਾ ।

ਤੁਹਾਡੀ ਬੁੱਧੀ ਅਜੇ ਅਰਧ ਗ੍ਰਿਹਣੀ ਹੈ ਇਸ ਲਈ ਇਸ ਗ੍ਰੰਥ ਨੂੰ ਬ੍ਰਾਹਮਣ ਲਿਖਤ ਕਹਿ ਰਹੇ ਹੋ ਜਿਸ ਦਿਨ ਪੂਰਾ ਗ੍ਰਹਿਣ ਲੱਗ ਗਿਆ ਉਸ ਦਿਨ ਤੁਹਾਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਗਤ ਬਾਣੀ ਦੇ ਸ਼ਬਦ ਭੀ ਇਸੇ ਤਰ੍ਹਾਂ ਲਗਣਗੇ ਤੇ ਤੁਹਾਡੀ ਪਰਖ ਕਸਵਟੀ ਇਸ ਨੂੰ ਗੁਰਬਾਣੀ ਮੰਨਣ ਤੋਂ ਇਨਕਾਰੀ ਹੋ ਜਾਵੇਗੀ ।

ਅੱਜ ਤੋਂ ਤਕਰੀਬਨ ਇਕ ਸਾਲ ਪਹਿਲਾਂ ਮੈਂ "ਕੰਨੀ ਬੁੱਜੇ ਦੇ ਰਹਾਂ" ਵਾਲਾ ਆਪਣਾ ਲੇਖ ਸਪੋਕਸਮੈਨ ਚੰਡੀਗੜ੍ਹ ਅਤੇ ਸਿਖ ਵਿਰਸਾ ਕੈਨੇਡਾ ਨੂੰ ਭੇਜਿਆ ਸੀ । ਸਪੋਕਸ ਮੈਨ ਨੇ ਤਾਂ ਮੇਰੇ ਲੇਖ ਨੂੰ ਤਰੋੜ ਮਰੋੜ ਕੇ ਇਕ ਚਿੱਠੀ ਦੇ ਰੂਪ ਵਿਚ ਛਾਪਿਆ ਸੀ ਪਰ ਸਿਖ ਵਿਰਸੇ ਨੇ ਇਸ ਨੂੰ ਪੂਰਨ ਰੂਪ ਵਿਚ ਛਾਪਿਆ ਸੀ ।

ਇਸ ਲੇਖ ਵਿਚ ਮੈਂ ਖਦਸ਼ਾ ਜ਼ਾਹਰ ਕੀਤਾ ਸੀ ਕਿ ਅੱਜ ਦਾ ਦਸਮ ਗ੍ਰੰਥ ਦੇ ਖੰਡਣ ਪਿਛੇ ਗਹਿਰੀ ਸਾਜ਼ਸ਼ ਕੰਮ ਕਰਦੀ ਹੈ । ਜਿਸ ਦਾ ਮਨੋਰਥ ਪਹਿਲਾਂ ਸਿਖ ਮਨਾਂ ਵਿਚੋਂ ਇਹ ਬਾਣੀ ਕੱਢਣਾ ਹੈ ਫਿਰ ਦਸਮ ਪਿਤਾ ਤੋਂ ਮੁਨਕਰ ਕਰਾਉਣਾ ਹੈ । ਤੁਹਾਡੀਆਂ ਤਾਜ਼ਾ ਹਰਕਤਾਂ ਤੋਂ ਸਾਡਾ ਇਹ ਨਿਸਚਾ ਪਰਪੱਕ ਹੋ ਗਿਆ ਹੈ ।

ਪਹਿਲਾਂ ਤੁਸੀਂ ਆਪਣੀਆਂ ਲਿਖਤਾਂ ਵਿਚ ਬੇਹੂਦੀਆਂ ਕੁਤਰਕਾਂ ਕਰ ਕੇ ਦਸਮ ਪਿਤਾ ਦੀ ਬਾਣੀ ਖੰਡਣ ਕੀਤੀ। ਫਿਰ ਤੁਸੀਂ ਬਚਿਤ੍ਰ ਨਾਟਕ ਦੇ ਖੰਡਨ ਦੀ ਵਚਿਤ੍ਰ ਕਲਾ ਦੁਆਰਾ ਸਿੱਖਾਂ ਨੂੰ ਖਾਲਸੇ ਦੇ ਇਕ ਅਹਿਮ ਚਿੰਨ, ਕ੍ਰਿਪਾਨ ਤੋਂ ਬੇਮੁਖ ਹੋਣ ਦਾ ਸੱਦਾ ਦਿੱਤਾ ਅਤੇ ਹੁਣ ਤੁਸੀਂ ਅਮਰੀਕਾ ਦੀ ਨਿਯੂ ਜਰਸੀ ਸਟੇਟ ਦੇ ਗਲੈਨ ਰੋਕ ਦੇ ਗੁਰਦੁਆਰੇ ਵਿਚ ਖੰਡੇ ਬਾਟੇ ਦੇ ਅੰਮ੍ਰਿਤ ਦੇ ਵਿਰੁਧ ਭਾਸ਼ਨ ਦੇ ਕੇ ਸੰਗਤ ਤੋਂ ਫਿਟਕਾਰਾ ਦੇ ਭਾਗੀ ਬਣੇ ਹੋ ।

ਪਿਛਲੀ ਸਦੀ ਦੇ ਕਵੀ ਗਿਰਧਰ ਜੀ ਦੇ ਕੁੰਡਲੀਏ ਬੜੇ ਮਸ਼ਹੂਰ ਹੋਏ ਹਨ ਉਨ੍ਹਾਂ ਦਾ ਇਹ ਕੁੰਡਲੀਆ ਤੁਹਾਡੇ ਤੇ ਬਿਲਕੁਲ ਠੀਕ ਬੈਠਦਾ ਹੈ ।

**ਨਾਨਾ ਲਿਬਸਾ ਰਿਦੇ ਮੇ ਬਨ ਬੈਠੇ ਉਲਿਆਇ ।**
**ਐਸੇ ਪੀਰ ਮੁਰੀਦ ਕੋ ਦੋਨੋ ਕੋ ਜੁਤਿਆਇ ।**
**ਦੋਨੋਂ ਕੁ ਜੁਤਿਆਇ ਮਗ਼ਜ਼ ਕਰ ਤਿਨ ਕਾ ਪੋਲਾ ।**
**ਪੈਰੋਂ ਲਾਹ ਕੇ ਦੇ ਧੜਾ ਧੜਾ ਜੂਤਾ ਸੋਲ੍ਹਾ ।**
**ਕਹਿ ਗਿਰਧਰ ਕਵਿ ਰਾਇ ਪਹਰ ਫਕਰੋ ਕਾ ਬਾਨਾ ।**
**ਅਜੇ ਨ ਲਿਬਸਾ ਤਜੇ ਪੈ ਜਾਰ ਤਿਨ ਕੇ ਸਿਰ ਕਾਨਾ ।**

ਸੋ ਕਾਲਾ ਅਫਗਾਨਾ ਜੀ ! ਅਜੇ ਤਾਂ ਸੰਗਤਾਂ ਦੀਆਂ ਫਿਟਕਾਰਾਂ ਹੀ ਮਿਲੀਆਂ ਹਨ ਉਹ ਦਿਨ ਦੂਰ ਨਹੀਂ ਜਦੋਂ ਤੁਹਾਡਾ ਅਸਲੀ ਚਿਹਰਾ ਸੰਗਤਾਂ ਅੱਗੇ ਬੇਨਕਾਬ ਹੋ ਜਾਵੇਗਾ ।

ਤੁਹਾਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਬੁਲਾਉਣ ਦੀਆਂ ਤਿਆਰੀਆਂ ਹੋ ਰਹੀਆਂ ਹਨ ਅਤੇ ਤੁਹਾਡੇ ਹਮਾਇਤੀ ਹੁਣ ਤੋਂ ਹੀ ਹਾਲ ਪਾਹਰਿਆ ਕਰਨ ਲੱਗ ਪਏ ਹਨ ਕਿ ਕੋਈ ਹੁਕਮਨਾਮਾ ਜਾਰੀ ਨਹੀਂ ਹੋਣਾ ਚਾਹੀਦਾ । ਪਹਿਲਾਂ ਤਾਂ ਉਮੀਦ ਹੈ ਤੁਸੀਂ ਆਉਗੇ ਹੀ ਨਹੀਂ ਪਰ ਜੇ ਆ ਭੀ ਜਾਵੋ ਤਾਂ ਅਕਾਲ ਤਖ਼ਤ ਸਾਹਿਬ ਜਾਣ ਤੋਂ

ਪਹਿਲਾਂ ਪਟਿਆਲੇ ਦਰਸ਼ਨ ਦੇਣਾ । ਇਥੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਜਾਂ ਸਿਖ ਰੈਲਿਜਨ ਅਕੈਡਮੀ ਵਿਚ ਸੰਗਤਾਂ ਸਾਹਮਣੇ ਤੁਹਾਡੇ ਨਾਲ ਖੁਲ੍ਹ ਕੇ ਗੱਲ ਕਰਾਂਗੇ ।

ਤੁਸੀਂ ਆਪਣੀਆਂ ਲਿਖਤਾਂ ਵਿਚ ਬੜੇ ਦਮਗਜੇ ਮਾਰੇ ਹਨ ਕਿ ਤੁਹਾਡੀਆਂ ਲਿਖਤਾਂ ਦਾ ਉੱਤਰ ਦੇਣ ਵਾਲਾ ਕੋਈ ਨਹੀਂ ਹੈ। ਜਿਨ੍ਹਾਂ ਹਸਤੀਆਂ ਦੇ ਤੁਸੀਂ ਨਾਉਂ ਲਿਤੇ ਹਨ ਉਨ੍ਹਾਂ ਨੂੰ ਤੁਹਾਡੇ ਵਾਂਗ ਨ ਤਾਂ ਡਾਲਰਾਂ ਦੀ ਮੁਫ਼ਤ ਵਰਖਾ ਹੁੰਦੀ ਹੈ ਨ ਹੀ ਉਹ ਸਿਰਫ਼ ਤੁਹਾਡੇ ਵਾਂਗ ਇਸੇ ਕੰਮ ਤੇ ਹਨ। ਦੂਸਰੇ ਕਹਾਵਤ ਹੈ "ਲਿਬੜੀ ਮੱਝ ਅਤੇ ਭੂਤਰੇ ਝੋਟੇ ਦੇ ਨੇੜੇ ਕੌਣ ਲੱਗੇ ? ਤੁਸੀਂ ਅਤੇ ਤੁਹਾਡੀ ਵੀਚਾਰਧਾਰਾ ਦੇ ਬੰਦੇ ਜੇ ਕਿਤੇ ਮਹਾਨ ਕੋਸ਼ ਨੂੰ ਹੀ ਦੇਖ ਲੈਂਦੇ ਤਾਂ ਦਸਮ ਗ੍ਰੰਥ ਦੇ ਖੰਡਣ ਦਾ ਹੀਅ ਨਾ ਕਰਦੇ । ਮਹਾਨ ਕੋਸ਼ ਦੇ ਪੰਨੇ 419 ਤੇ "ਗੁਰਮੁਖੀ" ਅਰਥਾਂ ਦੇ ਸੰਧਰਬ ਵਿਚ ਭਾਈ ਕਾਨ੍ਹ ਸਿੰਘ ਜੀ ਨੇ ਗੁਰਮੁਖੀ ਲਿਪੀ ਅੱਖਰਾਂ ਵਿਚ ਆਈ ਦਾ ਪੜਾਅ ਵਾਰ ਤਬਦੀਲੀ ਦਾ ਫੋਟੋਆਂ ਰਾਹੀਂ ਵਰਨਣ ਕੀਤਾ ਹੈ ।

ਇਸ ਵਿਚ ਇਕ ਫੋਟੋ ਵਿਚ ਦਸ਼ਮੇਸ਼ ਪਿਤਾ ਦੇ ਹਸਤ ਕਮਲਾਂ ਦੀ ਸ਼ਿਕਸ਼ਤਾ ਪੰਜਾਬੀ ਲਿਖਤ ਦੀ ਫੋਟੋ ਦਿੱਤੀ ਹੈ । ਨਾਲ ਹੀ ਇਹ ਲਿਖਿਆ ਹੈ ਕਿ ਇਹ ਫੋਟੋ ਭਾਈ ਮਨੀ ਸਿੰਘ ਜੀ ਵਲੋਂ ਇਕਤ੍ਰ ਕੀਤੀ ਦਸਮ ਗ੍ਰੰਥ ਦੀ ਬੀੜ ਜੋ ਹਜੂਰ ਸਾਹਿਬ ਪਈ ਹੈ ਦੇ ਪੰਨਾ 559 ਦੀ ਫੋਟੋ ਹੈ ਅਤੇ ਇਹ ਕਲਕੀ ਅਵਤਾਰ ਦੇ ਅਧਿਆਇ ਚੋਂ ਲਈ ਹੈ । ਇਸ ਦੇ ਨਾਲ ਹੀ ਪਾਠਕਾਂ ਦੇ ਗਿਆਤ ਲਈ ਉਨ੍ਹਾਂ ਨੇ ਇਸ ਦੇ ਹੁਣ ਦੇ ਗੁਰਮੁਖੀ ਸਰੂਪ ਦੇ ਅਖਰਾਂ ਵਿਚ ਲਿਖ ਕੇ ਅਰਥ ਭੀ ਕੀਤੇ ਹਨ । ਪਰ ਸਾਨੂੰ ਯਕੀਨ ਹੈ ਕਿ ਤੁਸੀਂ ਇਸ ਨੂੰ ਸ਼ਿਵ ਭਗਤ ਬ੍ਰਾਹਮਣ ਲੇਖਕ ਹੀ ਕਹੋਗੇ ਕਿਉਂਕਿ ਇਹ ਤੁਹਾਡੇ ਧੁਰ ਅੰਤਰ ਆਤਮੇ ਧਸਿਆ ਹੋਇਆ ਹੈ ।

ਲਗਦੇ ਹੱਥ ਹੀ ਚਰਿਤ੍ਰੋ ਪਖਿਯਾਨ ਦੀਆਂ ਲਿਖਤਾਂ ਬਾਰੇ ਜੋ ਤੁਸੀਂ ਅੱਡੀ ਚੋਟੀ ਦਾ ਜ਼ੋਰ ਲਾ ਕੇ ਅਸ਼ਲੀਲਤਾ ਦੀਆਂ ਦੁਹਾਈਆਂ ਪਾ ਰਹੇ ਹੋ ਉਸ ਬਾਰੇ ਭੀ ਜ਼ਿਕਰ ਕਰਨਾ ਠੀਕ ਰਹੇਗਾ ।

ਸਮਾਜ ਸੁਧਾਰ ਦੀਆਂ ਅਨੇਕਾਂ ਫਿਲਮਾਂ ਹੁਣ ਤੱਕ ਬਣ ਚੁੱਕੀਆਂ ਹਨ ਅਤੇ ਅੱਜ ਕਲ੍ਹ ਏਡਜ਼ ਦੀ ਬੀਮਾਰੀ ਤੋਂ ਬਚਣ ਲਈ ਭੀ ਟੀ.ਵੀ. ਸੀਰੀਅਲ ਅਤੇ ਫਿਲਮਾਂ ਬਣ ਰਹੀਆਂ ਹਨ । ਇਨ੍ਹਾਂ ਫਿਲਮਾਂ ਨੂੰ ਹਰ ਇਕ ਆਪਣੀ ਭਾਵਨਾ ਨਾਲ ਦੇਖਦਾ ਹੈ । ਇਨ੍ਹਾਂ ਫਿਲਮਾਂ ਵਿਚ ਜਦ ਕੋਈ ਬਲਾਤਕਾਰ ਦਾ ਅਸ਼ਲੀਲ ਦ੍ਰਿਸ਼ ਦਿਖਾਇਆ ਜਾਂਦਾ ਹੈ ਤਾਂ 6 ਆਨੇ ਵਾਲੀਆਂ ਅਗਲੀਆਂ ਸੀਟਾਂ ਤੇ ਬੈਠਣ ਵਾਲੇ ਰਿਕਸ਼ਾ ਚਾਲਕ ਅਤੇ ਹੋਰ ਬੰਦੇ ਤਾਂ ਸੀਟੀਆਂ ਮਾਰ ਕੇ ਅਤੇ ਹੂਟਿੰਗ ਕਰ ਕੇ ਹੋਰ ਭਾਵ ਨਾਲ ਦੇਖਦੇ ਹਨ ਅਤੇ ਗੈਲਰੀ ਵਿਚ ਬੈਠਣ ਵਾਲੇ ਸੂਝਵਾਨ ਬੰਦੇ ਕਿਸੇ ਹੋਰ ਭਾਵ ਨਾਲ ਦੇਖਦੇ ਹਨ । ਇਹੀ ਫਰਕ ਤੁਹਾਡੀ ਦੇਖਣੀ ਦਾ ਹੈ ।

ਇਸ ਸਾਰੀ ਰਚਨਾ ਵਿਚ ਇਕ ਲਾਈਨ ਭੀ ਲਿਖੀ ਦਿਖਾ ਦਿਉ ਜਿਥੇ ਕਰਤਾ ਨੇ ਇਹ ਕੁਝ ਕਰਨ ਲਈ ਪਾਠਕਾਂ ਨੂੰ ਪ੍ਰੇਰਤ ਕੀਤਾ ਹੋਵੇ । ਬਲਕਿ ਸਭ ਤੋਂ ਅਖੀਰ ਵਿਚ ਪ੍ਰਮੇਸ਼ਰ ਅਗੇ ਆਪਣੇ ਲਈ ਅਤੇ ਗੁਰਸਿਖ ਪਰਿਵਾਰ ਲਈ ਬਚਾ ਕਰਨ ਦੀ ਪਰਮੇਸ਼ਰ ਨੂੰ ਬੇਨਤੀ ਕੀਤੀ ਹੈ ।

**ਹਮਰੀ ਕਰੋ ਹਾਥ ਦੈ ਰੱਛਾ ।। ਪੂਰਨ ਹੋਇ ਚਿੱਤ ਕੀ ਇਛਾ ॥**

**ਸੁਖੀ ਬਸੈ ਮੋਰੋ ਪਰਵਾਰਾ ।। ਸੇਵਕਿ ਸਿੱਖ ਸਭੈ ਕਰਤਾਰਾ ॥**

ਪਰ ਤੁਸੀਂ ਅਤੇ ਤੁਹਾਡੇ ਟੋਲੇ ਨੇ ਇਹ ਗੁਹਜ ਗੱਲ ਨੂੰ ਅਣਡਿਠ ਕਰ ਕੇ ਚਿਰਤ੍ਰੋ ਪਖਯਾਨ ਤਾਂ ਕੀ ਇਸ ਚੌਪਈ ਨੂੰ ਦੁਰਕਾਰਨ ਦੀ ਕੋਈ ਕਸਰ ਨਹੀਂ ਛੱਡੀ ਕਿਉਂਕਿ ਇਹ ਦਸਮ ਗ੍ਰੰਥ ਵਿਚੋਂ ਹੈ ।

ਇਹੀ ਤਰੀਕਾ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਪਹਿਲੇ ਗੁਰੂਆਂ ਨੇ ਵਾਰਾਂ ਵਿਚ ਕੀਤਾ ਹੈ। ਪਹਿਲਾਂ ਸਲੋਕ ਵਿਚ ਕੋਈ ਉਥਾਨਕਾ ਬੰਨ੍ਹੀ ਅਗਲੇ ਇਕ ਜਾ ਇੱਕ ਤੋਂ ਵੱਧ ਸਲੋਕਾਂ ਵਿਚ ਸਮੇਂ ਦੇ ਪ੍ਰਚਲਤ ਵਿਚਾਰਾਂ ਦਾ ਵਰਨਣ ਕੀਤਾ ਹੈ ਅਤੇ ਪਉੜੀ ਵਿਚ ਗੁਰੂ ਸਾਹਿਬ ਆਪਣਾ ਨਿਰਣਾ ਪੇਸ਼ ਕਰਦੇ ਹਨ। ਹੁਣ ਜੇ ਬੰਦਾ ਆਸਾ ਦੀ ਵਾਰ ਦੇ ਸਲੋਕ ਵਿਚ ਆਈਆਂ ਗੱਲਾਂ ਨੂੰ (ਵਾਇਨ ਚੇਲੇ ਨਚਨ ਗੁਰ) ਆਦਿ ਨੂੰ ਗੁਰਮਤਿ ਵੀਚਾਰ ਧਾਰਾ ਸਮਝ ਕੇ ਪਰਚਾਰ ਕਰੇ ਉਸ ਦਾ ਇਲਾਜ ਫਿਰ ਪਾਗ਼ਲਖਾਨੇ ਹੀ ਹੋ ਸਕਦਾ ਹੈ ।

ਵੈਸੇ ਦੁਨੀਆ ਅੰਦਰ ਝਾਤ ਮਾਰੀ ਜਾਵੇ ਤਾਂ ਉਹ ਕਿਹੜੀ ਘਟਨਾ ਹੈ ਜੋ ਚਰਿਤ੍ਰਾਂ ਵਿਚ ਲਿਖੀ, ਹੁਣ ਨਹੀਂ ਵਾਪਰ ਰਹੀ ? ਅਖ਼ਬਾਰਾਂ ਵਿਚ ਰੋਜ਼ ਪੜ੍ਹਦੇ ਹਾਂ ਕਿ ਇਸਤ੍ਰੀ ਨੇ ਪਰੇਮੀ ਨਾਲ ਮਿਲ ਕੇ ਆਪਣੇ ਪਤੀ ਦਾ ਕਤਲ ਕਰ ਦਿੱਤਾ। ਲੇਟ ਨਾਈਟ ਪਾਰਟੀਆਂ ਵਿਚ ਆਦਮੀਆਂ ਦੀ ਮਹਿਫਲ ਵਿਚ ਔਰਤਾਂ ਸ਼ਰਾਬ ਦੇ ਜਾਮ ਵਰਤਾ ਰਹੀਆਂ ਹਨ। ਇਥੋਂ ਤੱਕ ਕਿ ਆਦਮੀ ਅਤੇ ਔਰਤਾਂ ਕਾਮ ਪੂਰਤੀ ਲਈ ਕੁਤੇ ਕੁੱਤੀਆਂ ਦਾ ਸਹਾਰਾ ਲੈਂਦੇ ਹਨ। ਮੇਰੇ ਇਕ ਮਿਤ੍ਰ ਦੀ ਨੂੰਹ ਆਪਣੇ ਸੋਹਣੇ, ਸੂਝਵਾਨ ਗੁਰਮੁਖ ਪਤੀ ਨੂੰ ਚਾਹ ਵਿਚ ਚੋਰੀ ਅਫੀਮ ਮਿਲਾ ਦੇ ਦਿੰਦੀ ਰਹੀ ਅਤੇ ਪਤੀ ਨੂੰ ਨਸ਼ੇ ਵਿਚ ਸੁਆ ਕੇ ਕਿਸੇ ਹੋਰ ਕੋਲ ਜਾਂਦੀ ਰਹੀ। ਕਈ ਸਾਲ ਇਸੇ ਤਰ੍ਹਾਂ ਚਲਣ ਪਿਛੋਂ ਜਦੋਂ ਪਤਾ

ਲੱਗਾ ਤਾਂ ਉਹ ਘਰੋਂ ਨਿਕਲ ਕੇ ਆਪਣੇ ਪਰੇਮੀ ਨਾਲ ਚਲੀ ਗਈ। ਸੋ ਜੇ ਸਿੱਖਾਂ ਨੂੰ ਅੱਖਾਂ ਖੋਲ੍ਹ ਕੇ ਸੰਸਾਰ ਵਿਚ ਵਿਚਰਨ ਲਈ ਇਹ ਲਿਖ ਦਿੱਤਾ, ਅਸਲੀ ਮੁੱਦੇ ਨੂੰ ਨਜ਼ਰ ਅੰਦਾਜ਼ ਕਰ ਕੇ ਤੁਸੀਂ ਕਾਂਵਾ ਰੌਲੀ ਪਾਉਣੀ ਸ਼ੁਰੂ ਕਰ ਦਿੱਤੀ ।

ਸਭ ਨੂੰ ਪਤਾ ਹੈ ਕਿ ਗਾਂ ਜਾਂ ਮੱਝ ਦੇ ਥਣਾਂ ਵਿਚੋਂ ਦੁੱਧ ਨਿਕਲਦਾ ਹੈ। ਪਰ ਜੋ ਥਣ ਤੇ ਚਿੱਚੜ ਲਗਿਆ ਹੈ ਉਹ ਕਦੇ ਨਹੀਂ ਮੰਨੇਗਾ । ਉਹ ਹਮੇਸ਼ਾਂ ਇਹੀ ਕਹੇਗਾ ਕਿ ਥਣ ਵਿਚੋਂ ਲਹੂ ਨਿਕਲਦਾ ਹੈ । ਜੇ ਕੋਈ ਦੁੱਧ ਕੱਢ ਕੇ ਵੀ ਵਿਖਾ ਦੇਵੇਗਾ ਤਾਂ ਭੀ ਚਿੱਚੜ ਨੇ ਇਹੀ ਕਹਿਣਾ ਹੈ ਕਿ ਆਖਰ ਲਹੂ ਤੋਂ ਹੀ ਦੁੱਧ ਬਣਦਾ ਹੈ ਇਸ ਲਈ ਇਹ ਲਹੂ ਹੀ ਹੈ ।

ਸੋ ਸਾਡਾ ਖਿਆਲ ਹੈ ਜਿਸ ਤਰ੍ਹਾਂ ਆਰੀਆ ਸਮਾਜੀਆਂ ਨੂੰ ਖਾਲਸਾ ਪੰਥ ਪੂਰੇ ਸੌ ਸਾਲ ਤੋਂ ਸਮਝਾ ਰਿਹਾ ਹੈ ਕਿ ਸਿੱਖ ਹਿੰਦੂ ਨਹੀਂ, ਵਖਰਾ ਧਰਮ ਹੈ ਪਰ ਉਨ੍ਹਾਂ ਦੀ ਸਮਝ ਵਿਚ ਨਹੀਂ ਆ ਰਿਹਾ ਜਾਂ ਸ਼ਰਾਰਤ ਵੱਸ ਮੰਨਣ ਨੂੰ ਤਿਆਰ ਨਹੀਂ। ਕਮਿਊਨਿਸਟਾਂ ਨੂੰ ਆਦਿ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਭੀ ਰਬ ਵਿਚ ਯਕੀਨ ਨਹੀਂ ਕਰਾ ਸਕਦੀ । ਕਿਉਂਕਿ ਉਨ੍ਹਾਂ ਨੇ ਮੰਨਣਾ ਹੀ ਨਹੀਂ। ਇਹੀ ਤੁਹਾਡਾ ਦਸਮ ਗ੍ਰੰਥ ਬਾਰੇ ਹਾਲ ਹੈ ।

ਜੇ ਦਸ਼ਮੇਸ਼ ਪਿਤਾ ਪੰਜ ਭੂਤਕ ਸਰੀਰ ਧਾਰ ਕੇ ਭੀ ਆ ਜਾਣ ਤਾਂ ਪਹਿਲਾਂ ਤੁਸੀਂ ਮੰਨਣਾ ਹੀ ਨਹੀਂ ਕਿ ਇਹ ਦਸ਼ਮੇਸ਼ ਪਿਤਾ ਹਨ । ਇਸ ਲਈ ਪਹਿਲਾਂ ਪ੍ਰਫੈਸਰ ਸਾਹਿਬ ਸਿੰਘ ਨੂੰ ਪੁੱਛੋਗੇ ਕਿ ਵਾਕਿਆ ਹੀ ਇਹ ਗੁਰੂ ਗੋਬਿੰਦ ਸਿੰਘ ਸਾਹਿਬ ਹਨ। ਜਦ ਉਹ ਯਕੀਨ ਦਿਲਾਉਣਗੇ ਤਾਂ ਹੀ ਤੁਸੀਂ ਮੰਨੋਗੇ।

ਬਾਕੀ ਸ਼ਰਧਾਵਾਨ ਸਿੰਘ ਤਾਂ ਕਲਗੀਧਰ ਮਹਾਰਾਜ ਤੋਂ ਕੁਰਬਾਨ ਹੋ ਕੇ ਚਰਨਾਂ ਨਾਲ ਲਿਪਟਣਗੇ। ਪਰ ਤੁਸੀਂ ਕਹਿਣਾ ਹੈ ਕਿ ਸਾਨੂੰ ਦਸ਼ਮੇਸ਼ ਪਿਤਾ ਦਾ ਹੁਕਮ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਹੀ ਮੱਥਾ ਟੇਕਣਾ ਹੈ ਇਸ ਲਈ ਦੂਰੋਂ ਫਤਹਿ ਬੁਲਾਉਗੇ। ਫਿਰ ਤੁਹਾਡਾ ਪਹਿਲਾ ਪ੍ਰਸ਼ਨ ਹੋਵੇਗਾ ਕਿ ਕੀ ਦਸਮ ਗ੍ਰੰਥ ਹਜ਼ੂਰ ਨੇ ਲਿਖਿਆ ਹੈ ? ਤੇ ਉਹ ਕਹਿਣ ਕਿ ਹਾਂ ਮੇਰਾ ਹੀ ਲਿਖਿਆ ਹੈ । ਤੁਹਾਡਾ ਪ੍ਰਸ਼ਨ ਹੋਵੇਗਾ ਕਿ ਤੁਸੀਂ ਇਹ ਕਿਉਂ ਲਿਖਿਆ ਹੈ ਜਦ ਕਿ ਤੁਸੀਂ ਗੁਰਿਆਈ ਆਦਿ ਗੁਰੂ ਗ੍ਰੰਥ ਸਾਹਿਬ ਨੂੰ ਦੇ ਗਏ । ਇਸ ਦਾ ਉੱਤਰ ਜੋ ਗੁਰੂ ਸਾਹਿਬ ਦੇਣਗੇ ਉਹੀ ਜਾਣਨ ਅਤੇ ਅਸੀਂ ਇਸ ਬਾਰੇ ਕਹਾਂਗੇ ।

**ਫਿਟੇ ਮੂੰਹ ਤੇਰੀ ਮੱਤ ਨੂੰ ਸਿਰ ਸੁਆਹ ਤੇ ਠੂਠਾ ਹੱਥ ਨੂੰ ।**
**ਤੂੰ ਮੰਗਦਾ ਫਿਰੇਂ ਜਗਤ ਨੂੰ ਓਇ ਪ੍ਰਮੇਸ਼ਰ ਮਾਰਿਆ ।**

ਕਾਲਾ ਅਫਗਾਨਾ ਜੀ ਕੁਝ ਪਰਮੇਸ਼ਰ ਦਾ ਭੈ ਰੱਖੋ ਅਤੇ ਪੰਥ ਦੀ ਕਰੋਪੀ ਤੋਂ ਡਰੋ। ਤੁਹਾਥੋਂ ਪਹਿਲਾਂ ਬਾਬੂ ਤੇਜਾ ਸਿੰਘ ਭਸੌੜ ਅਤੇ ਗਿਆਨੀ ਭਾਗ ਸਿੰਘ ਵਰਗੇ ਅਨੇਕਾਂ ਇਸ ਤਰ੍ਹਾਂ ਦੀਆਂ ਖਪਤੀ ਦਿਮਾਗ ਵਾਲੀਆਂ ਕੁਚਾਲਾਂ ਚੱਲ ਚੁਕੇ ਹਨ। ਜਿਹੜੀਆਂ ਸੰਸਥਾਵਾਂ ਅਤੇ ਵਿਅਕਤੀ ਤੁਹਾਡੀ ਪੁਸ਼ਤ ਪਨਾਹੀ ਕਰ ਰਹੀਆਂ ਹਨ, ਪਹਿਲਾਂ ਗਿਆਨੀ ਭਾਗ ਸਿੰਘ ਦਾ ਡਟ ਕੇ ਸਾਥ ਦਿੰਦੇ ਰਹੇ ਅਤੇ ਜਦ ਇਨ੍ਹਾਂ ਦੀ ਬਦੌਲਤ ਗਿਆਨੀ ਜੀ ਨੂੰ ਪੰਥ ਦੀ ਕ੍ਰੋਪੀ ਦਾ ਭਾਗੀ ਬਣਨਾ ਪਿਆ ਤਾਂ ਹੁਣ ਇਹ ਲਿਖਤੀ ਰੂਪ ਵਿਚ ਅਕਾਲ ਤਾਖਤ ਨੂੰ ਲਿਖ ਕੇ ਦੇਰ ਰਹੇ ਹਨ ਕਿ ਅਸੀਂ ਪੂਰਨ ਤੌਰ ਤੇ "ਹਮਰੀ ਕਰੋ ਹਾਥ ਦੇ ਰੱਛਾ" ਵਾਲੀ ਚੌਪਈ ਨੂੰ ਬਾਣੀ ਮੰਨਦੇ ਹਾਂ ਅਤੇ ਉਨ੍ਹਾਂ ਵਲੋਂ ਛਪਾਏ ਗੁਟਕਿਆਂ ਵਿਚ ਇਹ ਦਰਜ ਹੈ । ਕਿਤੇ ਅਜੇਹਾ ਨ ਹੋਵੇ ਕਿ "ਪੰਥ ਦਾ ਧਰੁਵ ਤਾਰਾ" ਦੀ ਉਪਾਧੀ ਲੈਂਦੇ ਲੈਂਦੇ "ਪੰਥ ਦਾ ਬੋਦੀ ਵਾਲਾ ਤਾਰਾ "ਕਹਿਣ ਤੇ ਸੰਗਤ ਮਜਬੂਰ ਹੋ ਜਾਵੇ।

ਬਚਿਤ੍ਰ ਨਾਟਕ ਬਾਰੇ ਕਾਲਾ ਅਫਗਾਨਾ ਜੀ ਨੂੰ ਕੁਝ ਸਵਾਲ

1 ਤੁਹਾਡੀ ਬਚਿਤ੍ਰ ਨਾਟਕ ਬਾਰੇ ਲਿਖੀ ਪੁਸਤਕ ਦੇ ਸ਼ੁਰੂ ਵਿਚ ਲਿਖਿਆ ਹੈ-

**ਜਬ ਲਗ ਰਹੈ ਖਾਲਸਾ ਨਿਆਰਾ ।**
**ਤਬ ਲਗ ਤੇਜ ਦੀਆ ਮੈ ਸਾਰਾ ।**
**ਜਬ ਇਹ ਗਹੈ ਬਿਪ੍ਰਨ ਕੀ ਰੀਤ ।।**
**ਮੈਂ ਨ ਕਰੂੰ ਇਨ ਕੀ ਪ੍ਰਤੀਤ ।**

ਇਹ ਤੁਕਾਂ ਆਦਿ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਪੰਨੇ ਤੇ ਦਰਜ ਹਨ । ਜੇ ਇਹ ਦਸਮ ਗ੍ਰੰਥ ਵਿਚੋਂ ਹਨ ਤਾਂ ਕਿਥੇ ਦਰਜ ਹਨ ? ਤੁਸੀਂ ਇਸ ਨੂੰ ਕਿਸ ਆਧਾਰ ਤੇ ਮਾਨਤਾ ਦਿੱਤੀ ਹੈ ? ਤੁਸੀਂ ਕਿਸ ਤਰ੍ਹਾਂ ਸਾਬਤ ਕਰੋਗੇ ਇਹ ਗੁਰੂ ਕਿਰਤ ਹਨ ? ਜੇ ਇਹ ਗੁਰੂ ਕ੍ਰਿਤ ਨਹੀਂ ਤਾਂ ਤੁਹਾਡੀ ਕਸਵੱਟੀ ਹੀ ਗਲਤ ਹੋਣ ਕਾਰਨ ਤੁਹਾਡੀਆਂ ਲਿਖਤਾਂ ਅਪ੍ਰਵਾਨ ਹਨ ।

2 ਤੁਹਾਡੇ ਕਥਨ ਅਨੁਸਾਰ ਬਚਿਤ੍ਰ ਨਾਟਕ ਵਿਚ ਸੋਢੀ ਵੰਸ਼ ਅਤੇ ਬੇਦੀ ਵੰਸ ਦਾ ਕੁਰਸੀ ਨਾਮਾ ਮਨੋ ਕਲਪਤਿ ਹੈ । ਕੇਵਲ ਇੰਨਾ ਕਹਿਣ ਨਾਲ ਸਰਦਾ ਨਹੀਂ । ਤੁਸੀਂ ਆਪਣੀ ਖੋਜ ਦੇ ਆਧਾਰ ਤੇ ਦੱਸੋ ਕਿ ਇਹ ਕਿਥੋਂ ਸ਼ੁਰੂ ਹੋਈਆਂ ਹਨ ਅਤੇ ਗੁਰੂ ਸਾਹਿਬ ਤਕ ਸੋਢ ਬੰਸ ਅਤੇ ਬੇਦੀ ਵੰਸ ਦਾ ਪੂਰਾ ਵੇਰਵਾ ਦੱਸੋ ।

3 ਬਚਿਤ੍ਰ ਨਾਟਕ ਦਾ ਤੁਹਾਡਾ ਮਨੋ ਕਲਪਤ ਸ਼ਿਵ ਭਗਤ ਬ੍ਰਾਹਮਣ ਕੌਣ ਹੈ। ਉਸ ਦਾ ਨਾਉਂ, ਥਾਉ ਅਤੇ ਪੂਰਾ ਪਤਾ ਦੱਸੋ । ਉਸ ਦੀਆਂ ਹੋਰ ਕਿਰਤਾਂ ਜੋ ਤੁਹਾਡੇ ਕੋਲ ਹਨ ਉਨ੍ਹਾਂ ਦਾ ਵੇਰਵਾ ਦੱਸੋ ਜਿਸ ਤੋਂ ਕੋਈ ਨਿਰਨਾ ਲਿਆ ਜਾਵੇ ।

4 ਕੋਈ ਪੰਜ ਛੰਦ ਚਰਿਤ੍ਰੋ ਪਖਿਯਾਨ ਚੋ ਦੇਵੋ ਜੋ ਸਿੱਖਾਂ ਨੂੰ ਇਹ ਲਿਖਤਾਂ ਨੂੰ ਅਮਲੀ ਰੂਪ ਵਿਚ ਅਪਨਾਉਣ ਲਈ ਪ੍ਰੇਰ ਰਹੇ ਹੋਣ ।

5 ਸ਼ਾਸ਼ਤਰਾਂ ਅਨੁਸਾਰ ਹਿੰਦੂਆਂ ਦੀ ਸ਼ਸ਼ਤਰ ਪੂਜਾ ਵਿਧੀ ਵਿਸਥਾਰ ਨਾਲ ਦੱਸੋ ਕੀ ਹੈ ? ਨਾਲ ਹੀ ਬਚਿਤ੍ਰ ਨਾਟਕ ਵਿਚੋਂ ਉਦਾਹਰਨਾਂ ਦੇ ਕੇ ਦੱਸੋ ਕਿ ਹਿੰਦੂ ਮੱਤ ਵਾਲੀ ਸ਼ਸ਼ਤਰ ਪੂਜਾ ਅਪਨਾਉਣ ਲਈ ਕਿਥੇ ਲਿਖਿਆ ਹੈ ।

6 ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਨੂੰ ਸਾਰੇ ਪੰਥ ਨੇ ਵੀਹਵੀਂ ਸਦੀ ਦਾ ਮਹਾਨ ਸਿੱਖ ਪਰਵਾਨ ਕੀਤਾ ਹੈ ਉਨ੍ਹਾਂ ਨੂੰ ਦਸਮ ਗ੍ਰੰਥ ਦੇ ਪੂਰਨ ਰੂਪ ਵਿਚ ਸ਼ਰਧਾਲੂ ਹੋਣ ਦੇ ਨਾਤੇ ਤੁਸੀਂ ਉਨ੍ਹਾਂ ਬਾਰੇ ਕੀ ਵੀਚਾਰ ਰਖਦੇ ਹੋ ?

7 ਭਾਈ ਰਣਧੀਰ ਸਿੰਘ ਜੀ ਨੂੰ ਤੁਸੀਂ ਆਪਣੀਆਂ ਲਿਖਤਾਂ (ਹੋਰ ਮਹਾਂਪੁਰਸ਼ਾਂ ਨੂੰ ਭੀ) ਵਿਚ ਬੜੇ ਕੋਝੇ ਸ਼ਬਦ ਵਰਤੇ ਹਨ । ਉਨ੍ਹਾਂ ਦੇ ਜੀਵਨ ਦੀਆਂ ਪੰਥ ਪ੍ਰਤਿ ਘਾਲਾਂ ਅਤੇ ਸਿਖੀ ਲਈ ਕੁਰਬਾਨੀ ਸਾਡੇ ਪਾਸ ਲਿਖਤੀ ਮੌਜੂਦ ਹੈ । ਤੁਸੀਂ ਹੁਣ ਤਕ ਦੇ ਜੀਵਨ ਬਾਰੇ ਚਾਨਣ ਪਾਉ । ਕਿਨ੍ਹਾਂ ਹਾਲਤਾਂ ਕਰ ਕੇ ਤੁਸੀਂ ਆਪਣੀ ਸਰਕਾਰੀ ਨੌਕਰੀ ਤੋਂ ਭਗੌੜਾ ਹੋ ਕੇ ਵਿਦੇਸ਼ ਚਲੇ ਗਏ ਅਤੇ ਵਾਪਸ ਆਉਣ ਦਾ ਨਾਉਂ ਨਹੀਂ ਲੈ ਰਹੇ ਤਾਂ ਕਿ ਸੰਗਤਾਂ ਨੂੰ ਅਸਲੀਅਤ ਦਾ ਪਤਾ ਲੱਗ ਸਕੇ।

8 ਤੁਹਾਡੀ ਇਸ ਕਿਤਾਬ ਦੇ ਮੁਖ ਬੰਦ ਦੇ ਪੰਨਾ 15 ਤੇ ਸੁਰਜੀਤ ਸਿੰਘ ਮਿਸ਼ਨਰੀ ਵਲੋਂ ਤੁਹਾਡੀ ਤਾਰੀਫ਼ ਕਰਦਿਆਂ ਲਿਖਿਆ ਹੈ ਕਿ ਤੁਸੀਂ ਅੰਮ੍ਰਿਤ ਵੇਲੇ ਤਿੰਨ ਵਜੇ ਤੋਂ ਹੀ ਆਪਣਾ ਲਿਖਤੀ ਕੰਮ ਕਰਨ ਲੰਗ ਜਾਂਦੇ ਹੋ, ਜ਼ਾਹਰ ਕਰਦਾ ਹੈ ਤੁਹਾਡਾ ਆਪਣਾ ਕੋਈ ਨਿਤਨੇਮ ਨਹੀਂ ਹੈ । ਬਗੈਰ ਨਿਤਨੇਮ ਤੋਂ ਕੋਈ ਸਿੱਖ ਕਹਿਲਾਉਣ ਦਾ ਹੱਕਦਾਰ ਹੈ ?

9 ਅਠਾਰਵੀਂ ਸਦੀ ਦਾ ਕੋਈ ਬ੍ਰਾਹਮਣ ਕਵੀ ਦੱਸੋ ਜਿਸ ਨੇ ਇਸਲਾਮ ਦੇ ਸਿਧਾਂਤ ਨੂੰ ਬਚਿਤ੍ਰ ਨਾਟਕ ਵਾਂਗ ਭੰਡਣ ਦੀ ਜੁਰਅਤ ਕੀਤੀ ਹੋਵੇ।

10 ਤੁਸੀਂ ਆਪਣੀ ਪੁਸਤਕ ਦੇ ਪੰਨਾ 9 ਤੇ 1978 ਨੂੰ ਅੰਮ੍ਰਿਤਸਰ, ਜੋ ਸਿੰਘ ਨਿਰੰਕਾਰੀ ਬਾਬੇ ਵੱਲ, ਨਿਰੰਕਾਰੀ ਮਿਸ਼ਨ ਵਲੋਂ ਗੁਰੂ ਸਾਹਿਬ ਦੀ ਸ਼ਾਨ ਵਿਚ ਕੂੜੇ ਪ੍ਰਚਾਰ ਬਾਰੇ ਅਮਨ ਪੂਰਬਕ ਰੋਸ ਪ੍ਰਗਟ ਕਰਨ ਲਈ ਗਏ, ਬਾਰੇ ਪਾਠਕਾਂ ਨੂੰ ਗੁਮਰਾਹ ਕੀਤਾ ਹੈ ਕਿ ਉਹ ਸਿੰਘ ਸ਼ਸ਼ਤਰਧਾਰੀ ਹੋ ਕੇ ਖੂਨ ਖਰਾਬਾ ਕਰਨ ਗਏ ਸਨ ਜਦ ਕਿ ਅਸਲੀਅਤ ਦਾ ਸਭ ਨੂੰ ਪਤਾ ਹੈ। ਦੂਸਰੇ ਇਨ੍ਹਾਂ ਵਿਚੋਂ ਬਹੁਤੇ ਸਿੰਘ ਦਮਦਮੀ ਟਕਸਾਲ ਨਾਲ ਸੰਬੰਧਿਤ ਹੋਣ ਕਾਰਨ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਆਗਿਆ ਅਨੁਸਾਰ ਗਏ ਸਨ ।

ਇਕ ਪਾਸੇ ਤੁਸੀਂ ਆਪਣੇ ਆਪ ਨੂੰ ਸੰਤਾਂ ਦਾ ਸਾਥੀ ਹੋਣ ਦਾ ਢੋਂਗ ਰਚ ਰਹੇ ਹੋ ਦੂਸਰੇ ਪਾਸੇ ਉਨ੍ਹਾਂ ਦੇ ਸ਼ਸ਼ਤਰਧਾਰੀ ਹੋ ਕੇ ਕੰਮ ਕਰਨ ਦੀ ਵੀਚਾਰਧਾਰਾ ਦਾ ਖੰਡਨ ਕਰ ਰਹੇ ਹੋ । ਜੇ ਤਾਂ ਤੁਸੀਂ ਉਥੇ ਬਲੈਕ ਕੈਟ ਦੇ ਤੌਰ ਤੇ ਸੰਤਾਂ ਦੀ ਮੁਖ਼ਬਰੀ ਕਰਨ ਗਏ ਸੀ ਫਿਰ ਤੁਹਾਡੀ ਸੋਚ ਠੀਕ ਹੈ ਪਰ ਜੇ ਤੁਸੀਂ ਉਨ੍ਹਾਂ ਦੀ ਵੀਚਾਰਧਾਰਾ ਨਾਲ ਸਹਿਮਤ ਹੋ ਕੇ ਸਾਥ ਦਿੰਦੇ ਰਹੇ ਤਾਂ ਫਿਰ ਤੁਹਾਨੂੰ ਉਨ੍ਹਾਂ ਦੀ ਵੀਚਾਰਧਾਰਾ ਦਾ ਖੰਡਨ ਸ਼ੋਭਦਾ ਨਹੀਂ । ਇਸ ਮਾਮਲੇ ਵਿਚ ਆਪਣੀ ਪੋਜ਼ੀਸ਼ਨ ਸਾਫ ਕਰਨ ਲਈ ਸਹੀ ਨਿਰਨਾ ਸੰਗਤਾਂ ਨੂੰ ਲਿਖਤੀ ਰੂਪ ਵਿਚ ਦੱਸੋ।

ਦੂਸਰੇ ਜਿਸ ਗੁਰੂ ਕੇ ਲਾਲ ਨੂੰ ਸਾਰੇ ਪੰਥ ਨੇ ਵੀਹਵੀਂ ਸਦੀ ਦਾ ਮਹਾਨ ਸਿੱਖ ਸਵੀਕਾਰ ਕੀਤਾ ਹੋਵੇ ਉਸਨੂੰ ਖੰਡਨ ਕਰਕੇ ਤੁਸੀਂ ਆਪਣਾ ਮੌਜੂ ਆਪ ਉਡਾ ਰਹੇ ਹੋ ।

12 ਕੇਵਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਕਸਵੱਟੀ ਅਨੁਸਾਰ ਤੁਸੀਂ ਦਸੋ ਕਿ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ, ਬੋਲੇ ਸੋ ਨਿਹਾਲ ਦਾ ਜੈ ਕਾਰਾ, ਖਾਲਸੇ ਦਾ ਕੇਸਰੀ ਨਿਸ਼ਾਨ ਸਾਹਿਬ, ਨਿਸ਼ਾਨ ਸਾਹਿਬ ਉਪਰ ਖੰਡਾ ਕ੍ਰਿਪਾਨ ਦਾ ਸਿਗਨੀਆਂ, ਕੜਾਹ ਪ੍ਰਸ਼ਾਦ ਦੀ ਦੇਗ ਵਰਤਾਉਣਾ, ਖੰਡੇ ਕੀ ਪਾਹੁਲ, ਕਛਹਿਰਾ, ਕੜਾ, ਕੰਘਾ, ਕ੍ਰਿਪਾਨ ਦੇ ਧਾਰਨ ਕਰਨ ਵਾਸਤੇ, ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਚਾਨਣੀ ਲਾਉਣ, ਪੰਘੂੜੇ ਤੇ ਬਿਰਾਜਮਾਨ ਕਰਨ, ਗਦੇਲੇ ਲਾਉਣ ਅਤੇ ਰੁਮਾਲੇ ਪਾਉਣ ਲਈ ਕਿਥੇ ਦਰਜ ਕੀਤਾ ਹੋਇਆ ਹੈ। ਇਸੇ

ਤਰ੍ਹਾਂ ਸ਼੍ਰੋ. ਗੁ. ਪੰ. ਕਮੇਟੀ ਵਲੋਂ ਛਾਪੀ ਗਈ ਰਹਿਤ ਮਰਿਯਾਦਾ ਅਨੁਸਾਰ ਅਪਣਾਏ ਸੰਸਕਾਰ, ਪੰਥ ਦੀ ਚੜ੍ਹਦੀ ਕਲਾ ਲਈ ਗੁਰ ਮਰਯਾਦਾ ਅਨੁਸਾਰ ਗੁਰਮਤੇ ਕਰਨ ਦੀ ਵਿਧੀ, ਵਾਰੇ ਕੀ ਲਿਖਿਆ ਹੈ ਅਤੇ ਕਿਥੇ ਲਿਖਿਆ ਹੈ । ਜੇ ਕਿਤੇ ਨਹੀਂ ਲਿਖਿਆ ਤਾਂ ਕੀ ਤੁਸੀਂ ਇਨ੍ਹਾਂ ਗੱਲਾਂ ਨੂੰ ਛੱਡ ਦਿਉਗੇ ? ਜੇ ਇਹ ਸਭ ਕੁਝ ਛੱਡ ਦੇਵੋਗੇ ਤਾਂ ਤੁਹਾਡੇ ਪੱਲੇ ਕੀ ਰਹੇਗਾ ?

ਬਚਿਤ੍ਰ ਨਾਟਕ ਅਤੇ ਹੋਰ ਦਸਮ ਗ੍ਰੰਥ ਬਾਰੇ ਤੁਹਾਡੇ ਵਲੋਂ ਕੀਤੀ ਹਰ ਕੁਚਰਚਾ ਦਾ ਅਸੀਂ ਜਵਾਬ ਦੇਣ ਲਈ ਤਿਆਰ ਹਾਂ ਬਸ਼ਰਤੇ ਕਿ ਜਿਸ ਤਰ੍ਹਾਂ ਅਸੀਂ ਤੁਹਾਡੀ ਗੱਲਾਂ ਦੇ ਨੁਕਤੇ ਵਾਰ ਉੱਤਰ ਦਿੱਤੇ ਹਨ, ਸਾਡੇ ਇਨ੍ਹਾਂ ਉੱਤਰਾਂ ਨੂੰ ਖੰਡਨ ਕਰਕੇ ਉੱਤਰ ਦਿਉ ਅਤੇ ਜੋ ਪ੍ਰਸ਼ਨ ਅਸੀਂ ਅਖੀਰ ਵਿਚ ਉਠਾਏ ਹਨ ਜੋ ਤੁਹਾਡੇ ਕੋਲ ਕੋਈ ਉਤਰ ਹੈ ਤਾਂ ਜਲਦੀ ਸਾਡੇ ਵੱਲ ਭੇਜੋ ਤਾਂ ਜੋ ਅੱਗੇ ਗੱਲ ਤੋਰੀ ਜਾਵੇ । ਪੁਆਇੰਟ ਵਾਰ ਸਹੀ ਉੱਤਰ ਹੋਣਾ ਚਾਹੀਦਾ ਹੈ ਐਵੇਂ ਪੁਲਸੀਆਨਾ ਜਵਾਬ ਨਹੀਂ ਚਾਹੀਦੇ ।

ਜਲਦੀ ਉੱਤਰ ਦੀ ਉਡੀਕ ਵਿਚ,

ਨੋਟ :- ਦਾਸ ਨੇ ਇਹ ਚਿੱਠੀ ਫਰਵਰੀ 2003 ਵਿਚ ਲਿਖੀ ਸੀ । ਇਸ ਦੀ ਇਕ ਕਾਪੀ ਕਾਲਾ ਅਫਗਾਨਾ ਨੂੰ ਭੇਜੀ, ਇਕ ਇਕ ਕਾਪੀ ਸ਼ ਗੁਰਤੇਜ ਸਿੰਘ, ਜੁਗਿੰਦਰ ਸਿੰਘ ਐਡੀਟਰ ਸਪੋਕਸਮੇਨ ਚੰਡੀਗੜ੍ਹ ਨੂੰ ਭੇਜੀ ਸੀ ਪਰ ਅਜ ਤੱਕ ਕਿਸੇ ਪਾਸਿਉਂ ਇਸ ਦਾ ਕੋਈ ਉਤਰ ਨਹੀਂ ਆਇਆ । ਕਾਲਾ ਅਫਗਾਨਾ ਦੇ ਬਣਾਏ ਨੀਯਮ ਅਨੁਸਾਰ ਜੇ ਕਿਸੇ ਲਿਖਤ ਦਾ ਤਿੰਨ ਮਹੀਨੇ ਤਕ ਕੋਈ ਉੱਤਰ ਨਾ ਆਵੇ ਤਾਂ ਉਸ ਨੂਜ਼ੰ ਸੁਤੇ ਹੀ ਪ੍ਰਵਾਣਤ ਸਮਝਣਾ ਚਾਹੀਦਾ ਹੈ । ਇਸ ਨੀਯਮ ਅਨੁਸਾਰ ਅਸੀਂ ਹੁਣ ਕੀ ਸਮਝੀਏ ? ਅਵੱਸ਼ ਹੀ ਇਹ ਹੁਣ ਪ੍ਰਵਾਨਿਤ ਹੈ ।

# ਸ੍ਰੀ ਦਸਮ ਗ੍ਰੰਥ ਸਾਹਿਬ ਦਾ ਸੰਕਲਨ ਇਤਿਹਾਸ

ਭਾਸ਼ਾ ਵਿਭਾਗ ਪੰਜਾਬ ਵਲੋਂ ਪ੍ਰਕਾਸ਼ਤ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਮਹਾਨ ਕੋਸ਼ ਦੇ ਪੰਨਾ 616 ਤੇ ਦਸਮ ਗ੍ਰੰਥ ਦੀ ਉਤਪਤੀ ਬਾਰੇ ਇੰਜ ਦਰਜ ਹੈ:

"ਮਾਤਾ ਸੁੰਦਰੀ ਜੀ ਦੀ ਆਗਯਾ ਅਨੁਸਾਰ ਸੰਮਤ ੧੭੭੮ ਵਿਚ ਭਾਈ ਮਨੀ ਸਿੰਘ ਜੀ ਦਰਬਾਰ ਸਾਹਬਿ ਅੰਮ੍ਰਿਤਸਰ ਜੀ ਦੇ ਗ੍ਰੰਥੀ ਥਾਪੇ ਗਏ, ਭਾਈ ਸਾਹਿਬ ਨੇ ਇਹ ਸੇਵਾ ਬਹੁਤ ਉੱਤਮ ਰੀਤੀ ਨਾਲ ਨਿਭਾਈ ਅਤੇ ਸਿੱਖ ਧਰਮ ਦਾ ਪ੍ਰਚਾਰ ਚੰਗੀ ਤਰ੍ਹਾਂ ਕੀਤਾ, ਇਸ ਅਧਿਕਾਰ ਵਿਚ ਹੋਰ ਪੁਸਤਕ ਰਚਣ ਤੋਂ ਛੁੱਟ, ਭਾਈ ਸਾਹਿਬ ਨੇ ਇਕ ਚੌਥੀ ਬੀੜ ਗੁਰੂ ਗ੍ਰੰਥ ਸਾਹਿਬ ਜੀ ਦੀ ਬਣਾਈ, ਜਿਸ ਵਿਚ ਰਾਗਾਂ ਦੇ ਕ੍ਰਮ ਅਨੁਸਾਰ ਹਰੇਕ ਸਤਿਗੁਰੂ ਅਤੇ ਭਗਤ ਦੀ ਬਾਣੀ ਇਕ ਇਕ ਥਾਂ ਜੁਦੀ ਕਰਕੇ ਲਿਖੀ, ਇਸ ਤੋਂ ਵੱਖ, ਜਿਥੋਂ ਕਿਥੋਂ ਵੱਡੇ ਯਤਨ ਨਾਲ ਦਸਮ ਸਤਿਗੁਰੂ ਦੀ ਉਪਦੇਸ਼ਮਈ ਬਾਣੀ ਅਤੇ ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਇਕੱਤਰ ਕਰਕੇ ਇਕ ਜਿਲਦ "ਦਸਵੇਂ ਪਾਤਸ਼ਾਹ ਕਾ ਗ੍ਰੰਥ" ਨਾਮ ਕਰਕੇ ਲਿਖੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚੌਥੀ ਬੀੜ ਗੁਰੂ ਅਰਜਨ ਦੇਵ ਦੀ ਰਚਨਾ ਦੇ ਵਿਰੁੱਧ ਦੇਖਕੇ ਪੰਥ ਦਾ ਭਾਈ ਸਾਹਿਬ ਤੇ ਵੱਡਾ ਕ੍ਰੋਪ ਹੋਇਆ ਅਤੇ ਗੁਰੂ ਖ਼ਾਲਸੇ ਨੇ ਬੀੜ ਅਪ੍ਰਮਾਣ ਕੀਤੀ, ਸੰਮਤ ੧੭੯੪ ਵਿਚ ਭਾਈ ਮਨੀ ਸਿੰਘ ਜੀ, ਸਿੱਖੀ ਦਾ ਸੱਚਾ ਨਮੂਨਾ ਦੱਸਕੇ ਲਾਹੌਰ ਵਿਚ ਸ਼ਹੀਦ ਹੋਏ, ਇਨ੍ਹਾਂ ਦੇ ਦਿਹਾਂਤਪੁਰ ਪੰਥ ਨੇ ਦਸਮ ਗ੍ਰੰਥ ਨੂੰ ਦਮਦਮੇ ਸਾਹਿਬ, ਜੋ ਉਸ ਸਮੇਂ ਵਿਦਯਾ ਦੀ ਟਕਸਾਲ (ਸਿੱਖਾਂ ਦੀ ਕਾਂਸ਼ੀ ਕਰਕੇ ਪ੍ਰਸਿੱਧ) ਸੀ ਵਿਚਾਰ ਲਈ ਭੇਜ ਦਿੱਤਾ, ਖ਼ਾਲਸਾ ਦੀਵਾਨ ਵਿਚ ਚਿਰ ਤੋੜੀ ਇਸ ਬੀੜ ਤੇ ਚਰਚਾ ਹੋਈ, ਕਿਤਨਿਆਂ ਨੇ ਕਿਹਾ ਕਿ ਜੁਦੀ ਜੁਦੀ ਪੋਥੀਆਂ ਵਿਚ ਬਾਣੀ ਦਾ ਰਹਿਣਾ ਯੋਗ ਨਹੀਂ, ਇਕ ਜਿਲਦ ਵਿਚ ਹੀ ਸਭ ਦਾ ਏਕਤ੍ਰ ਰਹਿਣਾ ਠੀਕ ਹੈ, ਕਈਆਂ ਨੇ ਆਖਿਆ ਕਿ ਇਸ ਬੀੜ ਦੀਆਂ ਜੁਦੀਆਂ ਜੁਦੀਆਂ ਪੋਥੀਆਂ ਰਹਿਣ, ਜਿਨ੍ਹਾਂ ਨੂੰ ਅਧਿਕਾਰ ਅਨੁਸਾਰ ਗੁਣੀ ਗਯਾਨੀ ਵਿਦਯਾਰਥੀ ਪਠਨ ਪਾਠਨ ਕਰ ਸਕਣ, ਬਹੁਤਿਆਂ ਨੇ ਆਖਿਆ ਕਿ ਇਸ ਦੀਆਂ ਦੋ ਜਿਲਦਾਂ ਬਣਾਈਆਂ ਜਾਣ, ਇਕ ਵਿਚ ਉਹ ਬਾਣੀ ਹੋਵੇ ਜੋ ਕਲਗੀਧਰ ਦੀ ਸ੍ਰੀ ਮੁਖਵਾਕ ਰਚਨਾ ਨੌ ਸਤਿਗੁਰਾਂ ਦੀ ਅਕਾਲੀ ਬਾਣੀ ਤੁੱਲ ਹੈ, ਅਰ ਦੂਜੀ ਵਿਚ ਇਤਿਹਾਸ ਆਦਿਕ ਲਿਖੇ ਜਾਵਨ। ਬਹੁਤਿਆਂ ਨੇ ਰਾਇ ਦਿੱਤੀ ਕਿ ਹੋਰ ਸਭ ਬਾਣੀਆਂ ਤਾਂ ਭਾਈ ਮਨੀ ਸਿੰਘ ਜੀ ਦੀਆਂ ਲਿਖੀਆਂ ਜਯੋਂ ਕੀ ਤਯੋਂ ਰਹਿਣ, ਪਰ ਚਰਿਤ੍ਰ ਅਤੇ ਜ਼ਫ਼ਰਨਾਮੇ ਦੇ ਨਾਲ ਜੋ ੧੧ ਹਕਾਯਤਾਂ ਲਿਖੀਆਂ ਹਨ, ਇਹ ਬੀੜ ਤੋਂ ਅਲੱਗ ਕੀਤੀਆਂ ਜਾਣ।

ਇਸ ਤਰ੍ਹਾਂ ਹੋਰ ਤਰਕ ਵਿਤਰਕ ਚਿਰ ਤਾਈਂ ਹੁੰਦੀ ਰਹੀ, ਪਰ ਕੋਈ ਫ਼ੈਸਲਾ ਨਹੀਂ ਹੋਇਆ, ਇਤਨੇ ਵਿਚ ਭਾਈ ਮਤਾਬਸਿੰਘ ਜੀ, ਮੱਸੇ ਰੰਧੜ ਦੇ ਹੱਥੋਂ (ਸੰਮਤ ੧੭੯੭ ਵਿਚ) ਦਰਬਾਰ ਅੰਮ੍ਰਿਤਸਰ ਜੀ ਦੀ ਬੇਅਦਬੀ ਦਾ ਹਾਲ ਸੁਣ ਕੇ ਬੀਕਾਨੇਰ ਤੋਂ ਅੰਮ੍ਰਿਤਸਰ ਜੀ ਉਪੜਨ ਲਈ ਰਾਹ ਜਾਂਦੇ, ਦਮਦਮੇ ਸਾਹਿਬ ਆ ਪੁੱਜੇ। ਪੰਥ ਨੇ ਉਨ੍ਹਾਂ ਦੀ ਰਾਇ ਭੀ ਦਸਮਗ੍ਰੰਥ ਬਾਬਤ ਲਈ, ਤਾਂ ਉਨ੍ਹਾਂ ਨੇ ਆਖਿਆ ਕਿ ਜੇ ਮੈਂ ਮੱਸੇ ਨੂੰ ਮਾਰਕੇ ਮੁੜ ਦਮਦਮੇ ਸਾਹਿਬ ਆਇਆ, ਤਾਂ ਬੀੜ ਭਾਈ ਮਨੀ ਸਿੰਘ ਜੀ ਦੀ ਲਿਖੀ ਕਾਇਮ ਰਹੇ, ਜੇ ਮੈਂ ਅੰਮ੍ਰਿਤਸਰ ਜੀ ਸ਼ਹੀਦ ਹੋ ਗਿਆ ਤਾਂ ਜਿਲਦ ਖੋਲ੍ਹਕੇ ਜੁਦੀਆਂ ਜੁਦੀਆਂ ਪੋਥੀਆਂ ਬਣਾਈਆਂ ਜਾਣ, ਭਾਈ ਮਤਾਬ ਸਿੰਘ ਜੀ ਬਹਾਦੁਰੀ ਨਾਲ ਪਾਮਰ ਅਨਯਾਈ ਮੱਸੇ ਨੂੰ ਮਾਰਕੇ ਜੈਕਾਰੇ ਗਜਾਉਂਦੇ ਦਮਦਮੇ ਸਾਹਿਬ ਆਏ, ਪੰਥ ਨੇ ਭਾਈ ਮਤਾਬਸਿੰਘ ਜੀ ਦਾ ਭਾਰੀ ਸਨਮਾਨ ਕੀਤਾ ਅਰ ਭਾਈ ਮਨੀ ਸਿੰਘ ਜੀ ਦੇ ਲਿਖੇ ਕ੍ਰਮ ਅਨੁਸਾਰ ਦਸਮ ਗ੍ਰੰਥ ਦੀ ਜਿਲਦ ਕਾਇਮ ਰੱਖੀ।

ਦਸਮ ਗ੍ਰੰਥ ਦੀ ਬੀੜ ਇਕ ਭਾਈ ਸੁੱਖਾ ਸਿੰਘ (ਪਟਨੇ ਸਾਹਿਬ ਦੇ ਗ੍ਰੰਥੀ) ਨੇ ਭੀ ਲਿਖੀ ਹੈ, ਜਿਸ ਵਿਚ ਛੱਕੇ ਭਗੌਤੀ ਸਤੋਤ੍ਰ ਆਦਿਕ ਸ਼ਾਮਲ ਕਰ ਦਿੱਤੇ ਹਨ, ਅਞਾਣ ਅਤੇ ਮਨਮੌਜੀ ਲਿਖਾਰੀਆਂ ਦੀ ਕ੍ਰਿਪਾ ਨਾਲ ਕਈ ਹੋਰ ਬੀੜਾਂ ਭੀ ਬਣ ਗਈਆਂ ਹਨ ਅਤੇ ਅਰਥਾਂ ਤੋਂ ਅਨਰਥ ਹੋ ਗਏ ਹਨ, ਪਰ ਕਿਸੇ ਗੁਰਮਤਿ ਪ੍ਰੇਮੀ ਨੇ ਇਸ ਦੇ ਸੁਧਾਰ ਦਾ ਉਪਾਉ ਨਹੀਂ ਕੀਤਾ, ਭਾਵੇਂ ਬੀੜਾਂ ਤਾਂ ਬੇਅੰਤ ਹਨ, ਪਰ ਮੁੱਖ ਦੋ ਹੀ ਹਨ ਇਕ ਭਾਈ ਮਨੀ ਸਿੰਘ ਦੀ, ਜਿਸ ਦਾ ਦੂਜਾ ਨਾਉਂ ਭਾਈ ਦੀਪ ਸਿੰਘ ਵਾਲੀ ਭੀ ਹੈ, ਦੂਜੀ ਭਾਈ ਸੁੱਖਾ ਸਿੰਘ ਦੀ, ਜਿਸ ਨੂੰ ਲੋਕ ਖਾਸ ਬੀੜ ਕਰਕੇ ਭੀ ਸਦਦੇ ਹਨ।"

ਇਸ ਲਿਖਤ ਤੋਂ ਹੇਠ ਲਿਖੇ ਤੱਥ ਪ੍ਰਗਟ ਹੁੰਦੇ ਹਨ।

1. ਦਸਮ ਗ੍ਰੰਥ ਦੀ ਪਹਿਲੀ ਬੀੜ ਭਾਈ ਮਨੀ ਸਿੰਘ ਜੀ ਨੇ ਮਾਤਾ ਸੁੰਦਰੀ ਜੀ ਦੀ ਆਗਿਆ ਅਨੁਸਾਰ ਵੱਡੇ ਯਤਨ ਨਾਲ ਇਕੱਤਰ ਕਰਕੇ ਤਿਆਰ ਕੀਤੀ ਜਿਸ ਦਾ ਨਾਮ 'ਦਸਮ ਪਾਤਸ਼ਾਹ ਕਾ ਗ੍ਰੰਥ' ਰੱਖਿਆ।

2. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਹੋਰ ਬੀੜ ਭਾਈ ਸਾਹਿਬ ਨੇ ਤਿਆਰ ਕੀਤੀ ਜਿਸ ਵਿਚ ਉਨ੍ਹਾਂ ਨੇ ਰਾਗਾਂ ਦੇ ਕ੍ਰਮ ਅਨੁਸਾਰ ਦੇ ਵਿਪ੍ਰੀਤ ਹਰੇਕ ਸਤਿਗੁਰੂ ਅਤੇ ਭਗਤ ਦੀ ਬਾਣੀ ਅੱਡ-ਅੱਡ ਦਰਜ ਕੀਤੀ।

3. ਇਹ ਬੀੜ ਪੰਚਮ ਪਿਤਾ ਵਲੋਂ ਲਿਖਵਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਕ੍ਰਮ ਅਨੁਸਾਰ ਨਾ ਹੋਣ ਕਰਕੇ, ਪੰਥ ਨੇ ਪਰਵਾਣ ਨੀਂ ਕੀਤੀ ਅਤੇ ਭਾਈ ਮਨੀ ਸਿੰਘ ਜੀ ਪੰਥ ਦੀ ਕ੍ਰੋਪੀ ਦੇ ਭਾਗੀ ਬਣੇ।

4. ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਪਿਛੋਂ, ਭਾਈ ਮਨੀ ਸਿੰਘ ਜੀ ਵਲੋਂ ਤਿਆਰ ਕੀਤੀ ਦਸਮ ਗ੍ਰੰਥ ਦੀ ਬੀੜ ਨੂੰ ਵਿਚਾਰਨ ਲਈ ਦਮਦਮੇ ਸਾਹਿਬ, ਜੋ ਉਸ ਵੇਲੇ ਖ਼ਾਲਸਾ ਪੰਥ ਦਾ ਵਿਦਿਆ ਕੇਂਦਰ ਸੀ, ਲਿਆਂਦਾ ਗਿਆ।

5. ਇਸ ਬਾਰੇ ਵਿਚਾਰ ਸਮੇਂ ਕਈਆਂ ਨੇ ਕਿਹਾ ਕਿ ਦਸ਼ਮੇਸ਼ ਜੀ ਦੀ ਸਾਰੀ ਬਾਣੀ ਦੀ ਇਕ ਜਿਲਦ ਰਹੇ, ਜਿਸ ਤਰ੍ਹਾਂ ਕਿ ਭਾਈ ਮਨੀ ਸਿੰਘ ਨੇ ਤਿਆਰ ਕੀਤੀ ਸੀ। ਕਈਆਂ ਨੇ ਰਾਏ ਦਿੱਤੀ ਕਿ ਅੱਡ ਅੱਡ ਪੋਥੀਆਂ ਬਣਾਈਆਂ ਜਾਣ। ਇਕ ਰਾਏ ਇਹ ਭੀ ਸੀ ਕਿ ਇਸ ਦੀਆਂ ਦੋ ਜਿਲਦਾਂ ਬਣਾਈਆਂ ਜਾਣ, ਇਕ ਜਿਲਦ ਵਿਚ ਪਹਿਲੇ ਸਤਿਗੁਰਾਂ ਦੀ ਤੁੱਲ ਇਸ ਗ੍ਰੰਥ ਦੀ ਅਕਾਲੀ ਬਾਣੀ ਦੀ ਇਕ ਜਿਲਦ ਹੋਵੇ ਦੂਸਰੀ ਜਿਲਦ ਵਿਚ ਹਿੰਦੂ ਧਾਰਮਿਕ ਗ੍ਰੰਥਾਂ ਦੇ ਅਨੁਵਾਦ ਹੋਣ। ਕਈਆਂ ਨੇ ਇਹ ਭੀ ਕਿਹਾ ਕਿ ਚਰਿਤ੍ਰੋ ਪਾਖਿਆਨ ਅਤੇ ਹਕਾਇਤਾਂ ਇਕ ਜਿਲਦ ਵਿਚ ਹੋਣ ਬਾਕੀ ਦੀ ਸਾਰੀ ਰਚਨਾ ਇਕ ਜਿਲਦ ਵਿਚ ਕੀਤੀ ਜਾਵੇ।

6. ਮਸੇ ਰੰਘੜ ਨੂੰ ਸੋਧਣ ਪਿਛੋਂ ਜਦ ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਮੱਸੇ ਦਾ ਸਿਰ ਲੈ ਕੇ ਦੀਵਾਨ ਵਿਚ ਹਾਜ਼ਰ ਹੋਏ ਤਾਂ ਪੰਥ ਨੇ ਉਨ੍ਹਾਂ ਦਾ ਭਾਰੀ ਸਨਮਾਨ ਕੀਤਾ ਅਤੇ ਉਨ੍ਹਾਂ ਦੇ ਬਚਨ ਮੰਨ ਕੇ ਸਰਬ ਸੰਮਤੀ ਨਾਲ ਭਾਈ ਮਨੀ ਸਿੰਘ ਜੀ ਵਲੋਂ ਤਿਆਰ ਕੀਤੀ ਦਸਮ ਗ੍ਰੰਥ ਦੀ ਬੀੜ ਪਰਵਾਣ ਕਰਕੇ ਇਕ ਜਿਲਦ ਵਿਚ ਜਿਵੇਂ ਦੀ ਤਿਵੇਂ ਹੀ ਰਹਿਣ ਦਿੱਤੀ।

7. ਵਿਵਾਦ ਕੇਵਲ ਇਸ ਗੱਲ ਦਾ ਸੀ ਕਿ ਉਸ ਵੇਲੇ ਪੰਥ ਵਿਚੋਂ ਕਿਸੇ ਇਕ ਨੇ ਭੀ ਇਸ ਗ੍ਰੰਥ ਦੇ ਗੁਰੂ ਕ੍ਰਿਤ ਨਾ ਹੋਣ ਬਾਰੇ ਕੋਈ ਸ਼ੰਕਾ ਨਹੀਂ ਕੀਤਾ।

9. ਮਿਸ਼ਨਰੀ ਕਾਲਜ ਦੇ ਸੰਚਾਲਕ ਅਤੇ ਦਸਮ ਗ੍ਰੰਥ ਵਿਰੋਧੀ ਲੌਬੀ ਤੱਥਾਂ ਨੂੰ ਤੋੜ ਮਰੋੜ ਕੇ ਕਹਿ ਰਹੀ ਹੈ ਕਿ ਇਹ ਗ੍ਰੰਥ ਆਦਿ ਕਾਲ ਤੋਂ ਹੀ ਵਿਵਾਦਾਂ 'ਚ ਘਿਰਿਆ ਰਿਹਾ ਹੈ। ਇਹ ਗੱਲ ਕਿਥੇ ਤੱਕ ਠੀਕ ਹੈ ਇਹ ਪਾਠਕ ਆਪ ਹੀ ਅੰਦਾਜ਼ਾ ਲਗਾ ਲੈਣ।

9. ਭਾਈ ਮਨੀ ਸਿੰਘ ਜੀ ਵਲੋਂ ਬਣਾਈ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਜੋ ਕਰਤਾਰਪੁਰੀ ਬੀੜ ਦੇ ਕ੍ਰਮ ਅਨੁਸਾਰ ਨਹੀਂ ਸੀ ਪੰਥ ਨੇ ਪਰਵਾਨ ਨਹੀਂ ਕੀਤੀ।

10. ਉਸ ਵੇਲੇ ਦੇ ਸਿਦਕੀ ਸਿੱਖ ਅਜਿਹੀ ਬਿਬੇਕ ਬੁੱਧੀ ਦੇ ਮਾਲਕ ਸਨ ਕਿ ਕਿਡਾ ਵੱਡਾ ਬੰਦਾ ਹੋਵੇ, ਉਸ ਵਲੋਂ ਗੁਰਮਤਿ ਦੇ ਪ੍ਰਤਿਕੂਲ ਕਿਸੇ ਗੱਲ ਨੂੰ ਨਕਾਰ ਦਿੰਦੇ ਸਨ ਪਰ ਦਸਮ ਗ੍ਰੰਥ ਦੀ ਬੀੜ ਸਭ ਨੇ ਪਰਵਾਣ ਕੀਤੀ ਇਹ ਪੱਕਾ ਸਬੂਤ ਹੈ ਕਿ ਅਜੋਕੇ ਦਸਮ ਗ੍ਰੰਥ ਸਾਹਿਬ ਦੀ ਸਾਰੀ ਰਚਨਾ ਗੁਰੂ ਕ੍ਰਿਤ ਹੈ।

11. ਦਸਮ ਗ੍ਰੰਥ ਦੇ ਵਿਰੋਧੀ ਨਿਰਮਲ ਅਤੇ ਬਿਬੇਕ ਬੁਧੀ ਤੋਂ ਹੀਣੇ ਹਨ ਅਤੇ ਤੱਥਾਂ ਨੂੰ ਗਲਤ ਪੇਸ਼ ਕਰਕੇ ਜਨ ਸਾਧਾਰਨ ਨੂੰ ਗੁੰਮਰਾਹ ਕਰ ਰਹੇ ਹਨ।

12. ਮਨਮੌਜੀ ਲਿਖਾਰੀ ਵਾਲੀ ਗੱਲ ਨੂੰ ਮਿਸ਼ਨਰੀ ਕਾਲਜ ਅਤੇ ਦਸਮ ਗ੍ਰੰਥ ਵਿਰੋਧੀ ਲਾਬੀ, ਲਿਖਤ ਦੇ ਭਾਵ ਨੂੰ ਵਿਗਾੜ ਕੇ ਪੇਸ਼ ਕਰ ਰਹੇ ਹਨ। ਭਾਈ ਕਾਨ੍ਹ ਸਿੰਘ ਨਾਭਾ ਦੇ ਲਿਖਣ ਦਾ ਭਾਵ ਤਾਂ ਇਹ ਹੈ ਕਿ ਫ਼ਾਰਸੀ ਅਤੇ ਸੰਸਕ੍ਰਿਤ ਭਾਸ਼ਾ ਤੋਂ ਅਣਜਾਣ ਮਨਮੌਜੀ ਲਿਖਾਰੀਆਂ ਦੇ ਸ਼ਬਦ ਜੋੜਾਂ ਵਿਚ ਗਲਤੀਆਂ ਕਾਰਨ ਅਰਥਾਂ ਤੋਂ ਅਨਰਥ ਹੋ ਗਿਆ ਅਤੇ ਕਿਸੇ ਗੁਰਮੁਖ ਪ੍ਰੇਮੀ ਨੇ ਸੁਧਾਰਨ ਦਾ ਯਤਨ ਨਹੀਂ ਕੀਤਾ।

13. ਇਨ੍ਹਾਂ ਗਲਤੀਆਂ ਨੂੰ ਸੁਧਾਰਨ ਲਈ ਹੀ ਸਿੰਘ ਸਭਾ ਵੇਲੇ ਸੋਧਕ ਕਮੇਟੀ ਬਣੀ ਸੀ ਜਿਨ੍ਹਾਂ ਨੇ ਬੱਤੀ ਪੁਰਾਤਨ ਹੱਥ ਲਿਖਤ ਬੀੜਾਂ ਦਾ ਮਿਲਾਨ ਕਰਕੇ ਇਕ ਖਰੜਾ ਤਿਆਰ ਕੀਤਾ ਸੀ ਤਾਂ ਜੋ ਇਸ ਬੀੜ ਦੀਆਂ ਕਮੀਆਂ ਦੂਰ ਹੋ ਜਾਣ।

ਇਸ ਲਿਖਤ ਤੋਂ ਇਹ ਸਿੱਧ ਹੋ ਗਿਆ ਹੈ ਕਿ ਮੌਜੂਦਾ ਪ੍ਰਾਪਤ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਪੰਥ ਨੇ ਸਰਬ ਸੰਮਤੀ ਨਾਲ ਗੁਰੂ ਕਿਰਤ ਪ੍ਰਵਾਨ ਕਰ ਲਿਆ। ਕਿਉਂਕਿ ਇਸ ਦਾ ਸੰਕਲਨ, ਗੁਰੂ ਸਾਹਿਬ ਦੇ ਸਮਕਾਲੀ, ਅਨਿਨ ਸੇਵਕ, ਵਿਸ਼ਵਾਸ ਪਾਤਰ, ਜਿਨ੍ਹਾਂ ਦੇ ਖਾਨਦਾਨ ਦੇ ਨਾਮ ਗੁਰੂ ਸਾਹਿਬ ਨੇ ਹੁਕਮਨਾਮੇ ਵਿਚ ਲਿਖਿਆ, "ਤੁਸੀਂ ਮੇਰੇ ਫਰਜ਼ੰਦ ਪੁੱਤਰ ਹੋ, ਤੁਸਾਂ ਉਪਰ ਮੇਰੀ ਖੁਸ਼ੀ ਹੈ।", ਭਾਈ ਮਨੀ ਸਿੰਘ ਨੇ ਕੀਤਾ ਸੀ।

ਇਸ ਬੀੜ ਵਿਚ ਇਕ ਪੰਨੇ 'ਤੇ ਦਸ਼ਮੇਸ਼ ਪਿਤਾ ਜੀ ਦੇ ਕਰ ਕਮਲਾਂ ਨਾਲ ਲਿਖਿਆ ਪੰਨਾ ਭੀ ਲੱਗਿਆ ਹੋਇਆ ਹੈ ਜਿਸ ਦੀ ਫੋਟੋ ਭਾਈ ਕਾਨ੍ਹ ਸਿੰਘ ਨਾਭਾ ਜੀ ਦੇ ਮਹਾਨ ਕੋਸ਼ ਦੇ ਪੰਨਾ 419 'ਤੇ ਲੱਗੀ ਹੋਈ ਹੈ। ਇਸ ਤੋਂ ਇਲਾਵਾ ਦਸ਼ਮੇਸ਼ ਪਿਤਾ ਦੇ ਜੋਤੀ ਜੋਤਿ ਸਮਾਂ ਜਾਣ ਤੋਂ ਤਕਰੀਬਨ 56 ਸਾਲ ਪਿਛੋਂ ਲਿਖੀ ਪੁਸਤਕ ਬੰਸਾਵਲੀ ਨਾਮ ਕਿਰਤ ਭਾਈ ਕੇਸਰ ਸਿੰਘ ਛਿਬੜ (ਦੋਹਤਾ ਭਾ. ਮਤੀ ਦਾਸ) ਸੰਪਾਦਤ ਡਾ. ਰਤਨ ਸਿੰਘ ਜੱਗੀ ਪ੍ਰਕਾਸ਼ਕ ਪੰਜਬੀ ਯੂਨੀਵਰਸਿਟੀ ਪਟਿਆਲਾ ਤੋਂ ਭੀ ਪੁਸ਼ਟੀ ਹੁੰਦੀ ਹੈ।

## ਦਸਵਾਂ ਨਾਨਕ

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਮਹਾਰਾਜ ਦਿੱਲੀ ਵਿਚ, ਮਜਨੂੰ ਟਿੱਲੇ ਦੇ ਅਸਥਾਨ 'ਤੇ ਬਿਰਾਜਮਾਨ ਸਨ। ਜਿਗਾ ਕਲਗੀ ਸੀਸ ਤੇ ਸੁਭਾਇਮਾਨ, ਸ਼ਸਤਰ, ਅਸਤਰਾਂ ਨਾਲ ਸਨੱਧ-ਬੱਧ, ਸ਼ਾਹੀ ਪੌਸ਼ਾਕ, ਗੁਰੂ ਮਹਾਰਾਜ ਦੀ ਆਭਾ ਨਾਲ, ਸਤਿਗੁਰੂ ਜੀ ਦੇ ਸ਼ਾਹੀ ਜਲਾਲ ਅਤੇ ਫਕੀਰੀ ਜਮਾਲ ਅੱਗੇ ਦੁਨਿਆਵੀ ਪਾਤਸ਼ਾਹਾਂ ਦੀ ਆਭਾ ਫਿੱਕੀ ਪੈ ਰਹੀ ਸੀ।

ਉਜੈਨ ਦਾ ਇਕ ਬੈਰਾਗੀ ਸਾਧੂ, ਜਿਸ ਨੇ ਪਹਿਲਾਂ ਕਦੇ ਗੁਰੂ ਸਾਹਿਬ ਦੇ ਦਰਸ਼ਨ ਨਹੀਂ ਕੀਤੇ ਸਨ ਪਰ ਗੁਰੂ ਨਾਨਕ ਦੇ ਘਰ ਦੀ ਵਡਿਆਈ ਸੁਣੀ ਸੀ, ਗੁਰੂ ਮਹਾਰਾਜ ਦੇ ਦਰਸ਼ਨ ਕਰਨ ਆਇਆ। ਗੁਰੂ ਮਹਾਰਾਜ ਦੀ ਅਰਦਲ ਤੋਂ ਦੂਰ ਇਕ ਸਿੱਖ ਨੂੰ ਪੁੱਛਿਆ ਕਿ ਗੁਰੂ ਨਾਨਕ ਦੇ ਵਾਰਿਸ ਕੌਣ ਹਨ ? ਸਿੱਖ ਨੇ ਦੂਰੋਂ ਇਸ਼ਾਰਾ ਕਰਕੇ ਦੱਸਿਆ ਕਿ ਔਹ ਸਾਹਮਣੇ ਗੁਰੂ ਸਾਹਿਬ ਆਪਣੇ ਆਸਣ 'ਤੇ ਸ਼ੋਭਨੀਕ ਹਨ ਜਾ ਕੇ ਦਰਸ਼ਨ ਕਰ ਲਵੋ।

ਸਾਧੂ ਨੇ ਇਕ ਨਜ਼ਰ ਮਾਰੀ ਅਤੇ ਬਗ਼ੈਰ ਗੁਰੂ ਸਾਹਿਬ ਕੋਲ ਗਿਆਂ ਪਿਛੇ ਮੁੜ ਪਿਆ। ਗੁਰੂ ਮਹਾਰਾਜ ਨੇ ਸੇਵਾ ਵਿਚ ਹਾਜ਼ਰ ਸਿੱਖ ਨੂੰ ਭੇਜ ਕੇ ਸਾਧੂ ਨੂੰ ਆਪਣੇ ਕੋਲ ਬੁਲਾ ਲਿਆ ਅਤੇ ਕਹਿਣ ਲੱਗੇ "ਸੰਤ ਜੀ ਆਪ ਇਤਨੀ ਦੂਰ ਸੇ ਆਏ ਭੀ ਔਰ ਬਗ਼ੈਰ ਮਿਲੇ ਚਲ ਦੀਏ।"। ਸਾਧੂ ਨੇ ਉੱਤਰ ਵਿਚ ਕਿਹਾ ਕਿ ਮੈਂ ਗੁਰੂ ਨਾਨਕ ਦੀ ਗੱਦੀ ਦੇ ਵਾਰਿਸ ਨੂੰ ਮਿਲਣ ਆਇਆ ਸੀ। "ਗੁਰੂ ਨਾਨਕ ਦੇਵ ਮਹਾਰਾਜ ਮਾਇਆ ਕੀ ਜਕੜ ਸੇ ਮੁਕਤ ਥੇ ਆਪ ਕਾ ਯਹ ਸ਼ਾਹੀ ਠਾਠ-ਬਾਠ ਔਰ ਦੁਨਿਆਵੀ ਰਾਜਾਓਂ ਜੈਸੀ ਰਹਿਣੀ ਬਹਿਣੀ ਕੁਛ ਔਰ ਬਤਾ ਰਹੀ ਹੈ। ਮੈਨੇ ਭਾਂਪ ਲੀਆ ਕਿ ਯਹ ਘਰ ਭੀ ਵਿਗੜ ਗਿਆ। ਇਸ ਲੀਏ ਵਾਪਸ ਜਾ ਰਹਾ ਥਾ ਪਰ ਆਪ ਨੇ ਬੁਲਾ ਲੀਆ।"

ਗੁਰੂ ਸਾਹਿਬ ਨੇ ਪਿਆਰ ਨਾਲ ਆਪਣੇ ਕੋਲ ਬੈਠਾ ਕੇ ਬਚਨ ਕੀਤਾ "ਸੰਤ ਜੀ ਯਹ ਆਪ ਕੀ ਨਜ਼ਰ ਕਾ ਫਰਕ ਹੈ, ਹਮਾਰਾ ਔਰ ਗੁਰੂ ਨਾਨਕ ਦੇਵ ਜੀ ਕਾ ਮਾਰਗ ਭੀ ਏਕ ਹੈ ਔਰ ਆਦਰਸ਼ ਭੀ ਏਕ ਹੈ। ਹਮਾਰਾ ਬਿਉਹਾਰ ਹੈ : ਜ਼ਾਹਿਰ ਅਮੀਰੀ, ਬਾਤਨ ਫਕੀਰੀ, ਬਾਬੇ ਨਾਨਕ ਨੇ ਮਾਇਆ ਕਾ ਤਿਆਗ ਕੀਆ ਥਾ ਸੰਸਾਰ ਨਹੀਂ ਤਿਆਗਾ ਥਾ।" ਜਿਸ ਨੂੰ ਪੰਚਮ ਗੁਰਦੇਵ ਨੇ ਇੰਜ ਬਿਆਨ ਕੀਤਾ ਹੈ :

**ਦੀਸਹਿ ਸਭ ਸੰਗਿ ਰਹਹਿ ਅਲੇਪਾ**

**ਨਹ ਵਿਆਪੈ ਉਨਿ ਮਾਈ॥ ਅੰਗ ੭੦੧**

ਅੱਗੇ ਗੁਰੂ ਮਹਾਰਾਜ ਨੇ ਫੁਰਮਾਇਆ ਸੰਤ ਜੀ! "ਔਰਤ ਈਮਾਨ, ਪੁੱਤਰ ਨਿਸ਼ਾਨ ਅਤੇ ਮਾਇਆ ਗੁਜ਼ਰਾਨ" ਸਾਡਾ ਅਸੂਲ ਹੈ। ਗੁਰੂ ਸਾਹਿਬ ਦੇ ਬਚਨਾ ਨੇ ਸਾਧੂ ਦੇ ਅਗਿਆਨਤਾ ਵਾਲੇ ਕਪਾਟ ਖੋਲ੍ਹ ਦਿੱਤੇ ਅਤੇ ਚਰਨੀ ਢਹਿ ਪਿਆ।

ਏਸੇ ਤਰ੍ਹਾਂ ਦਸਮ ਗ੍ਰੰਥ ਦੇ ਵਿਰੋਧੀ, ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ, ਨਾਂ ਤਾਂ ਅਧਿਐਨ ਕਰਕੇ ਸਿੱਖੀ ਸਿਧਾਂਤ ਨੂੰ ਸਮਝਿਆ ਹੈ ਅਤੇ ਨਾ ਹੀ ਸ੍ਰੀ ਦਸਮ ਗ੍ਰੰਥ ਸਾਹਬਿ ਦਾ ਪਾਠ ਤਾਂ ਦਰਕਿਨਾਰ ਕਦੇ ਦਰਸ਼ਨ ਭੀ ਨਹੀਂ ਕੀਤੇ ਹੋਣਗੇ, ਗਿਆਨੀ ਭਾਗ ਸਿੰਘ ਜੀ ਅੰਬਾਲਾ, "ਬ੍ਰਿਪਨ ਕੀ ਰੀਤ ਤੋਂ ਸੱਚ ਦਾ ਮਾਰਗ" ਨਾਮੀ ਪੁਸਤਕਾਂ ਪੜ੍ਹ ਕੇ ਅਤੇ ਜਾਂ ਫਿਰ ਹੁਣ ਸਪੋਕਸਮੈਨ ਦੇ ਛੱਡੇ ਸ਼ੋਸ਼ਿਆਂ ਨੂੰ ਆਧਾਰ ਬਣਾ ਕੇ ਬਾਰ ਬਾਰ ਇਹ ਕਹਿੰਦੇ ਨਹੀਂ ਥੱਕਦੇ ਕਿ ਦਸਵਾਂ ਨਾਨਕ ਆਹ ਨਹੀਂ ਲਿਖ ਸਕਦਾ ਦਸਵਾਂ ਨਾਨਕ ਆਹ ਨਹੀਂ ਕਰ ਸਕਦਾ, ਇਹ ਦਸਵੇਂ ਨਾਨਕ ਦਾ ਸਿਧਾਂਤ ਨਹੀਂ ਹੋ ਸਕਦਾ, ਇਹ ਦਸਵੇਂ ਨਾਨਕ ਦੀ ਲਿਖਣ ਸ਼ੈਲੀ ਨਹੀਂ ਹੋ ਸਕਦੀ, ਕਹਿ ਕੇ ਜਨ ਸਾਧਾਰਨ ਨੂੰ ਕੁਰਾਹੇ ਪਾ ਰਹੇ ਹਨ।

ਅੱਜ ਅਸੀਂ ਬਾਕੀ ਗੱਲਾਂ ਛੱਡ ਕੇ ਕੇਵਲ ਗੁਰੂ ਨਾਨਕ ਸਚੇ ਪਾਤਸ਼ਾਹ ਦੀ ਜੀਵਨਸ਼ੈਲੀ ਦਾ ਦਸਮੇਸ਼ ਪਿਤਾ ਦੀ ਜੀਵਨ ਸ਼ੈਲੀ ਨਾਲ ਤੁਲਨਾ ਕਰ ਕੇ ਦੇਖਾਂਗੇ ਕਿ ਕੀ ਤੱਥ ਨਿਕਲਦੇ ਹਨ।

ਉਦਾਸੀਆਂ ਦੇ ਲੰਬੇ ਪੈਂਡੇ ਤਹਿ ਕਰਕੇ ਜਦ ਗੁਰੂ ਨਾਨਕ ਦੇਵ ਮਹਾਰਾਜ ਪੱਕੇ ਤੌਰ 'ਤੇ ਕਰਤਾਰਪੁਰ ਟਿਕ ਗਏ ਤਾਂ ਹੱਥੀਂ ਕਿਰਤ ਕਰਨ ਲਈ ਖੇਤੀ ਦਾ ਧੰਦਾ ਅਪਣਾਇਆ। ਜੋ ਉਸ ਵੇਲੇ ਦੇ ਕਰਤਾਰਪੁਰ ਵਾਸੀ ਆਮ ਕੱਪੜੇ ਪਹਿਨਦੇ ਸਨ, ਤੇੜ ਲੂੰਗੀ, ਸਿਧਾ ਸਾਦਾ ਗਲ੍ਹ ਕੁੜਤਾ ਅਤੇ ਸ਼ਾਇਦ ਖੱਦਰ ਦੀ ਛੋਟੀ ਜਿਹੀ ਦਸਤਾਰ ਹੁੰਦੀ ਹੋਵੇਗੀ। ਵਰਨਾ ਜੇ ਗੁਰੂ ਸਾਹਿਬ ਦਾ ਦੁਨੀਆਂਦਾਰਾਂ ਤੋਂ ਵੱਖਰਾ ਖਾਸ ਬਾਨਾ ਹੁੰਦਾ ਤਾਂ ਭਾਈ ਲਹਿਣਾ ਜੀ ਨੂੰ ਪੁੱਛਣ ਦੀ ਲੋੜ ਨਾ ਪੈਂਦਾ ਕਿ ਨਾਨਕ ਤਪਾ ਕਿੱਥੇ ਹੈ ਉਹ ਖ਼ੁਦ ਹੀ ਪਹਿਚਾਣ ਜਾਂਦੇ। ਇਥੇ ਇਹ ਭੀ ਦੱਸ ਦੇਣਾ ਵਾਜਬ ਹੋਵੇਗਾ ਕਿ ਅੱਜ ਕੱਲ੍ਹ, ਜੋ ਪੁਸ਼ਾਕ, ਗੁਰੂ ਸਾਹਿਬ ਦੀਆਂ ਫੋਟੋਆਂ ਵਿਚ ਦਿਖਾਈ ਦੇ ਰਹੀ ਹੈ ਫੋਟੋਆਂ ਸਮੇਤ ਸਭ ਮਨੋਕਲਪਿਤ ਹੈ।

ਪਰ ਦੂਸਰੇ ਪਾਸੇ ਦਸ਼ਮੇਸ਼ ਪਿਤਾ ਦੀ ਹੀਰੇ ਜੜਤ ਕਲਗੀ, ਸ਼ਾਹੀ ਪੁਸ਼ਾਕ, ਗਲ ਵਿਚ ਸੁੱਚੇ ਮੋਤੀਆਂ ਦੀ ਜਾਂ ਹੀਰਿਆਂ ਦੀ ਮਾਲਾ, ਕੀਮਤੀ, ਸਾਇਬਾਨ ਜੋ ਸਮੇਂ ਦੇ ਦਿੱਲੀ ਤਖ਼ਤ ਦੇ ਮਾਲਕ ਕੋਲ ਭੀ ਨਹੀਂ ਸੀ, ਨੂੰ ਦੇਖ ਕੇ ਕੌਣ ਕਹੇਗਾ ਕਿ ਇਹ ਦਸਵਾਂ ਨਾਨਕ ਹੈ ਪਰ ਭਾਈ ਨੰਦ ਲਾਲ ਨੇ ਗੁਰੂ ਦਰੋਂ ਬਖਸ਼ੀ ਆਤਮਕ ਗਿਆਨ ਦੀ ਗਹਿਰਾਈ ਵਿਚ ਜਦ ਉਤਰ ਕੇ ਦੇਖਿਆ ਤਾਂ ਕਹਿ ਦਿੱਤਾ :

**ਗਾਹੇ ਸੂਫ਼ੀ ਗਾਹੇ ਜ਼ਾਹਿਦ ਗਹਿ ਕਲੰਦਰ ਮੇ ਸਵਦ।**

**ਰੰਗਹਾਇ ਮੁਖ਼ਤਲਿਫ਼ ਦਾਰਿਦ ਬੁੱਤੇ ਅਯਾਰਿ ਮਾ॥ ਦੀਵਾਨੇ ਗੋਯਾ।**

ਗੁਰੂ ਨਾਨਕ ਦੇਵ ਮਹਾਰਾਜ ਨੇ ਚਾਰੇ ਉਦਾਸੀਆਂ ਵੇਲੇ, ਜਗਤ ਕਲਿਆਣ ਲਈ ਹਜ਼ਾਰਾਂ ਮੀਲ ਪੈਂਡਾ ਪੈਦਲ ਤਹਿ ਕੀਤਾ ਨਾ ਕੋਈ ਸਵਾਰੀ ਨਾ ਹੀ ਕੋਈ ਸ਼ਸਤਰ ਲਿਆ। ਭਾਵੇਂ ਅਨੇਕਾਂ ਚੋਰਾਂ, ਠੱਗਾਂ, ਡਾਕੂਆਂ ਨਾਲ ਵਾਹ ਪਿਆ ਪਰ ਰਬਾਬ ਦੀਆਂ ਸੁਰਾਂ ਛੇੜ ਕੇ ਸਭ ਤੇ ਵਿਜੈ ਪਾਈ। ਦੂਸਰੇ ਪਾਸੇ ਝਾਤ ਮਾਰੀਏ, ਕਲਗੀਧਰ ਮਹਾਰਾਜ ਨੇ ਹਾਥੀ ਘੋੜੇ ਰੱਖੇ, ਫੌਜਾਂ ਰੱਖੀਆਂ, ਕਿਲ੍ਹੇ ਬਣਵਾਏ, ਸ਼ਸਤਰਾਂ ਨਾਲ ਸਨੱਧਬੱਧ ਰਹੇ। ਗਿਆਨ ਦੀ ਖੜਗ ਘੱਟ ਵਰਤੀ ਅਤੇ ਫੁਲਾਦੀ ਤੇਗ, ਤੀਰਾਂ ਨਾਲ ਦੁਸ਼ਮਣਾਂ ਦਾ ਮੁਕਾਬਲਾ ਕੀਤਾ। ਬਾਬੇ ਨਾਨਕ ਨੇ ਨਿਰਭੈ ਹੋ ਕੇ ਖੁੱਲ੍ਹੇ ਮੈਦਾਨ ਬਾਬਰ ਨੂੰ ਜਾਬਰ ਕਹਿ ਕੇ ਵੰਗਾਰਿਆ ਪਰ ਦਸਮੇਸ਼ ਜੀ ਕਿਲੇ ਵਿਚ ਬਹਿ ਕੇ ਲੜਦੇ ਰਹੇ।

ਗੁਰੂ ਨਾਨਕ ਦੇਵ ਮਹਾਰਾਜ ਨੇ ਆਪਣੇ ਸਿੱਖਾਂ ਨੂੰ ਨਾ ਕੋਈ ਖਾਸ ਪਹਿਚਾਣ ਬਖਸ਼ੀ ਅਤੇ ਨਾ ਕੋਈ ਰਹਿਤ ਦਿੱਤੀ।" ਦਬਿਸਤਾਨੇ ਮੁਜ਼ਾਹਬ" ਦੇ ਕਰਤਾ ਮੁਹਸਿਨ ਫਾਨੀ, ਜੋ ਗੁਰੂ ਹਰਿਗੋਬਿੰਦ ਸਾਹਿਬ ਦਾ ਸਮਕਾਲੀ ਸੀ, ਲਿਖਦਾ ਹੈ ਕਿ ਸਾਰੇ ਸਿੱਖਾਂ ਨੂੰ ਦੁਨੀਆਂ ਅਤੇ ਸਰਕਾਰੇ ਦਰਬਾਰੇ ਨਾਨਕ ਪੰਥੀ ਕਹਿੰਦੇ ਸਨ। ਦੂਸਰੇ ਪਾਸੇ ਕਲਗੀਧਰ ਮਹਾਰਾਜ ਨੇ ਸਭ ਸਿੱਖਾਂ ਲਈ ਪੰਜ ਕਕਾਰ ਵਾਲੀ ਵੱਖਰੀ ਪਹਿਚਾਣ, ਨਿਸਚਿਤ ਰਹਿਤ, ਹਰ ਇਕ

ਸਿੱਖ ਦੇ ਨਾਉਂ ਨਾਲ ਸਿੰਘ ਅਤੇ ਇਸਤਰੀ ਲਈ ਕੌਰ ਲਗਾਉਣ ਦਾ ਹੁਕਮ ਦਿੱਤਾ। ਸਭ ਸਿੱਖ ਸੰਗਤ ਨੂੰ ਨਾਨਕ ਪੰਥੀ ਤੋਂ ਖ਼ਾਲਸਾ ਸਿੱਖ ਸੰਗਤ ਦੇ ਨਾਉਂ ਨਾਲ ਨਿਵਾਜਿਆ।

ਗੁਰੂ ਨਾਨਕ ਦੇਵ ਮਹਾਰਾਜ ਤੋਂ ਲੈ ਕੇ ਗੁਰੂ ਤੇਗ ਬਹਾਦਰ ਸਾਹਿਬ ਮਹਾਰਾਜ ਤੱਕ ਗੁਰੂ ਦਾ ਸਿੱਖ ਬਣਨ ਲਈ ਚਰਨ ਪਾਹੁਲ ਲੈਣ ਦੀ ਮਰਯਾਦਾ ਸੀ ਜਿਸ ਨੂੰ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

**ਚਰਨ ਧੋਇ ਰਹਿਰਾਸ ਕਰਿ ਚਰਣਾਮ੍ਰਿਤ ਸਿੱਖਾ ਪੀਲਾਇਆ। ਵਾ. ੧ ਪਉੜੀ. ੨੩**

ਪਰ ਦਸਵੇਂ ਨਾਨਕ ਨੇ ਇਹ ਰੀਤ ਬਦਲ ਕੇ ਸਰਬ ਲੋਹ ਦੇ ਖੰਡੇ ਨਾਲ ਤਿਆਰ ਕੀਤੀ ਖੰਡਾ ਪਹੁਲ ਛਕਣ ਦਾ ਵਿਧਾਨ ਬਣਾਇਆ। ਹੁਣ ਜਦ ਸਿੱਖ ਸਜਾਇਆ ਹੀ ਸਰਬ ਲੋਹ ਦੇ ਖੰਡੇ ਨਾਲ ਹੈ ਤਾਂ ਦਸਮੇਸ਼ ਪਿਤਾ ਜਦ ਕਹਿੰਦੇ ਹਨ :

**ਨਮਸਕਾਰ ਸ੍ਰੀ ਖੜਗ ਕੋ ਕਰਉਂ ਸੋ ਹਿਤ ਚਿਤੁ ਲਾਇ॥**
**ਪੂਰਨ ਕਰੋ ਗ੍ਰਿੰਥਇਹ ਤੁਮ ਮੁਹਿ ਕਰਹੁ ਸਰਾਇ॥ (ਬਚਿੱਤ੍ਰ ਨਾਟਕ)**

ਤਾਂ ਦਸਮ ਗ੍ਰੰਥ ਵਿਰੋਧੀ ਆਖਦੇ ਹਨ ਕਿ ਦਸਵਾਂ ਨਾਨਕ ਇਹ ਆਖ ਹੀ ਨਹੀ ਸਕਦਾ। ਇਹ ਕਿਸੇ ਸਾਕਤੀ ਸ਼ਿਵ ਭਗਤ ਬ੍ਰਾਹਮਣ ਦੀ ਲਿਖਤ ਹੈ।

ਗੁਰੂ ਨਾਨਕ ਸੱਚੇ ਪਾਤਸ਼ਾਹ ਮੰਗ ਰਹੇ ਹਨ :

**ਕਰਤਾ ਤੂੰ ਮੇਰਾ ਜਜਮਾਨੁ॥**
**ਇਕ ਦਖਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ॥ ਅੰਗ ੧੩੨੯**

**ਇਕ ਦੂ ਜੀਭੌ ਲਖ ਹੋਹਿ ਲਖ ਹੋਹਿ ਲਖ ਬੀਸ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮ ਜਗਦੀਸ॥ (ਜਪੁ ਜੀ)**

ਪਰ ਦਸਵਾਂ ਨਾਨਕ ਮੰਗ ਰਿਹਾ ਹੈ :

**ਜਬ ਆਵ ਕੀ ਅਉਧ ਨਿਦਾਨ ਬਨੈ**
**ਅਤਿ ਹੀ ਰਣ ਮਹਿ ਤਬ ਜੂਝ ਮਰੋਂ॥ (ਚੰਡੀ ਚਰਿਤ੍ਰ)**

**ਹੇ ਰਵਿ ਹੇ ਸਸਿ ਹੇ ਕਰੁਣਾਨਿਧ**
**ਮੇਰੀ ਅਬੈ ਬਿਨਤੀ ਸੁਣ ਲੀਜੈ॥**
**ਔਰ ਕ ਮਾਂਗਤ ਹਉ ਤੁਮ ਤੇ ਕਿਛੁ**
**ਚਾਹਤ ਹੋਂ ਚਿਤ ਮੈਂ ਸੋਈ ਕੀਜੈ॥**
**ਸ਼ਸਤਰਨ ਸੋਂ ਅਤਿ ਹੀ ਰਣ ਭੀਤਰ,**
**ਜੂਝ ਮਰੋਂ ਤਊ ਸਾਚ ਪਤੀਜੈ॥**
**ਸੰਤ ਸਹਾਇ ਸਦਾ ਜਗ ਮਾਇ**
**ਕ੍ਰਿਪਾ ਕਰ ਸਯਾਮ ਇਹੈ ਬਰ ਦੀਜੈ॥ (ਕ੍ਰਿਸ਼ਨਾ ਅਵਤਾਰ)**

ਹੁਣ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵਿਰੋਧੀ ਹੀ ਦਸ ਸਕਦੇ ਹਨ ਕਿ ਕਿਹੜੇ ਬ੍ਰਾਹਮਣ ਸਯਾਮ ਕਵੀ ਨੇ ਪਰਮੇਸ਼ਰ ਤੋਂ ਇਹ ਮੰਗ ਕੀਤੀ ਹੈ ਅਤੇ ਮੰਗ ਪੂਰੀ ਹੋਣ ਤੇ ਕਿਹੜੀ ਲੜਾਈ ਕਿਸ ਨਾਲ ਕੀਤੀ ਹੈ। ਜੇ ਕੋਈ ਇਤਿਹਾਸਕ ਪ੍ਰਾਮਣ ਉਨ੍ਹਾਂ ਕੋਲ ਹੈ ਤਾਂ ਜ਼ਰੂਰ ਦੇਣ ਤਾਂ ਜੋ ਸੰਗਤਾਂ ਨੂੰ ਸਹੀ ਤੱਥਾਂ ਦਾ ਪਤਾ ਲੱਗ ਸਕੇ।

ਇਤਿਹਾਸ ਵਿਚ ਐਸਾ ਕੋਈ ਪ੍ਰਮਾਣ ਨਹੀਂ ਮਿਲਦਾ ਕਿ ਬਾਬੇ ਨਾਨਕ ਨੇ ਆਪਣੇ ਜੀਵਨ ਕਾਲ ਵਿਚ ਕਿਸੇ ਦੇ ਥੱਪੜ ਹੀ ਮਾਰਿਆ ਹੋਵੇ ਪਰ ਦਸਮੇਸ਼ ਪਿਤਾ ਨੇ ਬਸੀ ਪਠਾਣਾ ਦੇ ਨਵਾਬ ਨੂੰ, ਇਕ ਸਿੱਖ ਬੀਬੀ ਦੇ ਅਪਹਰਣ ਦੇ ਜੁਰਮ ਵਿਚ ਰੇਤੇ ਵਿਚ ਗੱਡ ਕੇ ਤੀਰ ਨਾਲ ਫੁੰਡਿਅ ਅਤੇ ਵਿਗੜੇ ਮਸੰਦਾਂ ਨੂੰ ਤੇਲ ਦੇ ਕੜਾਹਿਆਂ ਵਿਚ ਪਾ ਕੇ ਤਲਿਆ। ਇਸ ਤੱਥ ਦਾ ਇਤਿਹਾਸ ਗਵਾਹ ਹੈ।

ਗੁਰੂ ਨਾਨਕ ਦੇਵ ਮਹਾਰਾਜ ਦੀ ਬਾਣੀ ਰੱਬੀ ਗਿਆਨ ਅਤੇ ਰੱਬੀ ਪਿਆਰ ਨਾਲ ਸ਼ਰਸ਼ਾਰ ਹੁੰਦੀ ਹੋਈ ਭੀ ਤਰਕ ਭਰਪੂਰ (ਵਾਰ ਆਸਾ) ਅਤੇ ਸੰਵਾਦ (ਸਿੱਧ ਗੋਸ਼ਟਿ) ਵਾਲੀ ਹੈ। ਸ੍ਰੀ ਗੁਰੂ ਅਮਰ ਦਾਸ ਮਹਾਰਾਜ ਦੀ ਸ਼ੈਲੀ ਬਿਬੇਕੀ ਗਿਆਨ, ਗੁਣਾਨਵਾਦ ਅਤੇ ਨਿਮ੍ਰਤਾ ਵਾਲੀ ਹੈ।

ਸ੍ਰੀ ਗੁਰੂ ਰਾਮ ਦਾਸ ਮਹਾਰਾਜ ਦੀ ਬਾਣੀ ਵਿਚ ਬਿਰਹਾ, ਹਲੀਮੀ, ਅਰਦਾਸ ਅਤੇ ਗੁਰੂ ਪਰਮੇਸ਼ਰ ਲਈ ਸੱਚਾ ਪਿਆਰ ਡੁੱਲ੍ਹ ਡੁੱਲ੍ਹ ਪੈ ਰਿਹਾ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਵਿਚ ਬੈਰਾਗ ਪ੍ਰਧਾਨ ਹੈ। ਜਦਕਿ ਦਸਮੇਸ਼ ਕ੍ਰਿਤ ਵਿਚ ਖੰਡੇ ਖੜਕਦੇ, ਤੀਰ ਚਲਦੇ, ਘੋੜਿਆਂ ਦੀਆਂ ਟਾਪਾਂ ਦੀ ਆਵਾਜ਼ਾਂ ਸੁਣਾਈ ਦਿੰਦੀਆਂ ਹਨ। ਪਹਿਲੇ ਪਾਤਸ਼ਾਹੀਆਂ ਦੀ ਬਾਣੀ ਦੇ ਸ਼ਾਂਤੀ ਵਾਲੇ ਪ੍ਰਭਾਵ ਦੇ ਵਿਪਰੀਤ, ਜੋਸ਼ ਵਿਚ ਡੌਲੇ ਫਰਕਦੇ ਅਤੇ ਬੀਰ ਰਸ ਪੈਦਾ ਹੁੰਦਾ ਹੈ। ਕੀ ਇਹ ਸਾਰੇ ਗੁਰੂ ਵੱਖ-ਵੱਖ ਵਿਚਾਰਧਾਰਾ ਦੇ ਮਾਲਕ ਸਨ ? ਸ਼ਾਇਦ ਮਹਾਤਮਾ ਗਾਂਧੀ ਅਤੇ ਸਾਧੂ ਟੀ. ਐਲ. ਵਾਸਵਾਨੀ ਨੂੰ ਇਸ ਤਰ੍ਹਾਂ ਹੀ ਭਾਸਦਾ ਹੈ ਅਤੇ ਇੰਦੂ ਭੂਸ਼ਨ ਬੈਨਰਜੀ ਵਰਗੇ ਇਤਿਹਾਸਕਾਰ ਨੂੰ ਇਸ ਤਰ੍ਹਾਂ ਲਗਦਾ ਹੋਵੇ। ਪਰ ਦਸਵਾਂ ਨਾਨਕ ਆਖਦਾ ਹੈ ਕਿ ਨਹੀਂ ਸਭ ਇਕੋ ਜੋਤਿ ਹੀ ਹਨ :

**ਸ੍ਰੀ ਨਾਨਕ ਅੰਗਦ ਕਰਿ ਮਾਨਾ॥**
**ਅਮਰ ਦਾਸ ਅੰਗਦ ਪਹਿਚਾਨਾ॥**

**ਅਮਰ ਦਾਸ ਰਾਮਚਾਸ ਕਹਾਯੋ॥**
**ਸਾਧਨਿ ਲਖਾ ਮੂੜ੍ਹ ਨਹਿ ਪਾਯੋ॥੯॥**
**ਭਿੰਨ ਭਿੰਨ ਸਭ ਹੂੰ ਕਰ ਜਾਨਾ॥**
**ਏਕ ਰੂਪ ਕਿਨਹੂੰ ਪਹਿਚਾਨ॥**
**ਜਿਨ ਜਾਨਾ ਤਿਨ ਹੀ ਸਿਧ ਪਾਈ॥**
**ਬਿਨ ਸਮਝੇ ਸਿਧ ਹਾਥ ਨ ਆਈ॥੧੦॥**
**ਰਾਮ ਦਾਸ ਹਰਿ ਸੋ ਮਿਲ ਗਏ॥**
**ਗੁਰਤਾ ਦੇਤ ਅਰਜਨਹਿ ਭਏ॥**
**ਜਬ ਅਰਜਨ ਪ੍ਰਭੁ ਲੋਕ ਸਿਧਾਏ॥**
**ਹਰਿ ਗੋਬਿੰਦ ਤਹਿ ਠਾਂ ਠਹਿਰਾਏ॥੨੧॥**
**ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ॥**
**ਹਰਿ ਰਾਇ ਤਿਹ ਠਾਂ ਬੈਠਾਏ॥**
**ਹਰਿ ਕ੍ਰਿਸ਼ਨ ਤਿਨ ਕੇ ਸੁਤ ਵਏ।**
**ਤਿਨ ਤੇ ਤੇਗ ਬਹਾਦਰ ਭਏ॥੧੨॥ (ਬਚਿਤ੍ਰ ਨਾਟਕ ਅਧਾਇ ੫)**

ਇਸੇ ਤਰ੍ਹਾਂ ਦਸਮੇਸ਼ ਪਿਤਾ ਦੇ ਅਨਿਨ ਸੇਵਕ ਬ੍ਰਹਮ ਗਿਆਨ ਦੇ ਮਾਲਕ ਭਾਈ ਨੰਦ ਲਾਲ ਜੀ ਨੇ ਲਿਖ ਦਿੱਤਾ

**ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ॥**
**ਹਮੂ ਰਤਨ ਜੌਹਰ ਹਮੂ ਮਾਣਕ ਅਸਤ॥ (ਜੋਤਿ ਬਿਗਾਸ)**

ਗੁਰੂ ਗੋਬਿੰਦ ਸਿੰਘ ਭੀ ਉਹੀ ਹਨ ਅਤੇ ਗੁਰੂ ਨਾਨਕ ਭੀ ਉਹੀ ਹਨ।
ਇਹ ਸਾਰੇ ਇਕੋ ਮਾਲਾ ਦੇ ਰਤਨ, ਜਵੇਹਰ ਅਤੇ ਮਾਣਕ ਹਨ।
ਗੁਰੂ ਨਾਨਕ ਦੀ ਪੰਜਵੀਂ ਜੋਤਿ ਦੱਸ ਰਹੀ ਹੈ :

**ਸਿਭ ਕੀ ਰੇਨੁ ਹੋਇ ਰਹੈ ਮਨੂਆ**
**ਸਗਲੇ ਦੀਸਹਿ ਮੀਤ ਪਿਆਰੇ॥ (ਅੰਗ ੩੭੯)**

ਪਰ ਦਸਮੇਸ਼ ਪਿਤਾ ਕਹਿ ਰਹੇ ਹਨ :

**ਦਾਦੂ ਦਾਅਵਾ ਬੰਨ੍ਹ ਕੇ ਦਿਨ ਦਾਅਵੇ ਦੇ ਕਟ॥**
**ਜੇ ਕੋਈ ਇਟ ਹੈ ਚਕਦਾ ਉਸ ਨੂੰ ਪੱਥਰ ਚੱਕ॥**

ਪੰਜਵਾਂ ਨਾਟਕ ਮੰਗਦਾ ਹੈ :

**ਰਾਜਨ ਚਾਹਉ ਮੁਕਤਿ ਚਾਹਉ ਮਨਿ ਪ੍ਰੀਤਿ ਚਰਨ ਕਮਲਾ ਰੇ॥**
**(ਅੰਗ ੫੩੪)**

ਪਰ ਦਸਵਾਂ ਨਾਨਕ ਦੱਸ ਰਿਹਾ ਹੈ :

**ਰਾਜ ਬਿਨਾ ਨਹ ਧਰਮ ਚਲੈ ਹੈ॥**

**ਧਰਮ ਬਿਨਾ ਸਬ ਦਲੈ ਮਲੈ ਹੈ॥**

ਇਨ੍ਹਾਂ ਤੱਥਾਂ ਦੇ ਆਧਾਰ 'ਤੇ "ਬਿਬੇਕ ਦੀਪ ਮਲੀਨ" ਵਾਲੇ ਦਸਮ ਗ੍ਰੰਥ ਵਿਰੋਧੀ ਕੀ ਦਸਵੇਂ ਨਾਨਕ ਨੂੰ ਪਹਿਲੀਆਂ ਨੌ ਗੁਰੂ ਜੋਤਾਂ ਤੋਂ ਵੱਖ ਕਰ ਦੇਣਗੇ ? ਜਾਂ ਉਹ, ਇਸ ਸੰਦਰਭ ਵਿਚ ਦਸਾਂ ਨੂੰ ਇਕੋ ਜੋਤ ਕਹਿਣਗੇ ?

ਹੁਣ ਅਸੀਂ ਪਾਠਕਾਂ ਨੂੰ ਦਸਮ ਗ੍ਰੰਥ ਵਿਰੋਧੀਆਂ ਦੇ ਗਿਆਨ ਦੀ ਝਲਕੀ ਦਿਖਾਉਂਦੇ ਹਾਂ।

1. ਦਸਮ ਗ੍ਰੰਥ ਦੀ ਅਸਲੀਅਤ (Hard Facts about Dasam Grunth) ਦੇ ਲੇਖਕ ਸ੍ਰ. ਦਲਬੀਰ ਸਿੰਘ M.S.C. 31-D Madan Park East Punjabi Bagh New Delhi-26 Phone No. 98990-58458 ਆਪਣੀ ਕਿਤਾਬ ਦੇ ਪੰਨਾ ੨ ਦੇ ਹੇਠਾਂ ਲਿਖਦਾ ਹੈ :

ਸਿੱਖ ਹਰ ਰੋਜ਼ ਰਾਤ ਨੂੰ ਸੋਹਿਲਾ ਬਾਣੀ ਵਿਚ ਪੜ੍ਹਦੇ ਹਨ :

**ਛਿਅ ਘਰ ਛਿਅ ਗੁਰ ਛਿਅ ਉਪਦੇਸ॥**

**ਗੁਰ ਗੁਰ ਏਕੋ ਵੇਸ ਅਨੇਕ ॥੨॥**

**ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥**

**ਸੋ ਘਰੁ ਰਾਖੁ ਵਡਾਈ ਤੋਇ ॥੨॥ ਰਹਾਉ॥ ਗੁਰੂ ਗ੍ਰੰਥ ਸਾਹਿਬ ਅੰਕ ੧੨**

ਅਰਥਾਤ, ਜੇ ਸਿੱਖ ਦੇ ਸਾਹਮਣੇ ਛੇ ਗ੍ਰੰਥ ਰੱਖ ਦਿੱਤੇ ਜਾਣ ਤਾਂ ਸੂਝਵਾਨ ਸਿੱਖ ਕਰਤੇ ਦੀ ਕੀਰਤ (ਨਾਮ) ਨਾਲ ਜੋੜਨ ਵਾਲੇ ਗ੍ਰੰਥ, ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਕੇ ਬਾਕੀ ਸਾਰੇ ਗ੍ਰੰਥ ਤਿਆਗ ਦੇਣਗੇ।

ਜਦਕਿ ਸਾਰੇ ਵਿਦਵਾਨਾਂ ਨੇ ਅਰਥ ਕੀਤੇ ਹਨ ਕਿ ਛੇ ਸ਼ਾਸ਼ਤਰ (ਘਰ) ਹਨ ਅਤੇ ਇਨ੍ਹਾਂ ਨੂੰ ਰਚਣਹਾਰ ਭੀ ਛੇ, ਰਿਸ਼ੀ (ਗੁਰੂ) ਅਤੇ ਇਨ੍ਹਾਂ ਛੇਆਂ ਦੇ ਵੱਖ-ਵੱਖ ਉਪਦੇਸ਼ ਹਨ। ਸਭ ਗੁਰੂਆਂ ਦਾ ਗੁਰੂ ਪਰਮੇਸ਼ਰ ਆਪ ਹੈ ਅਤੇ ਉਸ ਦੇ ਵੇਸ ਅਨੇਕ ਹਨ। ਭਾਵ, ਜਿਸ ਨੂੰ ਜਿੰਨੀ ਕੁ ਮੱਤ ਦਿੱਤੀ ਹੈ ਉਸ ਨੇ ਉਨਾ ਕੁ ਲਿਖ ਦਿੱਤਾ ਹੈ। ਹੇ ਭਾਈ ਜਿਸ ਘਰ ਵਿਚ ਕਰਤੇ ਪੁਰਖ ਦੇ ਗੁਣ ਗਾਏ ਜਾਂਦੇ ਹਨ ਆਪਣੇ ਮਨ ਨੂੰ ਲਗਾ ਕੇ ਰੱਖ।

2. 'ਬ੍ਰਿਪਨ ਕੀ ਰੀਤ ਤੋਂ ਸੱਚ ਦਾ ਮਾਰਗ' ਨਾਮੀ ਪੁਸਤਕਾਂ ਦਾ ਕਰਤਾ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਆਪਣੀ ਕਿਤਾਬ 'ਮਾਸੁ ਮਾਸੁ ਕਰਿ ਮੂਰਖੁ ਝਗੜੇ" ਵਾਲੀ ਕਿਤਾਬ ਦੇ ਪੰਨਾ ੩੯ ਤੇ ਇਸ ਤਰ੍ਹਾਂ ਲਿਖਦਾ ਹੈ :

**ਸਿੰਘ ਰੁਚੈ ਸਦ ਭੋਜਨੁ ਮਾਸ॥**

**ਰਣੁ ਦੇਖਿ ਸੂਰੇ ਚਿਤੁ ਉਲਾਸ॥**

**ਕਿਰਪਨ ਕਉ ਅਤਿ ਧਨ ਪਿਆਰੁ॥**

**ਹਰਿ ਜਨ ਕਉ ਹਰਿ ਹਰਿ ਆਧਾਰੁ॥ ਪੰਨਾ ੧੧੮੦**

ਇਨ੍ਹਾਂ ਤੁਕਾਂ ਦੇ ਸਿੱਧੇ ਸਾਦੇ ਅਤੇ ਸਹੀ ਅਰਥ ਹਨ ਕਿ ਜਿਸ ਤਰ੍ਹਾਂ ਸ਼ੇਰ ਸਦਾ ਹੀ ਮਾਸ ਰੂਪੀ ਭੋਜਨ ਵਿਚ ਰੁਚੀ ਰੱਖਦਾ ਹੈ, ਜੰਗ ਮੱਘਿਆ ਦੇਖਕੇ ਸੂਰਮੇ ਨੂੰ ਚਾਉ ਚੜ੍ਹ ਜਾਂਦਾ ਹੈ, ਕੰਜੂਸ ਨੂੰ ਮਾਇਆ ਨਾਲ ਬਹੁਤ ਪਿਆਰ ਹੁੰਦਾ ਹੈ ਇਸੇ ਤਰ੍ਹਾਂ ਪਰਮੇਸ਼ਰ ਦੇ ਪਿਆਰਿਆਂ ਨੂੰ ਹਮੇਸ਼ਾ ਹੀ ਨਾਮ ਪਿਆਰਾ ਲਗਦਾ ਹੈ ਅਤੇ ਇਹੀ ਉਨ੍ਹਾਂ ਦੇ ਜੀਵਨ ਦਾ ਆਧਾਰ ਹੈ। ਪਰ ਕਾਲਾ ਅਫ਼ਗਾਨਾ ਭਾਈ ਜੁਗਿੰਦਰ ਸਿੰਘ ਤਲਵਾੜਾ ਜੀ ਨੂੰ ਸੰਬੋਧਨ ਕਰ ਕੇ ਕਹਿੰਦਾ ਹੈ :

(ਤਲਵਾੜਾ ਜੀਓ ! ਕੀ ਦਸਮੇਸ਼ ਜੀ ਦਾ ਸਿੰਘ ਵੀ ਸ਼ੇਰ ਨਹੀਂ ਹੈ ?) ਪਰ ਕੀ ਸਤਿਗੁਰਾਂ ਨੇ ਸਾਨੂੰ 'ਸਿੰਘ' ਅਤੇ ਜੰਗ ਗਲ ਆ ਪੈਣ 'ਤੇ ਜੋਸ਼ ਵਿਚ ਆ ਜਾਣ ਵਾਲੇ 'ਸੂਰੇ' ਨਹੀਂ ਬਣਾਇਆ ? ਫਿਰ ਜੇ ਗੁਰੂ ਦੇ ਸੂਰਮੇ ਸਿੰਘ ਵੀ ਮਾਸ ਮਿਲ ਜਾਣ 'ਤੇ ਖੁਸ਼ੀ ਮਨਾਉਣ ਤਾਂ ਗੁਰਬਾਣੀ ਦੀ ਉਲੰਘਣਾ ਕਿਵੇਂ ਹੋਈ ?

ਅੱਠਵੀਂ ਪਾਸ, ਆਪੂੰ ਬਣੇ ਫਰਜ਼ੀ ਪ੍ਰੋਫੈਸਰ ਇੰਦਰ ਸਿੰਘ ਘੱਗਾ ਨੇ ਜੋ ਅਨਰਥ ਗੁਰਬਾਣੀ ਦੇ ਅਰਥਾਂ ਨਾਲ ਕੀਤਾ ਹੈ, ਉਹ, ਉਸ ਵਲੋਂ ਲਿਖੇ ਕਿਤਾਬਚੇ 'ਗਰੁੜ ਚੜ੍ਹੇ ਗੋਬਿੰਦ ਆਇਲਾ" ਪੜ੍ਹ ਕੇ ਹੀ ਪਤਾ ਚੱਲ ਸਕਦਾ ਹੈ। ਅਸੀਂ ਸਾਰੇ ਕਿਤਾਬਚੇ ਦੀ ਗਲਤ ਬਿਆਨੀ ਆਪਣੀ ਕਿਤਾਬ **"ਕਾਮਰੇਡੀ ਸਿੱਖਾਂ ਦੇ ਕੌਤਕ"** ਵਿਚ ਖੋਲ੍ਹ ਕੇ ਲਿਖੀ ਹੈ।

ਭਾਈ ਕਸ਼ਮੀਰ ਸਿੰਘ ਦੀ ਪੁਸਤਕ "ਸਿੱਖ ਜਾਗੋ" ਦੇ ਉੱਤਰ ਵਿਚ ਇੰਦਰ ਸਿੰਘ ਘੱਗੇ ਦੀ ਲਿਖਤ ਇੰਜ ਹੈ :

**"ਪੈਸੇ ਵਾਲੇ ਲੋਕ ਆਪਣੀਆਂ ਖਾਸ ਲੋੜਾਂ ਵਾਸਤੇ, ਹੋਰ ਸਾਜੋ ਸਮਾਨ ਵਾਂਗ ਚੰਗੀ ਨਸਲ ਦੇ ਕੁੱਤੇ ਭੀ ਰੱਖ ਲੈਂਦੇ ਹਨ। ਇਨ੍ਹਾਂ ਪੜ੍ਹਾਏ ਸਿਖਾਏ ਤਿਆਰ ਕੀਤੇ ਕੁੱਤਿਆਂ ਨੂੰ ਜਿਸ ਮਾਲਕ ਵਲੋਂ ਖਾਣਾ ਮਿਲਦਾ ਹੈ, ਉਸ ਨੂੰ ਵੇਖਦਿਆਂ ਹੀ ਪੂਛ ਹਿਲਾਉਂਦੇ ਹਨ। ਬੇਗਾਨੇ ਬੰਦੇ ਵੱਲ ਝਈ ਲੈ ਕੇ ਪੈਂਦੇ ਹਨ। ਮਾਲਕ ਦੇ ਪੈਰ ਚਟਦੇ ਹਨ ਤੇ**

ਬੇਗਾਨਿਆਂ ਦੇ ਪੈਰ ਕੱਟਦੇ ਹਨ। ਨਸਲਾਂ ਬੜੀਆਂ ਹਨ, ਗੱਦੀ ਕੁੱਤੇ, ਡਾਬਰ ਮੈਨ ਕੁੱਤੇ, ਜਰਮਨ ਸ਼ੈਫਰਡ ਕੁੱਤੇ, ਆਲੀਸ਼ੇਸਨ ਕੁੱਤੇ, ਬੌਣੇ ਕੁੱਤੇ, ਰੂੜੀ ਮਾਰਕਾ ਕੁੱਤੇ। ਬੱਸ ਇਸੇ ਤਰ੍ਹਾਂ ਦੀ ਮਾਨਸਿਕ ਬਣਤਰ ਵਾਲੇ ਮਨੁੱਖ ਆਪਣੇ ਮਾਲਕ ਦੀ ਅੰਨ੍ਹੀ ਵਫ਼ਾਦਾਰੀ ਵਿਚ ਇਨਸਾਨੀਅਤ ਦੇ ਸਾਰੇ ਅਸੂਲ ਭੁੱਲ ਜਾਂਦੇ ਹਨ। ਫਿਰ ਜਿਥੇ ਮਾਲਕ ਆਖੇ ਭੌਂਕਦੇ ਹਨ ਜਾਂ ਕਟਦੇ ਹਨ। ਅਜਿਹੇ ਸੁਭਾਅ ਵਾਲਾ ਹੈ ਇਕ ਵਿਅਕਤੀ ਸ੍ਰੀਮਾਨ ਕਸਮੀਰ ਸਿੰਘ, ਲੇਖਕ 'ਸਿੱਖ ਜਾਗੋ'।" ਮੇਰੀ ਲੜਾਈ ਹੈ ਲੁਟੇਰੇ ਸਾਧਾਂ ਨਾਲ। ਮੇਰੀ ਜੰਗ ਹੈ ਸ਼੍ਰੋਮਣੀ ਕਮੇਟੀ ਵਿਚ ਚੱਲ ਰਹੇ ਬਹੁ ਪਰਤੀ ਭ੍ਰਿਸ਼ਟਾਚਾਰ ਨਾਲ। ਮੇਰਾ ਵਿਰੋਧ ਹੈ ਤਖ਼ਤਾਂ ਦੇ 'ਜਥੇਦਾਰਾਂ' ਦੀਆਂ ਆਪਹੁਦਰੀਆਂ ਨਾਲ। ਮੇਰੀ ਟੱਕਰ ਹੈ ਗੁਰਦੁਆਰਿਆਂ ਵਿਚਲੀਆਂ ਮਨਮਤਾਂ ਅਤੇ ਕਰਮਕਾਂਡਾਂ ਨਾਲ। ਮੈਂ ਇਤਿਹਾਸ ਵਿਚੋਂ ਕੂੜ, ਕੁਫ਼ਰ ਕੱਢ ਕੇ, ਗੁਰਬਾਣੀ ਦੇ ਚਾਨਣ ਵਿਚ ਲਿਖਣਾ ਚਾਹੁੰਦਾ ਹਾਂ। ਮੇਰੀ ਇੱਛਾ ਹੈ ਕਿ ਸਿੱਖ ਰਹਿਤ ਮਰਿਆਦਾ ਗੁਰਬਾਣੀ ਆਧਾਰਤ ਬਣਾਈ ਜਾਵੇ। ਮੈਂ ਚਾਹੁੰਦਾ ਹਾਂ ਕਿ ਗੁਰਬਾਣੀ ਦੇ ਅਰਥ ਅਤੇ ਫ਼ਿਲਾਸਫ਼ੀ, ਪੰਥ ਦੇ ਉੱਘੇ ਵਿਦਵਾਨਾਂ ਦੀ ਕਮੇਟੀ, ਵਿਗਿਆਨਕ ਨਜ਼ਰੀਏ ਵਿਚ ਨਵੇਂ ਸਿਰਿਉਂ ਤਿਆਰ ਕਰੇ। ਸ਼੍ਰੋਮਣੀ ਕਮੇਟੀ ਰਾਜਨੀਤਕ ਚਿੱਕੜ ਵਿਚੋਂ ਬਾਹਰ ਨਿਕਲ ਕੇ ਧਾਰਮਿਕ ਦਾਇਰੇ ਵਿਚ ਰਹਿ ਕੇ ਕੰਮ ਕਰੇ.....। ਪਰ ਆਹ ਕਿਸੇ ਦਾ ਪਾਲਤੂ....ਜਿਹਾ ਵਿਚਕਾਰ ਆ ਕੇ ਚਊਂ ਚਊਂ ਕਰਨ ਲੱਗ ਪਿਆ। ਇਹ ਭਾਊ ਕਸ਼ਮੀਰ ਸਿੰਘ ਕੋਲ ਯੋਗਤਾ ਅਤੇ ਪੈਸੇ ਕਿਥੇ ਕਿ "ਕਿਤਾਬ ਲਿਖੇ ? ਪੱਤਰਕਾਰ ਕਰਮਜੀਤ ਸਿੰਘ ਵਰਗਿਆਂ ਤੋਂ ਚਾਲੀ ਪੰਨਿਆਂ ਦੀ ਚਾਲੀ ਮੀਲ ਲੰਮੀ ਭੂਮਿਕਾ ਲਿਖਵਾ ਕੇ, ਫਿਰ ਅਣਗਿਣਤ ਰੁਝੇਵਿਆਂ ਵਿਚੋਂ ਵਕਤ ਕੱਢ ਕੇ ਅਜੀਤ ਅਖ਼ਬਾਰ ਦਾ ਮੁੱਖ ਸੰਪਾਦਕ ਕਿਤਾਬ ਨੂੰ ਰਿਲੀਜ਼ ਕਰੇ। ਇਹ ਕੰਮ ਕਸ਼ਮੀਰ ਸਿੰਘ ਦਾ ਨਹੀਂ ਹੈ। ਇਸ ਦੇ ਪਿਛੇ ਰਿਮੋਟ (ਡੋਰੀ) ਕਿਸੇ ਹੋਰ ਨੇ ਪਕੜਿਆ ਹੋਇਆ ਹੈ। ਜੋ ਸਭਿਅਤਾਹੀਣ ਇਲਜ਼ਾਮ ਇਸ ਸ਼ਖ਼ਸ ਨੇ ਸਾਡੇ 'ਤੇ ਲਾਏ ਹਨ, ਮੈਂ ਨਹੀਂ ਚਾਹੁੰਦਾ ਸੀ ਕਿ ਅਜਿਹੇ ਬੇਹੂਦਾ, ਬੇਸਿਰ ਪੈਰ ਵਾਲੇ ਇਲਜਾਮਾਂ ਦਾ ਜੁਆਬ ਦਿਆਂ। ਪਰ ਸਹਿਯੋਗੀ, ਵੀਰਾਂ, ਨੌਜਵਾਨਾਂ ਨੇ ਜ਼ੋਰਦਾਰ ਪ੍ਰੇਰਨਾ ਕੀਤੀ ਕਿ ਅਗਰ ਜੁਆਬ ਨਾ ਦਿੱਤਾ ਗਿਆ ਤਾਂ ਕਈ ਨਾ ਸਮਝ ਲੋਕ ਉਸ ਦੀਆਂ ਬਚਗਾਨੀਆਂ ਨੂੰ ਠੀਕ ਮੰਨ ਲੈਣਗੇ। ਜਦੋਂ ਸਾਡੇ ਕੋਲ ਗੁਰਬਾਣੀ ਦਾ ਸਿਧਾਂਤਕ ਗਿਆਨ ਹੈ ਤਾਂ 'ਇੱਟ ਦਾ ਜੁਆਬ ਪੱਥਰ' ਵਾਂਗ ਦੇ ਹੀ ਦੇਣਾ ਚਾਹੀਦਾ ਹੈ।"

ਇਸੇ ਤਰ੍ਹਾਂ ਘੱਗੇ ਦਾ ਵੱਡਾ ਸਮਰਥਕ ਸੰਤਾਂ ਦੇ ਕੌਤਕ ਨਾਮੀ ਪੁਸਤਕਾਂ ਦਾ ਲੇਖਕ ਸੁਖਵਿੰਦਰ ਸਿੰਘ ਸਭਰਾ, ਮੇਰੇ ਨਾਲ ਹੋਈ ਚਿੱਠੀ ਪੱਤਰ ਦੇ ਆਰੰਭ ਵਿਚ ਇਸ ਤਰ੍ਹਾਂ ਲਿਖਦਾ ਹੈ :

**"ਪੱਕਾ ਹਰਾਮਜ਼ਾਦਾ ਕੁੱਤਾ ਕੰਵਰ ਅਜੀਤ ਸਿੰਘ and R.S.S. ਦੀ ਵੈਰੀ ਕੁਤੜੀਏ ਤੈਨੂੰ ਇਹ ਕਿਹਾ ਸੀ ਕਿ ਤਰਦੀਪ ਅਤੇ ਕਸ਼ਮੀਰ ਸਾਨੂੰ ਚੰਗੀ ਤਰ੍ਹਾਂ ਜਾਣਦੇ ਹਨ ਉਨ੍ਹਾਂ ਨੂੰ ਕਹਿ ਕਿ ਸਾਡੇ ਸਾਹਮਣੇ ਤਾਂ ਆਉਣ ਪਰ ਗੰਦੀ ਕੁਤੜੀਏ ਤੂੰ ਅੱਜ ਤੱਕ ਇਨ੍ਹਾਂ ਨੂੰ ਇਤਨਾ ਹੀ ਪੁੱਛ ਲੈ ਕਿ ਸਟੱਡੀ ਸਰਕਲ ਵਿਚੋਂ ਇਨ੍ਹਾਂ ਨੂੰ ਕਿਸ ਲਈ ਕੱਢਿਆ ਸੀ। ਖ਼ਾਲਸਾ ਪੰਚਾਇਤ ਵਿਚੋਂ ਭੀ ਕੱਢ ਦਿੱਤਾ। ਇਥੇ ਤੇਰੀ ਅਤੇ ਇਨ੍ਹਾਂ ਦੀ ਗਿਆਨਤਾ ਆਪਣੇ ਆਪ ਦਿਸ ਆਉਂਦੀ ਹੈ। ਤੂੰ ਕਿਹਾ ਹੈ ਕਿ ਗੁਰਤੇਜ, ਕਾਲਾ ਅਫ਼ਗਾਨਾ ਨੇ ਤੇਰੀਆਂ ਚਿੱਠੀਆਂ ਦਾ ਜਵਾਬ ਨਹੀਂ ਦਿੱਤਾ ਜਿਹੜੇ ਜਵਾਬ ਮੈਂ ਤੇਰੀ ਧੁੰਨੀ ਤੱਕ ਪਹੁੰਚਾਏ ਹਨ ਕੀ ਹਿ ਜਵਾਬ ਨਹੀਂ ? ਮੈਂ ਕਾਹਦੇ ਵਾਸਤੇ ਇਥੇ ਬੈਠਾਂ ਹਾਂ। ਕੇਵਲ ਤੈਨੂੰ ਹੀ ਨਹੀਂ ਸਭ ਨੂੰ ਲਿਖਤੀ ਜਵਾਬ ਦੇ ਰਿਹਾ ਹਾਂ। ਮੈਂ ਕਿਸੇ ਦੀ ਭਾਜੀ ਨਹੀਂ ਰਹਿਣ ਦਿੰਦਾ।"**

ਸਭਰਾ ਦੀ ਹੱਥ ਲਿਖਤ ਦੀ ਫੋਟੋ ਕਾਪੀ ਅਸੀਂ ਆਪਣੀ ਕਿਤਾਬ 'ਕੌਤਕ ਕਾਮਰੇਡੀ ਸਿੱਖਾਂ' ਵਿਚ ਦਿੱਤੀ ਹੈ। ਪਾਠਕ ਦੇਖ ਸਕਦੇ ਹਨ। ਮਿਠ ਬੋਲੜੇ ਸੁਆਮੀ ਦੇ ਪੂਜਕਾਂ ਦੀ ਮਾਨਸਿਕਤਾ ਦੀ ਇਹ ਅਸਲੀ ਫੋਟੋ ਹੈ।

ਇਸੇ ਤਰ੍ਹਾਂ (ਪ੍ਰੋਫੈਸਰ) ਦਰਸ਼ਨ ਸਿੰਘ ਰਾਗੀ ਜੋ ਅੱਜ ਕੱਲ੍ਹ ਟੀ. ਵੀ. ਤੇ ਬੜੇ ਜੋਸ਼ ਨਾਲ ਕੇ ਦਸਮ ਗ੍ਰੰਥ ਦੇ ਬਰਖਿਲਾਫ਼ ਬਿਆਨ ਦੇ ਰਿਹਾ ਹੈ, ਖਾੜਕੂਵਾਦ ਦੇ ਸਮੇਂ ਲੰਮਾ ਸਮਾਂ, ਗੁਰਬਾਣੀ ਦੀਆਂ ਇਹ ਤੁਕਾਂ ਪੜ੍ਹ ਕੇ ਕੌਮ ਨੂੰ ਗੁੰਮਰਾਹ ਕਰਦਾ ਰਿਹਾ ਹੈ :

**ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥ ਅੰਗ ੧੪੨**

ਜਥੇਦਾਰ ਜੀ ਇਨ੍ਹਾਂ ਤੁਕਾਂ ਦੇ ਅਰਥ ਕਰਦੇ ਰਹੇ ਕਿ ਗੁਰਬਾਣੀ ਕਹਿ ਰਹੀ ਹੈ ਜੇ ਤੁਹਾਡੀ ਜਿਉਂਦਿਆਂ ਦੀ ਪਤ ਲੱਥ ਗਈ ਤਾਂ ਤੁਹਾਡਾ ਖਾਧਾ ਪੀਤਾ ਸਭ ਹਰਾਮ ਹੈ। ਪਰ ਜਦ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਧਿਆਨ ਨਾਲ ਪਾਠ ਕਰਦੇ ਹਾਂ ਤਾਂ ਪਤਾ ਚਲਦਾ ਹੈ ਇਹ ਸਲੋਕ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦਾ ਮਾਝ ਕੀ ਵਾਰ ਵਿਚ ਇਸ ਤਰ੍ਹਾਂ ਦਰਜ ਹੈ :

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥**
**ਜੇ ਜੀਵੈ ਪਤਿ ਲਥੀ ਜਾਇ॥**
**ਸਭੁ ਹਰਾਮੁ ਜੇਤਾ ਕਿਛੁ ਖਾਇ॥**

ਅਰਥ : ਉਹੀ (ਮਨੁੱਖ) ਜਿਉਂਦਾ ਹੈ (ਜੀ ਰਿਹਾ ਹੈ) ਜਿਸ ਦੇ ਮਨ ਵਿਚ ਉਹ ਪਰਮੇਸ਼ਰ ਵੱਸ ਰਿਹਾ ਹੈ। ਭਾਵ ਜੋ ਪਰਮੇਸ਼ਰ ਦੀ ਯਾਦ ਵਿਚ ਜੀ ਰਿਹਾ ਹੈ। ਆਖਦੇ ਹਨ ਨਾਨਕ (ਸਚੇ ਪਾਤਸ਼ਾਹ) ਹੋਰ ਕਿਸੇ ਨੂੰ ਜਿਉਂਦਾ ਨਾ ਜਾਣੋ ਅਤੇ ਜੇ ਉਹ ਜਿਉਂਦਾ ਦਿਸ ਰਿਹਾ ਹੈ ਉਹ (ਐਥੋਂ ਪਤ ਲੁਹਾ ਕੇ ਜਾਵੇਗਾ) ਅਤੇ ਦਰਗਾਹ ਵਿਚ ਭੀ ਪਤ ਨਹੀਂ ਰਹੇਗੀ ਅਤੇ ਅਜਿਹੇ ਬੰਦੇ ਦਾ ਖਾਧਾ ਪੀਤਾ ਸਭ ਹਰਾਮ ਹੈ।

ਪਰ ਜਥੇਦਾਰ ਜੀ, ਗੁਰਬਾਣੀ ਦੀ ਗਲਤ ਬਿਆਨੀ ਨਾਲ ਸਿੱਖ ਜੁਆਨੀ ਦੀਆਂ ਭਾਵਨਾਵਾਂ ਭੜਕਾ ਕੇ, ਝੂਠੇ ਮੁਕਾਬਲਿਆਂ ਨਾਲ ਮਿਟੀ ਵਿਚ ਮਿਲਾ ਗਏ ਅਤੇ ਜਦ ਆਪਣੇ 'ਤੇ ਆ ਪਈ ਤਾਂ ਸਰਕਾਰ ਨੂੰ ਕੀ ਲਿਖਤ (ਮੁਆਫ਼ੀਨਾਮਾ) ਦੇ ਕੇ ਬਾਹਰ ਆਏ ਹਨ ਉਹ ਆਪ ਹੀ ਦਸ ਸਕਦੇ ਹਨ।

ਸਾਬਕਾ ਜਥੇਦਾਰ ਜੀ ਦੀ ਉਮਰ ਇਸ ਵੇਲੇ 70 ਸਾਲ ਦੇ ਕਰੀਬ ਹੈ ਇਕ ਅੰਦਾਜ਼ੇ ਨਾਲ ਇਨ੍ਹਾਂ ਨੂੰ ਅੰਮ੍ਰਿਤ ਛਕਿਆਂ ਤਕਰੀਬਨ ਪੰਜਾਹ ਸਾਲ ਤੋਂ ਉਪਰ ਹੋ ਗਏ। ਜਿਨ੍ਹਾਂ ਬਾਣੀਆਂ ਨਾਲ ਤਿਆਰ ਕੀਤੀ ਖੰਡਾ ਪਾਹੁਲਾ ਛਕੀ, ਅਕਾਲ ਤਖਤ ਦੇ ਜਥੇਦਾਰ ਹੁੰਦਿਆਂ ਆਪ ਉਨ੍ਹਾਂ ਬਾਣੀਆਂ ਨਾਲ ਹੀ ਤਿਆਰ ਕਰਕੇ ਇਹ ਖੰਡਾ ਪਾਹੁਲਾ ਛਕਾਉਂਦੇ ਰਹੇ ਪਰ ਹੁਣ ਜ਼ਿੰਦਗੀ ਦੇ ਅਖੀਰਲੇ ਪੜਾਅ 'ਤੇ ਆ ਕੇ ਇਨ੍ਹਾਂ ਨੂੰ ਇਲਹਾਮ ਹੋਇਆ ਹੈ ਕਿ ਜਾਪੁ ਸਾਹਿਬ, ਤ੍ਵ ਪ੍ਰਸਾਦਿ ਸਵੈਯੇ ਅਤੇ ਚੌਪਈ ਗੁਰੂ ਬਾਣੀ ਨਹੀਂ ਇਹ ਕੰਜਰ ਬਾਣੀ ਦਾ ਭਾਗ ਹੈ।

ਜਿਹੜਾ ਇਹ ਬਾਰ ਬਾਰ ਸਟੇਜ 'ਤੇ ਆਖਦੇ ਹਨ ਕਿ ਅਸੀਂ ਕੇਵਲ ਧੰਨ ਗੁਰੂ ਗ੍ਰੰਥ ਸਾਹਿਬ ਨੂੰ ਹੀ ਮੰਨਦੇ ਹਾਂ, ਉਹ ਭੀ ਇਕ ਪਾਖੰਡ ਹੈ।

ਗੁਰੂ ਸਾਹਿਬ ਦੀ ਬਾਣੀ ਕਹਿ ਰਹੀ ਹੈ :

**ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ**
**ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥ ਅੰਗ ੪੩੫**

ਹੁਣ ਇਹ ਆਪ ਹੀ ਦੱਸ ਸਕਦੇ ਹਨ ਕਿ ਹੁਣ ਤੱਕ ਇਨ੍ਹਾਂ ਨੇ ਕਿੰਨੀਆਂ ਲੜਕੀਆਂ ਦੇ ਆਨੰਦ ਕਾਰਜ ਦੀਆਂ ਲਾਵਾਂ ਪੜ੍ਹ ਕੇ ਮਾਇਆ ਦੀਆਂ ਥੈਲੀਆਂ ਲਿੱਤੀਆਂ ਹਨ ਅਤੇ

**ਰੋਟੀਆਂ ਕਾਰਨ ਪੂਰਹਿ ਤਾਲ॥ ਵਾਰ ਆਸਾ**

ਵਾਲਾ ਗੁਰ ਫੁਰਮਾਨ ਕੀ ਇਨ੍ਹਾਂ 'ਤੇ ਲਾਗੂ ਨਹੀਂ ਹੁੰਦਾ ?

ਇਹ ਇਕ ਛੋਟੀ ਜਿਹੀ ਝਲਕ ਉਨ੍ਹਾਂ ਮਹਾਂਰਥੀਆਂ ਦੀ ਮਾਨਸਿਕਤਾ ਅਤੇ ਬੌਧਿਕ ਪੱਧਰ ਦੀ ਹੈ ਜੋ ਵੱਡੀਆਂ ਵੱਡੀਆਂ ਸਟੇਜਾਂ 'ਤੇ ਉਛਲ ਉਛਲ ਕੇ ਸ੍ਰੀ ਦਸਮ ਗ੍ਰੰਥ ਦੇ ਵਿਰੁੱਧ ਬੋਲ ਰਹੇ ਹਨ ਕਿ ਇਹ ਦਸਵਾਂ ਨਾਨਕ ਨਹੀਂ ਲਿਖ ਸਕਦਾ ਇਹ ਦਸਵੇਂ ਨਾਨਕ ਦਾ ਸਿਧਾਂਤ ਨਹੀਂ, ਆਦਿ ਆਦਿ।

ਜੈਸੀਆਂ ਨਹੁੰਦਰਾਂ ਇਹ ਅੱਜ ਗੁਰ ਇਤਿਹਾਸ ਅਤੇ ਸ੍ਰੀ ਦਸਮ ਗ੍ਰੰਥ ਨਾਲ ਮਾਰ ਕੇ ਖਿਲਵਾੜ ਕਰ ਰਹੇ ਹਨ ਅਜਿਹੀਆਂ ਕੁਤਰਕਾਂ ਨਾਲ ਕੋਈ ਭੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਬਿ ਦੀ ਬਾਣੀ ਨੂੰ ਮੂਲੋਂ ਹੀ ਰੱਦ ਕਰ ਸਕਦਾ ਹੈ। ਇਸ ਦੀ ਉਦਾਹਰਣ ਅਸੀਂ "ਕਾਲਾ ਅਫ਼ਗਾਨਾ ਦੀ ਪਰਖ ਕਸਵੱਟੀ" ਦੇ ਲੇਖ ਰਾਹੀਂ ਆਪਣੀ ਕਿਤਾਬ "ਕਾਮਰੇਡੀ ਸਿੱਖਾਂ ਦੇ ਕੌਤਕ" ਵਿਚ ਦਿੱਤੀ ਹੈ।

ਡਾਕਟਰ ਰਤਨ ਸਿੰਘ ਜੱਗੀ, ਜਿਸ ਨੇ ਹੁਣ ਦੇ ਸਮੇਂ ਇਹ ਸਾਰਾ ਫਤੂਰ ਖੜ੍ਹਾ ਕੀਤਾ ਹੈ, ਨੇ, ਪਹਿਲਾਂ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵਿਰੁੱਧ 'ਥੀਸਸ' ਲਿਖ ਕੇ ਡਾਕਟਰ ਦੀ ਡਿਗਰੀ ਲੈ ਲਈ ਪਰ ਜਦ ਬਾਬਾ ਵਿਰਸਾ ਸਿੰਘ ਦਿੱਲੀ ਨੇ ਚਾਂਦੀ ਦੀ ਜੁੱਤੀ ਸਿਰ ਵਿਚ ਮਾਰੀ ਤਾਂ ਪੂਰੇ ਦਸਮ ਗ੍ਰੰਥ ਦਾ ਸਟੀਕ ਬਣਾ ਕੇ ਘਰ ਘਰ ਵੰਡ ਰਹੇ ਹਨ। ਇਸ ਤੋਂ ਇਲਾਵਾ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਸਪੁੱਤਰ ਸ੍ਰ. ਭਗਵੰਤ ਸਿੰਘ ਉਰਫ 'ਹਰੀ' ਜੀ ਨੇ "ਦਸਮ ਗ੍ਰੰਥ ਬਾਣੀ ਬਿਉਰਾ" ਪੁਸਤਕ ਲਿਖੀ ਹੈ, ਜਿਸ ਦੀ ਸੰਪਾਦਨਾ ਜੱਗੀ ਜੀ ਨੇ ਕੀਤੀ ਹੈ। ਹਰੀ ਜੀ ਸਾਰੇ ਦਸਮ ਗ੍ਰੰਥ ਨੂੰ ਗੁਰੂ ਕ੍ਰਿਤ ਮੰਨਦੇ ਹਨ ਅਤੇ ਜਗੀ ਜੀ ਨੇ ਭੀ ਇਸ ਕਿਤਾਬ ਦੇ ਮੁੱਖ ਬੰਦ ਵਿਚ ਇਸ ਗ੍ਰੰਥ ਦੀਆਂ ਅਨੇਕ ਵਿਸ਼ੇਸ਼ਤਾਈਆਂ ਲਿਖੀਆਂ ਹਨ।

ਜਿਨ੍ਹਾਂ ਤੱਥਾਂ ਦੇ ਆਧਾਰ ’ਤੇ ਜੱਗੀ ਜੀ ਨੇ ਇਸ ਗ੍ਰੰਥ ਦਾ ਗੁਰੂ ਕ੍ਰਿਤ ਹੋਣਾ ਖੰਡਣ ਕੀਤਾ ਸੀ, ਉਸਦਾ ਪੁਆਇੰਟ ਦਰ ਪੁਆਇੰਟ ਉੱਤਰ ਡਾਕਟਰ ਹਰਭਜਨ ਸਿੰਘ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਆਪਣੀ ਕਿਤਾਬ “ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸਬੰਧੀ ਵਿਵਾਦ ਦੀ ਪੁਨਰ ਸਮੀਖਿਆ” ਪ੍ਰਕਾਸ਼ਕ ਬਿਬੇਕ ਪਬਲੀਕੇਸ਼ਨ ਚੌਂਕ ਕਟੜਾ ਆਹਲੂਵਾਲੀਆ ਸ੍ਰੀ ਅੰਮ੍ਰਿਤਸਰ, ਵਿਚ ਦਿੱਤਾ ਹੈ। ਡਾਕਟਰ ਸਾਹਿਬ ਨੇ ਸਿੱਧ ਕੀਤਾ ਹੈ ਕਿ ਜੱਗੀ ਜੀ ਨੇ ਇਸ ਨੂੰ ਖੰਡਣ ਕਰਨ ਦੀ ਧਾਰਨਾ ਬਣਾ ਕੇ ਹੀ ਆਲੋਚਨਾ ਕਰਨ ਲਈ ਤੱਥਾਂ ਨੂੰ ਤਰੋੜ ਮਰੋੜ ਕੇ ਥੀਸਿਸ ਲਿਖਿਆ ਹੈ ਅਤੇ ਇਹੀ ਹਾਲ ਕਾਲਾ ਅਫਗਾਨਾ ਜਾਂ ਹੋਰ ਦਸਮ ਗ੍ਰੰਥ ਵਿਰੋਧੀਆਂ ਦਾ ਹੈ। ਇਹ, ਕੇਵਲ ਆਪਣੇ ਮਨ ਦੀ ਕਿਆਸ-ਅਰਾਈਆਂ ਦੇ ਆਧਾਰ ’ਤੇ “ਇਹ ਦਸਵਾਂ ਨਾਨਕ ਨਹੀਂ ਲਿਖ ਸਕਦਾ, ਇਹ ਦਸਵੇਂ ਨਾਨਕ ਦਾ ਸਿਧਾਂਤ ਨਹੀਂ ਹੋ ਸਕਦਾ” ਆਦਿ ਕਹਿ ਕੇ ਆਮ ਸਿੱਖ ਸੰਗਤ ਨੂੰ ਗੁੰਮਰਾਹ ਕਰ ਰਹੇ ਹਨ।

ਗੁਰੂ ਨਾਨਕ ਸੱਚੇ ਪਾਤਸ਼ਾਹ ਨੇ ਸਿੱਖੀ ਮਹਿਲ ਦੀ ਨਿਉਂ ਧਰੀ ਸੀ। ਇਸ ਨੂੰ ਹਰ ਪੱਖੋਂ ਸੰਪੂਰਨਤਾ ਬਖਸ਼ਕੇ ਖਾਲਸਾਈ ਨਿਸ਼ਾਨ ਦਾ ਉੱਚਾ ਚੌਬਾਰਾ ਦਸ਼ਮੇਸ਼ ਪਿਤਾ ਨੇ ਬਣਾਇਆ ਹੈ। ਨਿਉਂ ਲਈ ਸਮੱਗਰੀ ਹੋਰ ਚਾਹੀਦੀ ਹੈ, ਚੌਬਾਰੇ ਲਈ, ਦਿਖ ਬਣਾਉਣ ਲਈ ਹੋਰ ਚਾਹੀਦੀ ਹੈ। ਪਰ ਵਿਕੀ ਮਾਨਸਿਕਤਾ ਵਾਲੀਆਂ ਤਰਕਵਾਦੀ ਕਲਮਾਂ ਕਹਿ ਰਹੀਆਂ ਹਨ ਕਿ ਨਿਉਂ ਅਤੇ ਚੌਬਾਰੇ ਵਿਚ ਕੋਈ ਫ਼ਰਕ ਨਹੀਂ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਦੀ ਪ੍ਰਮਾਣਿਕਤਾ ਦੇ ਲਿਖਤੀ ਸਬੂਤ ਕਿਤਾਬ ਦੇ ਅਖੀਰ ’ਤੇ ਅੰਤਿਕਾ ਵਿਚ ਦਿੱਤੇ ਗਏ ਹਨ।

•••

# ਇਸ ਦੀ ਸੁਣੋ

ਸ਼ਰਾਬ ਅਤੇ ਮਾਸ ਦਾ ਆਦੀ ਇਕ ਬੰਦਾ, ਇਕ ਵਾਰੀ ਬੀਮਾਰ ਪੈ ਗਿਆ। ਉਸ ਦੇ ਕੁਝ ਮਿੱਤਰ ਇਕੱਠੇ ਹੋ ਕੇ ਉਸ ਦੀ ਮਿਜਾਜ਼ਪੁਰਸ਼ੀ ਲਈ ਉਸਦੇ ਘਰ ਆ ਗਏ। ਸਭ ਨੇ ਪਹਿਲਾਂ ਦੁਆ ਸਲਾਮ ਕੀਤੀ, ਬੀਮਾਰ ਹੋਣ ਦਾ ਕਾਰਨ ਪੁੱਛਿਆ ਫਿਰ ਭਾਰਤੀ ਸਭਿਅਤਾ ਅਨੁਸਾਰ ਆਪਣੇ ਆਪਣੇ ਅਜ਼ਮਾਏ ਟੋਟਕੇ ਦੱਸਣ ਲੱਗ ਪਏ। ਇਕ ਕਹਿਣ ਲੱਗਾ ਦੁੱਧ ਵਿਚ ਹਲਦੀ ਮਿਲਾ ਕੇ ਦੇਵੋ, ਦੂਸਰੇ ਨੇ ਕਿਹਾ ਕਿ ਅਜਵਾਇਣ ਦਾ ਕਾੜ੍ਹਾ ਦੇਵੋ। ਇਸੇ ਤਰ੍ਹਾਂ ਵਾਰੀ ਵਾਰੀ ਸਭ ਦੱਸਦੇ ਰਹੇ ਅਤੇ ਮਰੀਜ਼ ਚੁੱਪ ਕਰਕੇ ਸੁਣਦਾ ਰਿਹਾ।

ਵਿਚੋਂ ਕਿਸੇ ਨੇ ਹੌਲੀ ਜਿਹੇ ਕਹਿ ਦਿੱਤਾ, “ਘੁਟ ਕੁ ਦਾਰੂ ਦੇ ਕੇ ਦੇਖ ਲਵੋ।” ਬੀਮਾਰ ਜੋ ਹੁਣ ਤੱਕ ਚੁੱਪ ਸੀ ਫੌਰਨ ਬੋਲਿਆ, “ਇਸ ਦੀ ਸੁਣੋ, ਇਹ ਕੀ ਕਹਿੰਦਾ ਹੈ, ਬਾਈ ਜੀ! ਇਕ ਵਾਰ ਫਿਰ ਦੱਸਣਾ।”

ਬੀਮਾਰ ਮਾਨਸਿਕਤਾ ਵਾਲੇ ਦਸਮ ਗ੍ਰੰਥ ਵਿਰੋਧੀ ਪ੍ਰਚਾਰਕਾਂ ਦਾ ਵੀ ਇਹੋ ਹਾਲ ਹੈ। ਹੁਣ ਤੱਕ ਤਕਰੀਬਨ ਚਾਲੀ ਪੰਜਾਹ ਬੰਦਿਆਂ ਨੇ ਇਸ ਵਿਸ਼ੇ ’ਤੇ ਖੋਜ ਪੱਤਰ ਲਿਖੇ ਹਨ। ਇਨ੍ਹਾਂ ਵਿਚੋਂ ਤਕਰੀਬਨ ਚਾਲੀ ਸਿੱਖ ਅਤੇ ਗੈਰ ਸਿੱਖ ਖੋਜੀਆਂ ਨੇ ਮੌਜੂਦਾ ਦਸਮ ਗ੍ਰੰਥ ਸਾਹਿਬ ਦੇ ਸਰੂਪ ਨੂੰ ਗੁਰੂ ਕ੍ਰਿਤ ਸਵੀਕਾਰ ਕੀਤਾ ਹੈ। ਪਰ ਇਨ੍ਹਾਂ ਨੂੰ ਕੇਵਲ ਰਤਨ ਸਿੰਘ ਜੱਗੀ ਅਤੇ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਹੀ ਪਸੰਦ ਆਉਂਦਾ ਹੈ।

ਪ੍ਰਿੰਸੀਪਲ ਹਰਭਜਨ ਸਿੰਘ, ਕੂਚਾ ਫੀਲਡ ਗੰਜ ਲੁਧਿਆਣਾ ਨੇ ਆਪਣੇ ਕਿਤਾਬਚੇ ‘ਦਸਮ ਗ੍ਰੰਥ ਬਾਰੇ ਸੰਖੇਪ ਜਣਕਾਰੀ’ ਵਿਚ ਤੱਥਾਂ ਨੂੰ ਤੋੜ ਮਰੋੜ ਕੇ ਪੇਸ਼ ਕੀਤਾ ਹੈ। ਜਿਨ੍ਹਾਂ ਲੇਖਕਾਂ ਨੇ ਦਸਮ ਗ੍ਰੰਥ ਨੂੰ ਗੁਰੂ ਕ੍ਰਿਤ ਸਵੀਕਾਰ ਕੀਤਾ ਹੈ ਉਨ੍ਹਾਂ ਬਾਰੇ ਲਿਖਿਆ ਹੈ “ਗੁਰੂ ਕ੍ਰਿਤ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ” ਅਤੇ ਜਿਨ੍ਹਾਂ ਨੇ ਖੰਡਨ ਕੀਤਾ ਹੈ ਉਨ੍ਹਾਂ ਬਾਰੇ ਲਿਖਿਆ ਹੈ ਕਿ “ਇਨ੍ਹਾਂ ਨੇ ਸਿੱਧ ਕੀਤਾ ਹੈ।”

“ਬ੍ਰਿਪਨ ਕੀ ਰੀਤ ਤੋਂ ਸੱਚ ਦਾ ਮਾਰਗ” ਨਾਮੀ ਕਿਤਾਬਾਂ ਦੇ ਅਖੌਤੀ ਲੇਖਕ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦੇ ਅਸੀਂ ਆਪਣੀ ਕਿਤਾਬ “ਸਭ ਦੁਸ਼ਟ ਝਖ ਮਾਰਾ” ਵਿਚ ਸਾਰੇ ਪੜਦੇ ਉਘਾੜ ਦਿੱਤੇ ਹਨ ਅਤੇ ਸਾਬਤ ਕਰ ਦਿੱਤਾ ਹੈ ਕਿ ਇਨ੍ਹਾਂ ਕਿਤਾਬਾਂ ਦਾ ਅਸਲੀ ਲੇਖਕ ਕੋਈ ਹੋਰ ਹੈ। ਕਾਲਾ ਅਫ਼ਗਾਨਾ ਦਾ ਨਾਮ ਵਰਤਣ ਲਈ ਇਨ੍ਹਾਂ ਨੂੰ ਸ਼ਾਇਦ ਮੋਟੀ ਰਕਮ ਮਿਲਦੀ ਹੈ।

ਦਸਮ ਗ੍ਰੰਥ ਵਿਰੋਧੀ ਡਾ. ਕਰਤਾਰ ਸਿੰਘ ਬਾੜੀ ਬਾਰੇ ਸਭ ਨੂੰ ਪਤਾ ਹੈ ਕਿ ਉਹ ਕਮਿਊਨਿਸਟ ਵਿਚਾਰਧਾਰਾ ਦਾ ਧਾਰਨੀ ਸੀ। ਹੁਣ ਭੀ ਮਿਸ਼ਨਰੀਆਂ ਤੋਂ ਇਲਾਵਾ ਕਾਮਰੇਡੀ ਵਿਚਾਰਧਾਰਾ ਦੇ ਬੰਦੇ ਹੀ ਇਸ ਦਾ ਵਿਰੋਧ ਕਰ ਰਹੇ ਹਨ। ਹਰਿੰਦਰ ਸਿੰਘ ਮਹਿਬੂਬ ਨੇ ਇਸ ਮਾਮਲੇ ਵਿਚ ਤੱਥਾਂ ਤੋਂ ਦੂਰ ਜਾ ਕੇ ਵਾਲ ਦੀ ਖੱਲ ਉਤਾਰਨ ਦਾ ਕੰਮ ਕੀਤਾ ਹੈ। ਸ੍. ਸ਼ਮਸ਼ੇਰ ਸਿੰਘ ਅਸ਼ੋਕ ਮੁਢਲੇ ਤੌਰ 'ਤੇ ਤੇਜਾ ਸਿੰਘ ਭਸੌੜੀਏ ਦੀ ਸੋਚ ਦਾ ਹਾਮੀ ਸੀ। ਫਿਰ ਭੀ ਆਪਣੇ ਕਿਤਾਬਚੇ 'ਤਬੁਰਕਾਤੇ ਸਿੱਖਾਂ' ਵਿਚ ਆਪਣੀਆਂ ਗੱਲਾਂ ਨੂੰ ਆਪ ਹੀ ਕੱਟ ਗਿਆ।

ਸ੍. ਰਤਨ ਸਿੰਘ ਜੱਗੀ, ਜਿਸ ਨੂੰ ਮਿਸ਼ਨਰੀ ਕਾਲਜ ਵਾਲਿਆਂ ਅਤੇ ਦਸਮ ਗ੍ਰੰਥ ਵਿਰੋਧੀ ਕਾਮਰੇਡੀ ਲਾਬੀ ਨੇ ਸਿਰ 'ਤੇ ਚੁੱਕ ਰੱਖਿਆ ਹੈ, ਦੇ ਕਿਰਦਾਰ ਨੂੰ ਕੌਣ ਨਹੀਂ ਜਾਣਦਾ? ਪਹਿਲਾਂ ਆਪਣੇ ਥੀਸਿਸ ਵਿਚ ਖੰਡਣ ਕਰਕੇ ਡਿਗਰੀ ਲੈ ਲਈ। ਜਦ ਸੰਤ ਵਿਰਸਾ ਸਿੰਘ ਦਿੱਲੀ ਵਾਲਿਆਂ ਨੇ ਸਿਰ ਵਿਚ ਚਾਂਦੀ ਦੀ ਜੁੱਤੀ ਮਾਰੀ ਤਾਂ ਸਾਰੇ ਦਸਮ ਗ੍ਰੰਥ ਦਾ ਟੀਕਾ ਕਰ ਕੇ ਵੰਡ ਰਹੇ ਹਨ। ਇਸ ਟੀਕੇ ਵਿਚ ਭੀ ਗਲਤ ਅਰਥ ਕਰ ਕੇ ਪਾਠਕਾਂ ਨੂੰ ਗੁੰਮਰਾਹ ਕਰ ਰਹੇ ਹਨ।

**ਕਾਲ ਹੀ ਪਾਇ ਭਯੋ ਬ੍ਰਹਮਾ ਸਿਵ**

**ਕਾਲ ਹੀ ਪਾਇ ਭਯੋ ਜੁਗੀਆ ਹੈ। (ਬਚਿਤ੍ਰ ਨਾਟਕ ਅਧਿਆਏ ੧ ਛੰਦ ੮੪)**

ਜੱਗੀ ਜੀ ਨੇ ਅਰਥ ਕੀਤੇ ਹਨ :

ਸਮੇਂ ਅਨੁਸਾਰ ਬ੍ਰਹਮਾ ਹੋ ਗਿਆ ਅਤੇ ਸਮੇਂ ਅਨੁਸਾਰ ਸਿਵ ਜੋਗੀ ਹੋ ਗਿਆ।

ਜਦਕਿ ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਦੇ ਪੰਨਾ ੩੨੪ 'ਤੇ 'ਕਾਲ ਪਾਏ' ਦੇ ਅਰਥ ਕੀਤੇ ਹਨ ਕਾਲ (ਵਾਹਿਗੁਰੂ) ਦੀ ਆਗਿਆ ਅਨੁਸਾਰ। ਸੋ ਸਹੀ ਅਰਥ ਹਨ :

ਕਰਤਾਰ ਦੇ ਹੁਕਮ ਅਨੁਸਾਰ ਬ੍ਰਹਮਾ, ਸਿਵ ਹੋਇਆ ਅਤੇ ਕਰਤਾਰ ਦੀ ਆਗਿਆ ਅਨੁਸਾਰ ਜੋਗੀ ਹੋਏ ਹਨ।

ਗੁਰਮਤਿ ਅਨੁਸਾਰ ਇਹੀ ਅਰਥ ਸਹੀ ਹਨ। ਪਰ 'ਬਿਪਨ ਕੀ ਰੀਤ ਤੋਂ ਸੱਚ ਦਾ ਮਾਰਗ' ਦੇ ਅਖੌਤੀ ਲੇਖਕ ਨੇ ਜੱਗੀ ਜੀ ਵਾਲੇ ਅਰਥ ਹੀ ਪ੍ਰਵਾਨ ਕੀਤੇ ਹਨ। ਗਲ ਉਹੀ ਹੈ "ਇਸ ਦੀ ਸੁਣੋ।"

ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਸਪੁੱਤਰ ਭਗਵੰਤ ਸਿੰਘ ਉਰਫ਼ ਹਰੀ ਜੀ ਨੇ 'ਦਸਮ ਗ੍ਰੰਥ ਬਾਣੀ ਬਿਉਰਾ' ਪੁਸਤਕ ਲਿਖੀ ਹੈ ਜਿਸ ਦੀ ਸੰਪਾਦਨਾ ਰਤਨ ਸਿੰਘ ਜੱਗੀ ਜੀ ਨੇ ਕੀਤੀ ਹੈ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪ੍ਰਕਾਸ਼ਿਤ ਕੀਤਾ ਹੈ। ਇਸ ਦੇ ਮੁੱਖਬੰਦ ਦੇ ਪੰਨਾ VIII ਤੋਂ ਪੰਨਾ IX ਤੱਕ ਜੱਗੀ ਜੀ ਇੰਜ ਲਿਖਦੇ ਹਨ।

**"ਪੌਰਾਣਕ ਰਚਨਾਵਾਂ, ਇਕ ਵਿਸ਼ੇਸ਼ ਉਦੇਸ਼ ਨਮਿੱਤ ਲਿਖੀਆਂ ਗਈਆਂ ਸਨ। ਦਸਮ ਗੁਰੂ ਵੇਲੇ ਤਦ-ਵਕਤੀ ਪ੍ਰਸਥਿਤੀਆਂ ਅਨੁਸਾਰ ਰਾਸ਼ਟਰੀ ਚਰਿਤ੍ਰ ਵਿਚ ਪਰਿਵਰਤਨ ਲਿਆਉਣਾ ਜ਼ਰੂਰੀ ਸੀ। ਇਸ ਲਈ ਪੂਰਵਜਾਂ ਦੀਆਂ ਕਥਾਵਾਂ ਕਹਾਣੀਆਂ ਕਿਤਨੀਆਂ ਲਾਭਦਾਇਕ ਸਿੱਧ ਹੋ ਸਕਦੀਆਂ ਹਨ, ਇਸ ਤੋਂ ਗੁਰੁ ਜੀ ਭਲੀਭਾਂਤ ਜਾਣੂ ਸਨ- "ਬਾਬਾਣੀਆਂ ਕਹਾਣੀਆਂ ਪੁੱਤ ਸਪੁਤ ਕਰੇਨਿ।" ਇਸ ਵੀਰ ਬਾਣੀ ਦੀ ਪ੍ਰੇਰਣਾ ਦੇ ਫਲ ਸਰੂਪ ਨੀਵੇਂ ਵਰਗ ਦੇ ਵਿਅਕਤੀ, ਜਿਨ੍ਹਾਂ ਨੇ ਤਲਵਾਰ ਨੂੰ ਕਦੇ ਹੱਥ ਨਹੀਂ ਲਗਾਇਆ ਸੀ, ਯੋਧਾ ਬਣ ਕੇ ਰਣ-ਖੇਤਰ ਵਿਚ ਨਿੱਤਰੇ। ਚਮਾਰ, ਸ਼ੂਦਰ, ਧੋਬੀ ਆਦਿ ਤਿਰਸਕਾਰੀਆਂ ਜਾਤੀਆਂ ਦੇ ਵਿਅਕਤੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਹੇਠ ਨਿੱਡਰ ਯੋਧਾ ਬਣ ਕੇ ਮੁਗਲ ਸੈਨਾ ਨਾਲ ਟੱਕਰ ਲੈਣ ਲਈ ਹੁਕਮ ਦੀ ਉਡੀਕ ਕਰਨ ਲੱਗੇ।"**

ਅੱਗੇ ਜਾ ਕੇ ਇਸੇ ਪੰਨੇ 'ਤੇ ਜੱਗੀ ਜੀ ਬਚਿਤ੍ਰ ਨਾਟਕ ਵਿਚ ਦਸ਼ਮੇਸ਼ ਪਿਤਾ ਦੀ ਲਿਖੀ ਆਤਮ ਕਥਾ :

**"ਅਬ ਮੈ ਆਪਣੀ ਕਥਾ ਬਖਾਨੋ ਨੂੰ"**

ਗੁਰੂ ਕ੍ਰਿਤ ਸਵੀਕਾਰਦੇ ਹਨ। ਅੱਗੇ ਪੰਨੇ (X) ਤੇ, ਦਸ਼ਮੇਸ਼ ਪਿਤਾ ਦੇ ਇਨ੍ਹਾਂ ਰਚਨਾਵਾਂ ਦੇ ਲਿਖਣ ਉਦੇਸ਼

**ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ॥**

**ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ॥**

ਨੂੰ ਇੰਨ ਬਿਨ ਸਵੀਕਾਰਦੇ ਹਨ। ਅੱਗੇ ਪੰਨਾ XIII 'ਤੇ ਜੱਗੀ ਜੀ ਲਿਖਦੇ ਹਨ, "ਸਪਸ਼ਟ ਹੈ ਕਿ "ਦਸਮ ਗ੍ਰੰਥ" ਵਿਸ਼ੇ ਪੱਖੋਂ ਹੀ ਨਹੀਂ ਸਾਹਿਤਕ ਪੱਖ ਤੋਂ ਵੀ ਇਕ ਮਹਾਨ ਰਚਨਾ ਹੈ।

ਅਸੀਂ ਨਹੀਂ ਕਹਿ ਸਕਦੇ ਕਿ ਜੱਗੀ ਜੀ ਨੇ "ਦਸਮ ਗ੍ਰੰਥ" ਬਾਰੇ ਇਹ ਵਿਚਾਰ ਇਸ ਕਿਤਾਬ ਵਿਚ ਕਿਸੇ ਲਾਲਚ ਅਧੀਨ, ਕਿਸੇ ਦੇ ਦਬਾਅ ਹੇਠ ਜਾਂ ਹੋਰ ਕਿਸੇ ਮਜਬੂਰੀ ਵੱਸ ਲਿਖੇ ਹਨ ਯਾ ਇਹ ਵਿਚਾਰ ਉਨ੍ਹਾਂ ਦੇ ਸ਼ੁਧ ਹਿਰਦੇ ਵਿਚੋਂ ਨਿਕਲੇ ਹਨ। ਇਹ ਨਿਰਣਾ ਪਾਠਕਾਂ ਨੇ ਹੀ ਕਰਨਾ ਹੈ।

ਪਰ ਮਿਸ਼ਨਰੀ ਕਾਲਜ ਅਤੇ ਹੋਰ ਦਸਮ ਗ੍ਰੰਥ ਵਿਰੋਧੀ ਟੋਲਾ ਜੱਗੀ ਜੀ ਨੇ ਜੋ ਇਸ ਦਾ ਖੰਡਣ ਕੀਤਾ ਹੈ ਉਸੇ ਨੂੰ ਪੜ੍ਹ ਕੇ ਇਹੀ ਕਹਿਣਾ ਹੈ **"ਇਸ ਦੀ ਆਹ ਗੱਲ ਸੁਣੋ।"**

678 ਪੰਨਿਆਂ ਦੀ ਲਿਖੀ ਇਸ ਪੁਸਤਕ ਦੇ ਕਰਤਾ ਭਾਈ ਭਗਵੰਤ ਸਿੰਘ ਜੀ ਸਾਰੇ 'ਦਸਮ ਗ੍ਰੰਥ' ਨੂੰ ਗੁਰੂ ਕਿਰਤ ਮੰਨਦੇ ਹਨ। ਜੇ ਕਦੇ 'ਦਸਮ ਗ੍ਰੰਥ' ਦੇ ਵਿਰੋਧੀ ਇਸ ਕਿਤਾਬ 'ਤੇ ਪੰਛੀ ਝਾਤ ਹੀ ਮਾਰ ਲੈਣ ਤਾਂ ਆਪਣੇ ਆਪ ਉਨ੍ਹਾਂ ਦਾ ਸਿਰ, ਦੇਗ ਤੇਗ ਦੇ ਧਨੀ, ਸੰਤ ਸਿਪਾਹੀ, ਕਵੀਆਂ ਦੇ ਸਿਰਤਾਜ, ਬਾਦਸ਼ਾਹਾਂ ਦੇ ਬਾਦਸ਼ਾਹ, ਗਨੀਮੁਲ-ਖਿਰਾਜ, ਗਰੀਬੁਲ-ਨਿਵਾਜ਼ ਦਸਮੇਸ਼ ਪਿਤਾ ਦੇ ਸ਼ਾਹੀ ਜਮਾਲ ਅਤੇ ਫ਼ਕੀਰੀ ਜਮਾਲ ਅੱਗੇ ਐਸਾ ਝੁਕੇਗਾ ਕਿ ਵਿਸਮਾਦੀ ਰੰਗ ਵਿਚ ਸਿਰ ਚੁਕਣਾ ਹੀ ਭੁੱਲ ਜਾਣਗੇ। ਪਰ ਬਿਧਾਤੇ ਨੇ ਇਨ੍ਹਾਂ ਦੀ ਤਕਦੀਰ ਵਿਚ ਔਰੰਗਜ਼ੇਬ ਦੀ ਤਕਦੀਰ ਵਾਂਗ ਇਹ ਨਹੀਂ ਲਿਖਿਆ ਇਸ ਲਈ ਸਦਾ ਵਿਰੋਧ ਵਿਚ ਆ ਕੇ ਇਹੀ ਕਹਿਣਗੇ **'ਇਸ ਵਿਚੋਂ ਆਹ ਪੜ੍ਹੋ'**

ਕਿਸੇ ਪੁਰਾਤਨ ਹੱਥ ਲਿਖਤ ਗ੍ਰੰਥ ਵਿਚੋਂ ਇਹ ਲਿਖਿਆ ਨਹੀਂ ਮਿਲਦਾ ਕਿ ਵੀਹਵੀਂ ਸਦੀ ਵਿਚ ਰਤਨ ਸਿੰਘ ਜੱਗੀ ਸੰਸਾਰ ਵਿਚ ਆ ਕੇ ਸਿੱਖ ਜਗਤ ਨੂੰ ਦਸਮ ਗ੍ਰੰਥ ਬਾਰੇ ਸਹੀ ਸੇਧ ਦੇਣਗੇ ਪਰ ਦਸਮ ਗ੍ਰੰਥ ਵਿਰੋਧੀ ਤਬਕੇ ਨੂੰ ਜੱਗੀ ਜੀ ਇਸ ਮੁਆਮਲੇ ਵਿਚ ਅਵਤਾਰੀ ਪੁਰਸ਼ ਨਜ਼ਰ ਆਉਂਦੇ ਹਨ। ਇਨ੍ਹਾਂ ਦਾ ਨਿਸਚਾ ਹੈ ਕਿ ਭਾਈ ਮਨੀ ਸਿੰਘ ਆਦਿ ਤਾਂ ਗਲਤੀ ਕਰ ਸਕਦੇ ਹਨ ਪਰ ਰਤਨ ਸਿੰਘ ਜੱਗੀ ਕੋਈ ਗਲਤੀ ਨਹੀਂ ਕਰ ਸਕਦਾ।

• • •

# ਬ੍ਰਾਹਮਣਵਾਦ-ਬਿਪ੍ਰਵਾਦ

ਮਹਾਰਾਜਾ ਰਣਜੀਤ ਸਿੰਘ ਕੋਲ ਆਪਦੇ ਦੁਸ਼ਮਣਾਂ ਨੂੰ ਖਤਮ ਕਰਨ ਲਈ ਦੋ ਤੋਪਾਂ ਸਨ, ਇਕ ਭੰਗੀਆਂ ਵਾਲੀ ਅਤੇ ਦੂਸਰੀ ਬਠਿੰਡੇ ਵਾਲੀ। ਪੰਡਿਤ ਜਵਾਹਰ ਲਾਲ ਕੋਲ ਇਕੋ ਤੋਪ (ਜੀਭ) ਤੋਂ ਦੋ ਅਲੱਗ-ਅਲੱਗ ਤਰ੍ਹਾਂ ਦੇ ਗੋਲੇ ਆਪਣੇ ਵਿਰੋਧੀਆਂ ਦਾ ਨਾਸ਼ ਕਰਦੇ ਸਨ। ਇਕ, "ਫਿਰਕਾਪ੍ਰਸਤ" ਅਤੇ ਦੂਸਰਾ "ਦੇਸ਼ ਦੀ ਅਖੰਡਤਾ ਕੇ ਦੁਸ਼ਮਣ।" ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਅਤੇ ਇੰਦਰ ਸਿੰਘ ਘੱਗਾ ਕੋਲ ਭੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਸਾਜੇ ਖਾਲਸਾ ਪੰਥ ਦੀਆਂ ਜੜ੍ਹਾਂ ਹਿਲਾਉਣ ਲਈ ਇਕੋ ਨਾਅਰਾ ਹੈ : ਬ੍ਰਾਹਮਣਵਾਦ-ਬ੍ਰਿਪਵਾਦ।

ਇੰਦਰ ਸਿੰਘ ਘੱਗਾ ਦੀ ਹਰ ਪੁਸਤਕ ਦੀ ਆਰੰਭਤਾ ਬ੍ਰਾਹਮਣ ਅਤੇ ਬ੍ਰਾਹਮਣੀ ਕਿਰਦਾਰ ਤੋਂ ਸ਼ੁਰੂ ਹੁੰਦੀ ਹੈ। ਇਸ ਦੇ ਅੰਦਰ ਨਾਸਤਿਕਤਾ ਵਾਲੇ ਕਾਮਰੇਡੀ ਤੱਤ ਨੇ ਆਪਣੇ ਆਪ ਨੂੰ ਸਿੱਖੀ ਭੇਖ ਨਾਲ ਕੌਮਾ-ਫਲੈਗ ਕੀਤਾ ਹੋਇਆ ਹੈ ਅਤੇ ਜਦ ਇਸ ਦਾ ਅੰਦਰਲਾ ਅਸਲੀ ਤੱਤ ਬਾਹਰਲੇ ਭੇਖ ਵਿਚੋਂ ਅੰਗੜਾਈ ਲੈ ਕੇ ਬਾਹਰ ਨਿਕਲਦਾ ਹੈ ਤਾਂ ਪਹਿਲਾਂ ਫਾਇਰ ਬ੍ਰਾਹਮਣਵਾਦ ਦਾ ਕਰ ਕੇ ਹੌਲੀ ਹੌਲੀ ਸਿੱਖੀ ਸਿਧਾਂਤ ਤੇ ਵਾਰ ਕਰਦਾ ਹੈ ਅਤੇ ਅਤਿ ਦਰਜੇ ਦੀ ਮੱਕਾਰੀ ਵਾਲੀ ਚਤੁਰਾਈ ਨਾਲ ਗੁਰਬਾਣੀ ਇਸ ਤਰ੍ਹਾਂ ਪੇਸ਼ ਕਰਦਾ ਹੈ ਕਿ ਅਣਜਾਣ ਸਿੱਖ ਇਸ ਦੇ ਸ਼ਬਦ ਬਾਣ ਤੋਂ ਬਚ ਨਹੀਂ ਸਕਦਾ। ਅੱਜ ਅਸੀਂ ਇਸ ਦੇ ਬ੍ਰਾਹਮਣਵਾਦ ਦੇ ਮੂਲ ਦੀ ਗੱਲ ਕਰਾਂਗੇ।

ਸਭ ਤੋਂ ਪਹਿਲਾਂ ਤਾਂ ਅਸੀਂ ਪਾਠਕਾਂ ਨੂੰ ਇਹ ਦੱਸਣਾ ਚਾਹਾਂਗੇ ਕਿ ਸ੍ਰੀਮਾਨ ਘੱਗਾ ਜੀ ਕੇਵਲ ਅੱਠ ਕਲਾਸਾਂ ਪਾਸ ਹਨ ਕਿਸੇ ਕੇਸ ਵਿਚ ਫਸਣ ਕਾਰਨ ਇਹ ਡਰਾਈਵਰ ਦੀ ਪੋਸਟ ਤੋਂ ਡਿਸਮਿਸ ਹੋ ਕੇ ਘਰ ਬੈਠ ਗਏ। ਫਿਰ ਸਿੱਖ ਮਿਸ਼ਨਰੀ ਕਾਲਜ ਵਿਚ ਪੜ੍ਹਾਈ ਕਰਕੇ ਉਥੇ ਹੀ ਪੜ੍ਹਾਉਣ ਲੱਗ ਪਏ ਅਤੇ ਟੀਚਰ ਬਣਨ ਦੀ ਬਜਾਇ ਸਿੱਧੇ ਪ੍ਰੋਫੈਸਰ ਬਣ ਗਏ। ਇਨ੍ਹਾਂ ਨੇ ਨਾ ਕੋਈ ਹਿੰਦੂ ਧਾਰਮਿਕ ਗ੍ਰੰਥ, ਵੇਦ, ਪੁਰਾਣ, ਸ਼ਾਸ਼ਤਰ ਜਾਂ ਸਿਮਰਤੀਆਂ ਆਦਿ ਪੜ੍ਹਨੇ ਤਾਂ ਇਕ ਪਾਸੇ ਇਨ੍ਹਾਂ ਨੇ ਕਦੇ ਦਰਸ਼ਨ ਭੀ ਨਹੀਂ ਕੀਤੇ। ਕਿਉਂਕਿ ਇਨ੍ਹਾਂ ਨੂੰ ਪੜ੍ਹਨ ਲਈ ਸੰਸਕ੍ਰਿਤ ਭਾਸ਼ਾ ਦਾ ਗਿਆਨ ਲਾਜ਼ਮੀ ਹੈ ਜਿਸ ਤੋਂ ਇਹ ਕੋਰੇ ਹਨ। ਇਸ ਲਈ ਸਨਾਤਨ ਧਾਰਮਿਕ ਗ੍ਰੰਥਾਂ ਨੂੰ ਮੂਲੋਂ ਹੀ ਰੱਦ ਕਰਦੇ ਹਨ। ਇਹੋ ਹਾਲ ਬਾਕੀ ਦਸਮ ਗ੍ਰੰਥ ਵਿਰੋਧੀਆਂ ਦਾ ਹੈ। ਜਦਕਿ ਗੁਰੂ ਸਾਹਿਬ ਨੇ ਗੁਰਬਾਣੀ ਰਾਹੀਂ ਬਹੁਤਾ ਬ੍ਰਾਹਮਣ ਦੇ ਉਸ ਕਿਰਦਾਰ ਨੂੰ ਭੰਡਿਆ ਹੈ ਜੋ ਕਿ ਅੰਦਰੋਂ ਹੋਰ ਅਤੇ ਬਾਹਰੋਂ ਹੋਰ ਸੀ ਅਤੇ ਜਿਸ ਤੋਂ ਸਾਡੇ ਅੱਜ ਦੇ ਅਨੇਕ ਧਾਰਮਿਕ ਆਗੂ ਪ੍ਰਚਾਰਕ, ਗ੍ਰੰਥੀ, ਰਾਗੀ, ਢਾਡੀ ਭੀ ਬਰੀ ਨਹੀਂ ਹੋ ਸਕਦੇ। ਬ੍ਰਾਹਮਣ ਦੇ ਪਾਏ ਜਨੇਊ ਬਾਰੇ ਗੁਰੂ ਸਾਹਿਬ ਦਾ ਸਲੋਕ ਪੜ੍ਹਕੇ ਇਹ ਫੂਲੇ ਨਹੀਂ ਸਮਾਉਂਦੇ :

**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥**

**ਸਿਖਾ ਕੰਨਿ ਚੜ੍ਹਾਈਆ ਗੁਰੁ ਬ੍ਰਾਹਮਣੁ ਥਿਆ।**

**ਓਹ ਮੁਆ ਓਹੁ ਝੜਿ ਪਿਆ ਵੇ ਤਗਾ ਗਇਆ॥ (ਅੰਗ ੪੭੧)**

ਪਰ ਜਿਹੜਾ ਜਨੇਊ ਗੁਰੂ ਸਾਹਿਬ ਨੇ ਬ੍ਰਾਹਮਣ ਨੂੰ ਪਾਉਣ ਲਈ ਉਪਦੇਸ਼ ਦਿੱਤਾ ਹੈ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**

**ਏਹ ਜਨੇਊ ਜੀਅ ਕਾ ਹਈ ਤਾਂ ਪਾਡੇ ਘਤੁ॥**

**ਨਾ ਏਹੁ ਤੁਟੈ ਨਾ ਮਲੁ ਲਗੈ ਨ ਏਹੁ ਜਲੈ ਨ ਜਾਇ॥**

**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥ (ਅੰਗ ੪੭੧)**

ਕੀ ਇਨ੍ਹਾਂ ਨੇ ਆਪ ਇਹ ਜਨੇਊ ਪਾਇਆ ਹੋਇਆ ਹੈ?

**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥**

**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰਧਨ ਰੂਪੁ॥**

**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥**

**ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥ (ਅੰਗ ੪੭੧)**

ਕੀ ਇਹ ਆਪ ਅਤੇ ਇਨ੍ਹਾਂ ਦੇ ਸਮਰਥਕ ਇਸ ਸੂਤਕ ਤੋਂ ਮੁਕਤ ਹਨ?

ਜਦ ਅਸੀਂ ਇਨ੍ਹਾਂ ਦੇ ਕਿਰਦਾਰ ਦੇ ਦਰਸ਼ਨ ਕਰਦੇ ਹਾਂ ਤਾਂ ਅਸਲੀਅਤ ਕੁਝ ਹੋਰ ਪ੍ਰਗਟ ਹੁੰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਵਿਚਾਰ ਕਰਦਿਆਂ, ਪ੍ਰਤੱਖ ਦਿਸਦਾ ਹੈ ਕਿ 7 ਬ੍ਰਾਹਮਣ ਭਗਤਾਂ ਦੀ ਬਾਣੀ ਗੁਰੂ ਸਾਹਿਬ ਨੇ ਪਰਵਾਣ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਹੈ ਅਤੇ ਸਮੁੱਚੀ ਬਾਣੀ ਨੂੰ ਦਸ਼ਮੇਸ਼ ਪਿਤਾ ਨੇ ਮੱਥਾ ਟੇਕ ਕੇ ਗੁਰਿਆਈ ਬਖਸ਼ੀ ਹੈ ਜਿਸ ਨੂੰ ਅਸੀਂ ਗੁਰੂ ਰੂਪ ਜਾਣ ਕੇ ਸਤਿਕਾਰ ਦਿੰਦੇ ਹਾਂ। ਹੋਰ ਗਹਿਰਾਈ ਵਿਚ ਜਾਈਏ ਤਾਂ ਪਤਾ ਚਲਦਾ ਹੈ ਕਿ ਇਨ੍ਹਾਂ ਵਿਚੋਂ ਚਾਰ ਭਗਤ ਗੁਰੂ ਨਾਨਕ ਦੇਵ ਮਹਾਰਾਜ ਦੇ ਸੰਸਾਰ ਆਗਮਨ ਤੋਂ ਪਹਿਲਾਂ ਹੋਏ ਹਨ।

ਭਗਤ ਜੈ ਦੇਵ ਜੀ 1201 ਤੋਂ 1273 ਬੰਗਾਲ

ਭਗਤ ਤਰਲੋਚਨ ਜੀ 1267 ਤੋਂ 1335 ਮਹਾਰਾਸ਼ਟਰ

ਭਗਤ ਬੇਣੀ ਜੀ 15ਵੀਂ ਸਦੀ (ਸਹੀ ਸੰਮਤ ਪਤਾ ਨਹੀਂ) ਬਿਹਾਰ

ਸੁਆਮੀ ਰਾਮਾ ਨੰਦ ਜੀ, 1366 ਤੋਂ 1467, ਉ. ਪ੍ਰਦੇਸ਼

ਇਨ੍ਹਾਂ ਤੋਂ ਵਰੋਸਾਏ ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਅਤੇ ਭਗਤ ਪੀਪਾ ਜੀ ਦੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਨ੍ਹਾਂ ਵਿਚੋਂ ਭਗਤ ਪੀਪਾ ਜੀ ਭੀ ਰਾਜਸਥਾਨ ਦੇ ਬ੍ਰਾਹਮਣ ਸਨ।

ਸੱਤਾਂ ਬ੍ਰਾਹਮਣ ਭਗਤਾਂ ਵਿਚੋਂ ਕੇਵਲ ਭਗਤ ਪਰਮਾਨੰਦ ਜੀ (1483-1533) ਮਹਾਂਰਾਸ਼ਟਰ ਅਤੇ ਭਗਤ ਸੂਰਦਾਸ ਜੀ (1478-1585 ਪੰਜਾਬ) ਹੀ ਗੁਰੂ ਸਾਹਿਬ ਦੇ ਸਮਕਾਲੀ ਸੀ।

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਜੇ ਸਨਾਤਨ ਧਰਮ ਦੇ ਸਾਰੇ ਗ੍ਰੰਥ ਹੀ ਪੂਰਨ ਤੌਰ ’ਤੇ ਖੰਡਣਯੋਗ ਹਨ ਤਾਂ ਜੋ ਭਗਤ ਸਾਹਿਬ, ਗੁਰੂ ਸਾਹਿਬ ਤੋਂ ਕਈ ਸਦੀਆਂ ਪਹਿਲੇ ਹੋਏ ਉਨ੍ਹਾਂ ਨੂੰ ਤੱਤ ਗਿਆਨ ਕਿਸ ਤਰ੍ਹਾਂ ਅਤੇ ਕਿਥੋਂ ਪ੍ਰਾਪਤ ਹੋਇਆ? ਕੀ ਗਲਤ ਗ੍ਰੰਥ ਪੜ੍ਹ ਕੇ ਕੋਈ ਸਹੀ ਗਿਆਨ ਪ੍ਰਾਪਤ ਕਰ ਸਕਦਾ ਹੈ? ਇਸ ਤੋਂ ਇਲਾਵਾ ਗੁਰਬਾਣੀ ਵਿਚ ਦਰਜ ਹੈ :

**ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ॥**

**ਗੁਰਮੁਖਿ ਜਨਕਿ ਹਰਿ ਨਾਮ ਲਿਵਲਾਈ॥**

**ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ॥**

**ਬਿਨ ਗੁਰ ਹਰਿਨਾਮੁ ਨ ਕਿਨੈ ਪਾਇਆ ਮੇਰੇ ਭਾਈ॥ (ਅੰਗ ੫੯੧)**

ਜੇ ਸਨਾਤਨ ਧਰਮ ਮੂਲੋਂ ਹੀ ਗਲਤ ਹੈ ਤਾਂ ਭਗਤ ਪ੍ਰਹਿਲਾਦ ਰਾਜਾ ਜਨਕ ਅਤੇ ਰਿਸ਼ੀ ਵਸ਼ਿਸ਼ਟ ਜੀ ਨੂੰ ਗੁਰਬਾਣੀ ਕਿਸ ਤਰ੍ਹਾਂ ਪ੍ਰਵਾਨ ਕਰ ਸਕਦੀ ਹੈ? ਗੁਰਬਾਣੀ ਅਨੁਸਾਰ ਹੀ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਭਗਤ ਧਰੂ ਸਮੇਤ ਇਨ੍ਹਾਂ ਮਹਾਂਪੁਰਸ਼ਾਂ ਦੀ ਬਹੁਤ ਉਪਮਾ ਕੀਤੀ ਹੈ।

ਸੰਸਾਰ ਪ੍ਰਸਿੱਧ ਫਿਲਾਸਫਰ ਡਾਕਟਰ ਰਾਧਾ ਕ੍ਰਿਸ਼ਨਨ (ਸਵਰਗੀ ਰਾਸ਼ਟਰਪਤੀ), ਜਰਮਨ ਮੂਲ ਦੇ ਸੰਸਕ੍ਰਿਤ ਸਕਾਲਰ ਮਿ. ਮੈਕਸ ਮੂਲਰ, ਨੈਸ਼ਨਲ ਪ੍ਰੋਫੈਸਰ ਆਫ਼ ਸਿੱਖਇਜ਼ਮ ਸਿ. ਕਪੂਰ ਸਿੰਘ ਅਤੇ ਹੋਰ ਖੋਜੀ ਬੰਦੇ ਜਿਨ੍ਹਾਂ ਨੇ

ਵੱਖ-ਵੱਖ ਧਰਮਾਂ ਦਾ ਤੁਲਨਾਤਮਕ ਅਧਿਐਨ ਕੀਤਾ ਹੈ ਉਨ੍ਹਾਂ ਨੂੰ ਸਨਾਤਨ ਧਾਰਮਿਕ ਗ੍ਰੰਥਾਂ ਵਿਚੋਂ ਭੀ ਬਹੁਤ ਕੁਝ ਠੀਕ ਪ੍ਰਾਪਤ ਹੋਇਆ ਹੈ। ਇਸੇ ਤਰ੍ਹਾਂ ਗੁਰੂ ਸਾਹਿਬ ਨੇ ਭੀ ਇਨ੍ਹਾਂ ਗ੍ਰੰਥਾਂ ਵਿਚ ਦੇ ਠੀਕ ਤੱਤ ਨੂੰ ਕਬੂਲਿਆ ਹੈ :

**ਵੇਦਾ ਮਹਿ ਨਾਮੁ ਉਤਮੁ ਸੋ ਸੁਣੈ ਨਾਹੀ**
**ਫਿਰਹਿ ਜਿਉ ਬੇਤਾਲਿਆ॥ ਅੰਗ ੯੨੯**

ਅਰਥ : ਹੇ ਭਾਈ ਵੇਦਾਂ ਵਿਚ ਭੀ ਨਾਮ ਜਪਣ ਨੂੰ ਉਤਮ ਮੰਨਿਆ ਹੈ ਪਰ ਵੇਦ ਪੜ੍ਹਨ ਵਾਲੇ ਇਸ ਗੱਲ ਨੂੰ ਸੁਣਦੇ ਸਮਝਦੇ ਅਤੇ ਮੰਨਦੇ ਨਹੀਂ ਇਸ ਲਈ ਬੇਤਾਲ ਦੀ ਜ਼ਿੰਦਗੀ ਜੀਅ ਰਹੇ ਹਨ।

**ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥ ਅੰਗ ੭੯੧**

ਅਰਥ :

ਜਿਸ ਤਰ੍ਹਾਂ ਦੀਵਾ ਬਲਣ ਨਾਲ ਅੰਧੇਰਾ ਦੂਰ ਹੁੰਦਾ ਹੈ ਇਸੇ ਤਰ੍ਹਾਂ ਬੇਦਾਂ ਦਾ ਬੀਚਾਰ ਕੇ ਪਾਠ ਕਰਨ ਨਾਲ ਪਾਪਾਂ ਵਾਲੀ ਮਤ ਦੂਰ ਹੁੰਦੀ ਹੈ।

**ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ॥**
**ਨਿਪਟ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ॥ (ਅੰਗ ੪੦੮)**

**ਬੇਦ ਪੁਰਾਨ ਸਿਮ੍ਰਿਤ ਕੇ ਮਤਿ ਸੁਨਿ**
**ਨਿਮਖ ਨ ਹੀਐ ਬਸਾਵੈ॥**
**ਪਰ ਧਨ ਪਰ ਦਾਰਾ ਸੰਗਿ ਰਚਿਓ ਬਿਰਥਾ ਜਨਮ ਸਿਰਾਵੈ॥ ਅੰਗ ੬੩੨**

ਅਰਥ : ਬੇਦ ਪੁਰਾਨ ਸਿਮ੍ਰਿਤੀਆਂ ਦੀ ਗੱਲ ਸੁਣ ਕੇ ਇਕ ਭੋਰਾ ਮਾਤਰ ਵੀ ਹਿਰਦੇ ਵਿਚ ਨਹੀਂ ਵਸਾਉਂਦਾ। ਪਰਾਇਆ ਧਨ ਅਤੇ ਪਰਾਈ ਇਸਤਰੀ ਨਾਲ ਰਚਕੇ ਜੀਵਨ ਗਵਾ ਰਿਹਾ ਹੈ।

**ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ॥ ਅੰਗ ੧੦੯੯**

ਅਰਥ : ਬੇਦਾਂ ਦਾ ਸੰਪੂਰਨ ਪਾਠ ਕਰਦੇ ਹਨ ਪਰ ਤੱਤ ਵਸਤੂ ਜੋ ਇਸ ਵਿਚ ਹੈ ਉਸ ਨੂੰ ਨਹੀਂ ਫੜਦੇ।

ਇਸ ਨੂੰ ਅੱਗੇ ਹੋਰ ਖੋਲ੍ਹ ਕੇ ਦੱਸਦੇ ਹਨ :

**ਬੇਦ ਪੁਰਾਨ ਪੜ੍ਹੇ ਕਾ ਕਿਆ ਗੁਨ ਖਰਿ ਚੰਦਨ ਜਸ ਭਾਰਾ॥**
**ਰਾਮ ਨਾਮ ਕੀ ਗਤਿ ਨਹੀਂ ਜਾਨੀ ਕੈਸੇ ਉਤਰਸ ਪਾਰਾ॥ (ਅੰਗ ੧੧੦੧)**

ਅਰਥ : ਹੇ ਭਾਈ ਬੇਦਾਂ ਅਤੇ ਪੁਰਾਨਾਂ ਦੇ ਪੜ੍ਹਨ ਦਾ ਕੀ ਫਾਇਦਾ ਮਾਨੋ ਗਧੇ ਉਪਰ ਚੰਦਨ ਲੱਦਿਆ ਹੋਇਆ ਹੈ ਕਿਉਂਕਿ ਰਾਮ ਦਾ ਨਾਮ ਜਪਣ ਦਾ ਭੇਦ ਨਹੀਂ ਜਾਨਿਆ ਇਸ ਲਈ ਪਾਰ ਉਤਾਰਾ ਕਿਸ ਤਰ੍ਹਾਂ ਹੋਵੇਗਾ ?

ਜਦ ਅਸੀਂ ਗੁਰਬਾਣੀ ਨੂੰ ਵਿਚਾਰ ਕੇ ਪੜ੍ਹਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਗੁਰਮਤਿ ਅਤੇ ਸਨਾਤਨ ਧਰਮ ਦੀਆਂ ਬਹੁਤ ਗੱਲਾਂ ਸਮਾਨਅੰਤਰ ਹਨ।

ਸਨਾਤਨ ਧਰਮ ਦੇ ਸ਼ਬਦ (ਓਅੰ) ਅਤੇ ਓਅੰਕਾਰ ਨੂੰ ਬਾਣੀ ਪ੍ਰਵਾਨ ਕਰਦੀ ਹੈ।

**ਓਅੰ ਸਾਧ ਸਤਿਗੁਰ ਨਮਸ਼ਕਾਰੰ॥ ਅੰਗ ੨੫੦**
**ਓਅੰਕਾਰ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥ ਅੰਗ ੮੮੫**

**ਓਅੰਕਾਰ ਏਕੋ ਰਵਿ ਰਹਿਆ ਸਭੁ ਏਕਸ ਮਹਿ ਸਮਾਵੈ ਗੋ। ਅੰਗ ੧੩੧੦**

ਮੱਧ ਪ੍ਰਦੇਸ਼ ਵਿਚ ਨਰਬਦਾ ਨਦੀ ਦੇ ਕੰਢੇ ਸਥਿਤ 'ਓਂਕਾਰੇਸ੍ਵਰ' ਨਾਮੀ ਸ਼ਹਿਰ ਓਅੰਕਾਰ ਨਾਮ ਦਾ ਪ੍ਰਸਿੱਧ ਮੰਦਰ ਹੈ। ਇਥੇ ਹੀ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਨੇ ਰਾਮਕਲੀ ਰਾਗ ਵਿਚ 'ਓਅੰਕਾਰ' ਦੀ ਬਾਣੀ ਰਚੀ।

ਹਿੰਦੂ ਗ੍ਰੰਥਾਂ ਅਨੁਸਾਰ ਰਜੋ, ਤਮੋ, ਸਤੋ, ਤ੍ਰਿਗੁਣੀ ਰੂਪ ਮਾਇਆ ਦੇ ਸਰੂਪ ਨੂੰ ਗੁਰੂ ਸਾਹਿਬ ਨੇ ਸਵੀਕਾਰ ਕੀਤਾ ਹੈ।

**ਰਜ ਗੁਣ, ਤਮ ਗੁਣ, ਸਤ ਗੁਣ ਕਹੀਐ ਏਹ ਤੇਰੀ ਸਭ ਮਾਇਆ॥ ਅੰਗ ੧੧੨੩**
**ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ॥ ਅੰਗ ੯੯੯**

ਇਸੇ ਤਰ੍ਹਾਂ ਆਵਾਗਵਣ (ਜਨਮ; ਮਰਣ) ਜੀਵ ਆਤਮਾ ਦੇ ਪਰਲੋਕ ਵਿਚ ਜਾ ਕੇ ਕਰਮਾ ਦਾ ਲੇਖਾ ਜੋਖਾ, ਧਰਮ, ਰਾਜ, ਜਮਦੂਤ, ਨਰਕ ਸੁਰਗ ਅਤੇ ਕਰਮ ਫਿਲਾਸਫੀ ਨੂੰ ਗੁਰਬਾਣੀ ਕਬੂਲਦੀ ਹੈ। ਪਰ ਪਰਮੇਸ਼ਰ ਦੀ

ਅਰਾਧਨਾ ਨਾਲ ਕਰਮ ਨਾਸ਼ ਹੁੰਦੇ ਹਨ ਇਹ ਗੁਰਮਤਿ ਵੀਚਾਰਧਾਰਾ ਹੈ। ਕਾਇਆਂ ਦੇ ਪੰਜ ਤੱਤ, ਨੌਂ ਦਰਵਾਜ਼ੇ, ਦਸਮ ਦੁਆਰ, ਕਰਮ ਇੰਦਰੇ, ਗਿਆਨ ਇੰਦਰੇ, ਮਨ, ਬੁਧਿ, ਚਿਤ, ਅਹੰਕਾਰ, ਚਾਰੇ ਖਾਣੀ, ਚਾਰੇ ਬਾਣੀ ਆਦਿ ਦੀ ਸਨਾਤਨੀ ਧਾਰਨਾਂ ਨੂੰ ਗੁਰਮਤਿ ਪ੍ਰਵਾਨ ਕਰਦੀ ਹੈ।

ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਵਿਚ ਜੋ ਵੈਰਾਟ ਰੂਪ ਵਿਚ ਅਰਜਨ ਨੂੰ ਆਪਣੇ ਅੰਦਰ ਦਿਖਾਇਆ ਸੀ, ਉਹ ਸਭ ਕੁਝ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ੭੫੪ 'ਤੇ ਸੂਹੀ ਮਹਲਾ ੩ ਵਿਚ ਦਰਜ ਹੈ।

**ਕਾਇਆ ਅੰਦਰਿ ਸਭ ਕਿਛ ਵਸੈ ਖੰਡ ਮੰਡਲ ਪਾਤਾਲਾ॥**
**ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੈ ਪ੍ਰਤਿਪਾਲਾ॥**

**ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ**
**ਇਸ ਕਾਇਆ ਅੰਦਰਿ ਨਉ ਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ॥**
**ਇਸ ਕਾਇਆ ਅੰਦਰਿ ਨਾਮ ਨਉ ਨਿਧਿ ਪਾਈਐ ਗੁਰ ਕੈ ਸਬਦਿ ਵਿਚਾਰਾ॥**
**ਇਸ ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤ ਸੰਸਾਰਾ॥**
**ਸਚੈ ਆਪਣਾ ਖੇਲੁ ਰਚਾਇਆ ਆਵਾ ਗਉਣ ਪਾਸਾਰਾ॥**
**ਪੂਰੈ ਸਤਿਗੁਰ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ॥**

ਸਨਾਤਨ ਧਰਮ ਦੀ ਵਰਣ ਵੰਡ, ਚਾਰ ਆਸ਼ਰਮ, ਕਰਮ ਕਾਂਡ, ਯਗ ਹਵਨ, ਤਪ ਸਾਧਨਾ, ਪੂਜਾ ਅਰਚਨਾ, ਤੀਰਥ ਇਸ਼ਨਾਨ, ਸਗਨ ਅਪਸ਼ਗਨ, ਥਿਤ ਵਾਰਾਂ ਦੀ ਪੂਜਾ, ਗਰੁੜ ਪੁਰਾਣ ਅਤੇ ਸ਼ਰਾਧ, ਕਿਰਿਆ ਅਤੇ ਅਵਤਾਰਵਾਦ ਆਦਿ ਨੂੰ ਗੁਰਮਤਿ ਪੂਰਨ ਤੌਰ 'ਤੇ ਨਕਾਰਦੀ ਹੈ।

ਸਨਾਤਨ ਧਰਮ ਦੀਆਂ ਨਾਕਾਰਆਤਮਿਕ ਗੱਲਾਂ ਨੂੰ ਤਾਂ ਇਹ ਭੰਡਦੇ ਹਨ ਪਰ ਜੋ ਪਰਉਪਕਾਰ ਸਾਡੇ ਦੇਸ਼ ਦੇ ਰਿਸ਼ੀ ਮੁਨੀਆਂ ਨੇ ਮਨੁੱਖਤਾ ਲਈ ਕੀਤੇ ਉਸ ਬਾਰੇ ਚੁੱਪ ਵੱਟ ਲੈਂਦੇ ਹਨ। ਸ਼ਾਸ਼ਤਰੀ ਸੰਗੀਤ ਅਤੇ ਵੀਣਾ, ਰੁਦਰ ਵੀਣਾ, ਮਿਰਦੰਗ ਆਦਿ ਸਾਜ਼ ਬ੍ਰਾਹਮਣ ਦੀ ਉਪਜ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 31 ਰਾਗਾਂ ਵਿਚੋਂ ਰਾਗ ਆਸਾ, ਮਾਝ, ਤੁਖਾਰੀ ਅਤੇ ਪੜਤਾਲ ਆਦਿ ਖਾਸ ਤਾਲਾਂ ਹੀ ਗੁਰੂ ਬਖਸ਼ਸ਼ ਹਨ ਬਾਕੀ ਸਭ ਬ੍ਰਾਹਮਣੀ ਸਮਾਜ ਦੀ ਦੇਣ ਹੈ।

ਇਸੇ ਤਰ੍ਹਾਂ ਅਯੁਰਵੈਦਿਕ ਦਵਾਈਆਂ ਦਾ ਅਨਮੋਲ ਖਜ਼ਾਨਾ ਬ੍ਰਾਹਮਣੀ ਗ੍ਰੰਥਾਂ ਦੀ ਦੇਣ ਹੈ। ਤਾਰਾ ਵਿਗਿਆਨ ਦੇ ਮੋਢੀ ਭੀ 'ਆਰੀਆ ਭੱਟ' ਸਰਬ ਪ੍ਰਵਾਣਵਤ ਹਸਤੀ ਹੈ। ਸਾਡੇ ਦੇਸ਼ ਦੇ ਨੌਬਲ ਇਨਾਮ ਜੇਤੂ ਰਾਬਿੰਦਰ ਨਾਥ ਟੈਗੋਰ, ਸਰ ਜਗਦੀਸ਼ ਚੰਦਰ ਬੋਸ ਅਤੇ ਸੀ.ਵੀ. ਰਮਨ ਜੈਸੇ ਵਿਗਿਆਨੀ ਅਤੇ ਪਿਛਲੀ ਸਦੀ ਵਿਚ ਪੱਛਮੀ ਦੇਸ਼ਾਂ ਵਿਚ ਦੇਸ਼ ਦਾ ਨਾਮ ਰੌਸ਼ਨ ਕਰਨ ਵਾਲੇ ਸਵਾਮੀ ਵਿਵੇਕਾ ਨੰਦ, ਸਭ ਹਿੰਦੂ ਸਨ। ਹੁਣ ਭੀ ਯੋਗ ਦੁਆਰਾ ਸਰੀਰਕ ਬੀਮਾਰੀਆਂ ਨੂੰ ਠੀਕ ਕਰਨ ਵਾਲੇ ਸਵਾਮੀ ਰਾਮ ਦੇਵ ਨੂੰ ਸੰਸਾਰ ਜਾਣਦਾ ਹੈ। ਧੋਤੀ, ਲੰਗੋਟੀ ਵਾਲੇ ਇਸ ਸਵਾਮੀ ਨੂੰ ਇੰਗਲੈਂਡ ਦੀ ਮਹਾਰਾਣੀ ਨੇ ਬਕਿੰਘਮ ਪੈਲੇਸ ਵਿਚ ਬੁਲਾ ਕੇ ਸਨਮਾਨਤ ਕੀਤਾ ਹੈ।

(ਮਿਸ਼ਨਰੀ ਕਾਲਜਾਂ ਦੀ ਸੋਚ ਅਨੁਸਾਰ) ਬ੍ਰਾਹਮਣਵਾਦੀ ਨਿਰਮਲੇ ਸੰਤ ਬਲਬੀਰ ਸਿੰਘ ਸੀਚੇਵਾਲ ਨੇ ਵੇਈਂ ਨਦੀ ਪ੍ਰਦੂਸ਼ਤ ਰਹਿਤ ਕਰਕੇ ਯੂ. ਐਨ. ਓ. ਪੱਧਰ ਤੱਕ ਖ਼ਾਲਸਾ ਪੰਥ ਅਤੇ ਦੇਸ਼ ਦਾ ਨਾਓਂ ਰੌਸ਼ਨ ਕੀਤਾ ਅਤੇ ਬਾਬਾ ਸੇਵਾ ਸਿੰਘ (ਖਡੂਰ ਸਾਹਿਬ) ਨੂੰ ਭਾਰਤ ਸਰਕਾਰ ਨੇ ਪਦਮ ਸ੍ਰੀ ਨਾਲ ਸਨਮਾਨਿਤ ਕੀਤਾ ਪਰ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦੇ ਕਿਰਦਾਰ ਨੇ ਖ਼ਾਲਸਾ ਪੰਥ ਨੂੰ ਕੈਨੇਡਾ ਦੀ ਕੋਰਟ ਵਿਚ ਕਲੰਕਤ ਕੀਤਾ ਹੈ। ਮਿਸ਼ਨਰੀ ਕਾਲਜਾਂ ਨੇ ਦਸਮ ਗ੍ਰੰਥ ਦਾ ਮੁੱਦਾ ਖੜ੍ਹਾ ਕਰਕੇ ਪੰਥਕ ਏਕਤਾ ਨੂੰ ਲੀਰੋ ਲੀਰ ਕੀਤਾ ਹੈ।

**ਦੂਸਰੇ ਪਾਸੇ ਬ੍ਰਾਹਮਣਵਾਦ ਬਿਪਰਵਾਦ ਦੇ ਝੰਡਾ ਬਰਦਾਰ, ਕਾਲਾ ਅਫ਼ਗਾਨਾ ਅਤੇ ਇੰਦਰ ਸਿੰਘ ਘੱਗਾ ਆਦਿ ਨੂੰ ਸਿੱਖਾਂ ਦੇ ਗੁਰਦੁਆਰੇ ਵੀ ਵੜਨ ਦੀ ਮਨਾਹੀ ਹੈ।**

ਗੁਰਬਾਣੀ ਦਾ ਫ਼ੁਰਮਾਨ ਹੈ :

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥**
**ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ॥**
**ਸਾਝ ਕਰੀਜੈ ਗੁਣਾ ਕੇਰੀ ਛੋਡਿ ਅਵਗੁਣ ਚਲੀਐ॥**
**ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥**
**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤ ਪੀਜੈ॥**

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥ ਅੰਗ ੭੬੫**

ਪਰ ਇਨ੍ਹਾਂ ਨੇ ਦੂਸਰਿਆਂ ਦੇ ਕੇਵਲ ਅਵਗੁਣ ਦੇਖਣ ਦੀ ਕਸਮ ਖਾਧੀ ਹੈ। ਇਕ ਪਾਸੇ ਸਨਾਤਨ ਧਰਮ ਦੇ ਵਿਦਵਾਨ ਹਨ ਜੋ ਹਜ਼ਾਰਾਂ ਸਾਲ ਪੁਰਾਣੀਆਂ ਆਪਦੀਆਂ ਮਾਨਤਾਵਾਂ ਨੂੰ ਅੱਜ ਦਲੀਲ ਨਾਲ ਅਤੇ ਵਿਗਿਆਨ ਨਾਲ ਸਹੀ ਸਿੱਧ ਕਰ ਰਹੇ ਹਨ, ਇਕ ਸਾਡੇ ਮਨਮੁਖੀ ਅਤੇ ਕਾਮਰੇਡੀ ਸਿੱਖ ਹਨ ਜੋ ਕੇਵਲ ਤਿੰਨ ਸੌ ਸਾਲ ਪੁਰਾਣੀਆਂ ਪ੍ਰੰਪਰਾਵਾਂ ਨੂੰ ਹੋਛੀਆਂ ਕੁਤਰਕਾਂ ਨਾਲ ਖਤਮ ਕਰਨ 'ਤੇ ਤੁਲੇ ਹੋਏ ਹਨ।

ਗੁਰਬਾਣੀ ਦਾ ਫ਼ੁਰਮਾਨ ਹੈ :

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥**

**ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀਂ ਸੰਤਾਪਾ ॥ (ਅੰਗ ੬੫੮)**

ਅਰਥ : ਪਰਮਾਤਮਾ ਕਿਸੇ ਦੇ ਪਿਓ ਦੀ ਜਾਇਦਾਦ ਨਹੀਂ, ਹਰੀ ਰਾਜਾ ਭਾਵਨਾ ਅਧੀਨ ਹੈ। ਭਾਵ, ਜੋ ਉਸ ਨੂੰ ਪਿਆਰ ਕਰਦਾ ਹੈ ਉਸੇ ਦਾ ਹੀ ਉਹ ਹਰੀ ਰਾਜਾ ਹੈ। ਸੰਸਾਰ, ਮੋਹ ਦੇ ਭਰਮ ਰੂਪੀ ਪੜਦੇ ਵਿਚ ਵਿਚਰ ਰਿਹਾ ਹੈ ਪਰ ਭਗਤ ਜਨਾ ਨੂੰ ਇਸ ਦਾ ਕੋਈ ਦੁਖ ਨਹੀਂ ਹੈ।

ਇਸੇ ਲਈ ਗੁਰੂ ਸਾਹਿਬ ਦਸ ਰਹੇ ਹਨ :

**ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥**

**ਕੋ ਉਪਦੇਸੈ ਕੋ ਦਿੜ੍ਹੈ ਤਿਸ ਕਾ ਹੋਇ ਉਧਾਰੁ ॥**

**ਕਿਲਵਿਖ ਕਾਟੈ ਹੋਇ ਨਿਰਮਲਾ ਜਨਮ ਜਨਮ ਮਲੁ ਜਾਇ ॥**

**ਹਲਤਿ ਪਲਤਿ ਮੁਖੁ ਊਜਲਾ ਨਾ ਪੋਹੈ ਤਿਸੁ ਮਾਇ ॥**

**ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ ॥**

**ਸੋ ਸੂਰਾ ਕੁਲਵੰਤ ਸੋਇ ਜਿਨਿ ਭਜਿਆ ਭਗਵੰਤੁ ॥**

**ਖਤ੍ਰੀ ਬ੍ਰਾਹਮਣ ਸੂਦ ਬੈਸੁ ਉਧਰੈ ਸਿਮਰਿ ਚੰਡਾਲੁ ॥**

**ਜਿਨਿ ਜਾਨਿਓ ਪ੍ਰਭੁ ਆਪਣਾ ਨਾਨਕ ਤਿਸਹਿ ਰਵਾਲ ॥ ਅੰਗ ੩੦੦**

ਭਾਵਨਾ ਬਿਹੂਨ, ਤਰਕਵਾਦੀ ਅਤੇ ਮਿਸ਼ਨਰੀਆਂ ਨੇ ਸਹੀ ਗੱਲਾਂ ਨੂੰ ਛੱਡ ਕੇ ਬ੍ਰਾਹਮਣਵਾਦ ਦੀ ਰਟ ਲਗਾ ਕੇ ਗੁਰੂ ਪੰਥ ਦੀ ਹਰ ਪ੍ਰੰਪਰਾ, ਖੰਡਾ ਪਾਹੁਲ, ਅੰਮ੍ਰਿਤ ਵੇਲੇ ਦੀ ਸੰਭਾਲ, ਨਾਮ ਜਪਣ, ਗੁਰਧਾਮਾ ਦੇ ਦਰਸ਼ਨ ਦੀਦਾਰ, ਨਿਤਨੇਮ ਆਦਿ ਹਰ ਗੱਲ ਨੂੰ ਬਿਪ੍ਰਵਾਦ ਦੇ ਖਾਤੇ ਪਾ ਦਿੱਤਾ। ਜਦਕਿ ਬ੍ਰਾਹਮਣ ਦਾ ਕਿਰਦਾਰ (ਅੰਦਰੋਂ ਹੋਰ ਬਾਹਰੋਂ ਹੋਰ) ਇਨ੍ਹਾਂ ਦੇ ਹੱਡਾਂ ਵਿਚ ਰਚਿਆ ਹੋਇਆ ਹੈ।

ਦੱਛਣਾ (ਪੈਸੇ) ਲੈ ਕੇ ਬ੍ਰਾਹਮਣ ਪਾਠ ਕਰਦਾ ਹੈ ਪੈਸੇ ਲੈ ਕੇ ਮਿਸ਼ਨਰੀ ਕਾਲਜ ਦੇ ਪੜ੍ਹੇ ਬੰਦੇ ਆਖੰਡ ਪਾਠ ਕਰਦੇ ਹਨ। ਪੈਸੇ ਲੈ ਕੇ ਬ੍ਰਾਹਮਣ, ਮੁੰਡੇ ਕੁੜੀ ਦੇ ਫੇਰੇ ਕਰਵਾਉਂਦਾ ਹੈ ਅਤੇ ਪੈਸੇ ਲੈ ਕੇ ਮਿਸ਼ਨਰੀਆਂ ਦੇ ਬਣਾਏ ਰਾਗੀ ਆਨੰਦ ਕਾਰਜ ਕਰਵਾਉਂਦੇ ਹਨ। ਕੀ ਬ੍ਰਾਹਮਣਵਾਦ ਦਾ ਵੱਡਾ ਢੋਲ ਵਜਾਉਣ ਵਾਲਾ ਰਾਗੀ ਦਰਸ਼ਨ ਸਿੰਘ ਬਗੈਰ ਪੈਸਿਆਂ ਤੋਂ ਕੀਰਤਨ ਕਰਦਾ ਹੈ ? ਅਤੇ ਆਨੰਦ ਕਾਰਜ ਕਰਵਾਉਂਦਾ ਹੈ ? ਸ੍ਰੀ ਦਸਮ ਗ੍ਰੰਥ ਸਾਹਿਬ ਦਾ ਵੱਡਾ ਵਿਰੋਧੀ ਗਿ. ਜਗਤਾਰ ਸਿੰਘ ਜਾਚਕ ਬਾਰੇ ਅਮਰੀਕਾ ਵਿਚ ਕੌਣ ਨਹੀਂ ਜਾਣਦਾ ਕਿ ਪੈਸੇ ਲੈ ਕੇ ਕਥਾ ਕਰਦਾ ਹੈ, ਪੈਸੇ ਲੈ ਕੇ ਲਾਵਾਂ ਪੜ੍ਹਦਾ ਹੈ ਅਤੇ ਪੈਸੇ ਲੈ ਕੇ ਹੀ ਅਖੰਡ ਪਾਠ ਦੀਆਂ ਰੌਲਾਂ ਲਾਉਂਦਾ ਹੈ।

ਬ੍ਰਾਹਮਣਵਾਦ-ਬਿਪਰਵਾਦ ਦੀ ਰਟ ਲਾਉਣ ਵਾਲੇ ਅਤੇ ਦਸਮ ਗ੍ਰੰਥ ਦੇ ਵਿਰੋਧੀ ਕਿਸੇ ਹੋਰ ਨੂੰ ਭੰਡਣ ਤੋਂ ਪਹਿਲਾਂ ਆਪਣੇ ਅੰਦਰ ਝਾਤੀ ਮਾਰਕੇ ਦੇਖਣ ਫਿਰ ਪਤਾ ਲੱਗੇਗਾ। ਪਰ ਅਖਾਣ ਹੈ ਕਿ ਆਪਣੇ ਨੱਕ ਦੀ ਬੂ ਆਪਣੇ ਆਪ ਨੂੰ ਨਹੀਂ ਆਉਂਦੀ।

ਇੰਦਰ ਸਿੰਘ ਘੱਗਾ ਐਂਡ ਕੰਪਨੀ ਨਿਰਨੇ ਕਾਲਜੇ ਰੱਬ ਨੂੰ ਸੌ ਗਾਲ੍ਹ ਕੱਢ ਕੇ ਨਾਸ਼ਤਾ ਕਰਦੇ ਹਨ ਫਿਰ 'ਤਰਕ' ਦਾ ਬਰਛਾ ਫੜ ਕੇ ਘਰੋਂ ਨਿਕਲਦੇ ਹਨ ਅਤੇ ਜਿਹੜਾ ਭਾਵਨਾ ਵਾਲਾ ਬੰਦਾ ਸਾਹਮਣੇ ਮਿਲਿਆ ਤਰਕ ਦੇ ਬਰਛੇ ਨਾਲ ਸ਼ਰਧਾ ਦਾ ਢਿੱਡ ਪਾੜ ਕੇ ਹਸਦੇ ਹਨ। ਜਦ ਇਨ੍ਹਾਂ ਦਾ ਗੁਰੂ ਕਾਲ ਅਫ਼ਗਾਨਾ ਨਿਤਨੇਮ ਨੂੰ ਟਿਚਰਾਂ ਕਰਦਾ ਹੈ ਇਹ ਨਿਤਨੇਮ ਕਿਉਂ ਕਰਨ ?

ਪੰਜਾਬ ਵਿਚ ਨਸ਼ਿਆਂ ਦਾ ਹੜ੍ਹ ਆਇਆ ਹੋਇਆ ਹੈ, ਵਿਆਹ ਸ਼ਾਦੀਆਂ ਦੇ ਮੈਰਿਜ ਪੈਲੇਸਾਂ ਤੇ ਪ੍ਰਸ਼ਾਦ ਵਾਂਗ ਸ਼ਰਾਬ ਵਰਤਦੀ ਹੈ। ਐਸਾ ਨਹੀਂ ਹੋ ਸਕਦਾ ਕਿ ਇਹ ਤਰਕਵਾਦੀ ਕਿਸੇ ਵਿਆਹ 'ਤੇ ਨਾ ਜਾਂਦੇ ਹੋਣ। ਇਹ, ਕਦੇ ਤਰਕ ਦਾ ਬਰਛਾ ਲੈ ਕੇ ਉਥੇ ਨਹੀਂ ਬੋਲੇ। ਡਾਕਟਰ, ਵਕੀਲ, ਦੁਕਾਨਦਾਰ, ਰੇਹੜੀ ਵਾਲਾ, ਰਿਕਸ਼ਾ ਵਾਲਾ ਆਦਿ ਹਰ ਇਕ, ਮੌਕਾ ਪੈਣ 'ਤੇ ਮੂਰਖ ਬਣਾ ਕੇ ਲੋਕਾਂ ਨੂੰ ਲੁਟ ਰਿਹਾ ਹੈ ਅਤੇ ਇਨ੍ਹਾਂ ਦਾ 'ਵਿਗਿਆਨਕ ਤਰਕ'

ਮੋਨੀ ਬਣਿਆ ਰਹਿੰਦਾ ਹੈ। ਬਸ! ਜਦੋਂ ਕੋਈ ਲੰਮੇ ਚੋਲੇ, ਗੋਲ ਪਗੜੀ ਵਾਲਾ ਦੇਖਿਆ ਫਿਰ ਇਨ੍ਹਾਂ ਦਾ ਵਿਗਿਆਨਕ ਤਰਕ ਟੁੱਟ ਕੇ ਪੈ ਜਾਂਦਾ ਹੈ ਜਾਂ ਫਿਰ ਦਸਮ ਗ੍ਰੰਥ ਦਾ ਨਾਉਂ ਸੁਣਦੇ ਸਾਰ ਇਨ੍ਹਾਂ ਦਾ ਤਰਕ ਹਰਕਤ ਵਿਚ ਆ ਕੇ 'ਪੰਥ ਖਤਰੇ ਵਿਚ ਹੈ' ਦਾ ਡੰਕਾ ਵਜਾ ਦਿੰਦਾ ਹੈ।

ਪਿਛੇ ਜਿਹੇ ਹਿੰਦੂ ਧਾਰਮਿਕ ਸੰਸਥਾਵਾਂ ਨੇ ਡਾਕਟਰ ਜੋਧ ਸਿੰਘ ਜੀ ਪੰਜਾਬੀ ਯੂਨੀਵਰਸਿਟੀ ਪਟਿਆਲਾ, ਨੂੰ ਸਰਬ ਧਰਮ ਸੰਮੇਲਨ ਲਈ ਸੱਦਾ ਪੱਤਰ ਦਿੱਤਾ, ਜਿਥੇ ਸਾਰੇ ਧਰਮਾਂ ਤੇ ਤੁਲਨਾਤਮਕ ਵਿਚਾਰਾਂ ਹੋਣੀਆਂ ਸਨ। ਡਾਕਟਰ ਸਾਹਿਬ ਨੇ ਸਨਾਤਨ ਧਰਮ ਗ੍ਰੰਥਾਂ ਅਤੇ ਗੁਰਬਾਣੀ ਦਾ ਡੂੰਘਾ ਅਧਿਐਨ ਕੀਤਾ ਹੋਇਆ ਹੈ ਇਸ ਲਈ ਜਾਣ ਲਈ ਤਿਆਰ ਹੋ ਗਏ। ਉਨ੍ਹਾਂ ਹੋਰ ਸਹਿਕਰਮੀ ਡਾਕਟਰਾਂ ਨੂੰ ਨਾਲ ਜਾਣ ਲਈ ਕਿਹਾ ਪਹਿਲਾਂ ਤਾਂ ਕੋਈ ਤਿਆਰ ਹੀ ਨਾ ਹੋਇਆ ਜਿਹੜੇ ਇਕ ਦੋ ਗਏ ਉਥੇ ਕੋਈ ਸਾਰਥਕ ਵਿਚਾਰ ਪੇਸ਼ ਨਾ ਕਸ ਸੱਕੇ।

ਬਨਾਰਸ ਵਿਚ ਹੁਣ ਭੀ ਗੰਗਾ ਦੇ ਕੰਢੇ ਤਖਤਪੋਸ਼ ਵਿਛੇ ਹੁੰਦੇ ਹਨ ਅਤੇ ਵਿਦਵਾਨ ਬੰਦੇ ਚਰਚਾ ਕਰਦੇ ਹਨ ਅਤੇ ਦੁਨੀਆਂ ਸੁਣਦੀ ਹੈ। ਸਾਨੂੰ ਉਮੀਦ ਹੈ ਕਿ ਇੰਦਰ ਸਿੰਘ ਘੱਗਾ ਜਾਂ ਬ੍ਰਾਹਮਣਵਾਦ ਦਾ ਹੈਦਰੀ ਝੰਡਾ ਚੁੱਕਣ ਵਾਲੇ ਇਨ੍ਹਾਂ ਦੀ ਜੁੰਡਲੀ ਦਾ ਕੋਈ ਬੰਦਾ ਉਥੇ ਜਾ ਕੇ ਬਹਿਸ ਕਰਨ ਲੱਗੇ ਤਾਂ ਵੇਦਾਂਤ ਦੀ ਗੂੜ੍ਹ ਫਿਲਾਸਫੀ ਤੇ ਆਧਾਰਤ ਇਕ ਸਵਾਲ ਦਾ ਜਵਾਬ ਨਹੀਂ ਦੇ ਸਕਣਗੇ।ਇਹ ਸਾਡੀ ਗਰੰਟੀ ਹੈ।

•••

# ਕੀ ਜਾਪੁ ਸਾਹਿਬ ਸ਼ਿਵ ਪੁਰਾਣ ਵਿਚ ਹੈ ?

ਇੰਦਰ ਸਿੰਘ ਘੱਗਾ ਦਾ 10 ਮਾਰਚ 2010 ਦੇ, ਸਪੋਕਸਮੈਨ ਅਖ਼ਬਾਰ ਦੇ ਪੰਨੇ 7ਵੇਂ 'ਤੇ ਇਕ ਲੇਖ ਛਾਪਿਆ ਗਿਆ ਹੈ ਜਿਸ ਦਾ ਸਿਰਲੇਖ ਹੈ 'ਪ੍ਰੋ. ਦਰਸ਼ਨ ਸਿੰਘ ਚੌਪਈ, ਜਾਪੁ, ਸਵਈਏ ਅਤੇ ਭਗੌਤੀ ਦੇ ਮੁੱਦੇ 'ਤੇ ਸੰਗਤਾਂ ਨੂੰ ਗੁੰਮਰਾਹ ਕਰ ਰਹੇ ਹਨ" ਅਸੀਂ ਪਹਿਲਾਂ ਸੋਚਿਆ ਕਿ ਦੋਨੋਂ ਅਨ-ਅਧਿਕਾਰਤ ਆਪੂ' ਬਣੇ ਪ੍ਰੋਫੈਸਰਾਂ ਦੇ ਆਪਸ ਵਿਚ ਸਿੰਗ ਫਸੇ ਹਨ, ਫਸੇ ਰਹਿਣ ਦੇਈਏ ਅਸੀਂ ਇਸ ਝੇੜੇ ਤੋਂ ਕੀ ਲੈਣਾ ਹੈ, ਆਪੇ ਨਿੱਸਲ ਹੋ ਕੇ ਬੈਠ ਜਾਣਗੇ।

ਜਦ ਲੇਖ ਗ਼ੌਰ ਨਾਲ ਪੜ੍ਹਿਆ ਤਾਂ ਪਤਾ ਲੱਗਾ ਕਿ ਲੇਖਕ ਨੇ ਇਕ ਨਵੀਂ ਖੋਜ ਕੀਤੀ ਹੈ ਕਿ **'ਜਾਪੁ ਸਾਹਿਬ ਸ਼ਿਵ ਪੁਰਾਨ ਦੇ 539 ਪੰਨੇ ਤੋਂ 561 ਪੰਨੇ ਤੱਕ ਅੱਜ ਵੀ ਮੌਜੂਦ ਹੈ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਜਾਪੁ ਸਾਹਿਬ 'ਸ਼ਿਵ ਮਹਾ ਕਾਲ ਦੀ ਉਸਤਤਿ ਵਿਚ ਲਿਖਿਆ ਗਿਆ ਹੈ। ਸਵਈਏ ਕਿਸੇ ਅਗਿਆਤ ਕਵੀ ਦੇ ਲਿਖੇ ਹੋਏ ਹਨ ਅਤੇ ਭਗੌਤੀ ਮਾਰਕੰਡੇ ਪੁਰਾਨ ਵਿਚ ਅੱਜ ਵੀ ਮੌਜੂਦ ਹੈ'।** ਇੰਦਰ ਸਿੰਘ ਦੀ ਇਹ ਕਪੋਲ ਕਿਰਿਆ ਪੜ੍ਹ ਕੇ ਸਾਨੂੰ ਮਜਬੂਰਨ ਕਲਮ ਚੁੱਕਣੀ ਪਈ ਤਾਂ ਜੋ ਸੰਗਤਾਂ ਨੂੰ ਇਸ ਕੂੜ ਪ੍ਰਚਾਰ ਤੋਂ ਸੁਚੇਤ ਕੀਤਾ ਜਾ ਸਕੇ।

ਦਿੱਲੀ ਨਿਵਾਸੀ ਦਲਬੀਰ ਸਿੰਘ ਨਾਮੀ ਬੰਦੇ ਦੀ ਕਿਤਾਬ 'ਦਸਮ ਗ੍ਰੰਥ ਦੀ ਅਸਲੀਅਤ' ਵਿਚ ਵੀ ਇਹੋ ਜਿਹੇ ਗਪੌੜ ਮਾਰੇ ਗਏ ਹਨ। ਇਹੋ ਕੁਝ ਇੰਦਰ ਸਿੰਘ ਘੱਗੇ ਨੇ ਟੈਲੀਫੋਨ 'ਤੇ ਬੀਬੀ ਸੁਰਿੰਦਰ ਕੌਰ ਬਾਜਵਾ ਵਾਸੀ 29 ਖ਼ਾਲਸਾ ਕਾਲਜ ਕਲੋਨੀ ਨੂੰ ਦੱਸਿਆ। ਪਹਿਲਾਂ ਅਸੀਂ ਦਲਬੀਰ ਸਿੰਘ ਵਾਲਾ ਸ਼ਿਵ ਪੁਰਾਨ ਲੈ ਕੇ ਆਏ ਸਾਨੂੰ ਉਸ ਵਿਚੋਂ ਕਿਤੇ ਜਾਪੁ ਸਾਹਿਬ ਨਾ ਮਿਲਿਆ। ਜਦ ਬੀਬੀ ਸੁਰਿੰਦਰ ਕੌਰ ਨੇ ਇਸ ਬਾਰੇ ਇੰਦਰ ਸਿੰਘ ਨਾਲ ਗੱਲ ਕੀਤੀ, ਘੱਗਾ ਕਹਿਣ ਲੱਗਾ ਨਹੀਂ ਤੁਸੀਂ ਗੀਤਾ ਪ੍ਰੈਸ ਗੋਰਖਪੁਰ ਦਾ ਸ਼ਿਵ ਪੁਰਾਣ ਲੈ ਕੇ ਆਵੋ ਉਸ ਵਿਚ ਜਾਪੁ ਸਾਹਿਬ ਹੈ। ਫਿਰ ਅਸੀਂ ਉਸੇ ਦੇ ਘਰ ਤੋਂ ਹੀ ਉਹ ਸ਼ਿਵ ਪੁਰਾਣ ਮੰਗਵਾ ਲਿਆ ਅਤੇ ਦੇਖਿਆ ਕਿ ਇਸ ਵਿਚ ਭੀ ਜਾਪੁ ਸਾਹਿਬ ਨਹੀਂ ਹੈ। ਅਸੀਂ ਘੱਗਾ ਨੂੰ ਟੈਲੀਫੋਨ ਕੀਤਾ ਕਿ ਜੇ ਉਹ ਸਾਬਤ ਕਰ ਦੇਣ ਕਿ ਜਾਪੁ ਸਾਹਿਬ ਸ਼ਿਵ ਪੁਰਾਣ ਦਾ ਵਿਚ ਹੈ ਤਾਂ ਪੰਜਾਹ ਹਜ਼ਾਰ ਰੁਪਏ ਦੇਵਾਂਗੇ। ਉਨ੍ਹਾਂ ਨੇ ਉੱਤਰ ਦਿੱਤਾ ਕਿ ਜੇ ਤੁਸੀਂ ਸਾਬਤ ਕਰ ਦੇਵੋ ਕਿ ਦਸਮ ਗ੍ਰੰਥ ਗੁਰੂ ਗੋਬਿੰਦ ਸਿੰਘ ਦਾ ਲਿਖਿਆ ਹੋਇਆ ਹੈ ਤਾਂ ਡੇਢ ਕਰੋੜ ਰੁਪਏ ਦੇਵਾਂਗਾ। ਇਸ ਤਰ੍ਹਾਂ ਦੀਆਂ ਕਲਾਬਾਜ਼ੀਆਂ ਮਾਰਨ ਵਿਚ ਇਹ ਬਹੁਤ ਚਤੁਰ ਹੈ। ਸੰਗਤਾਂ ਦੀ ਗਿਆਤ ਲਈ ਅਸੀਂ ਦੱਸਣਾ ਚਾਹੁੰਦੇ ਹਾਂ ਕਿ ਦਾਸ ਵਲੋਂ ਸੰਪਾਦਿਤ ਪੁਸਤਕ "ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਤਿਹਾਸਿਕ ਅਤੇ ਅਧਿਆਤਮਿਕ ਪੱਖ" ਅੱਜ ਕੱਲ੍ਹ ਹਰ ਐਤਵਾਰ ਚੜ੍ਹਦੀਕਲਾ ਅਖ਼ਬਾਰ ਵਿਚ ਲੜੀਵਾਰ ਛਪ ਰਹੀ ਹੈ। ਜੇ ਇੰਦਰ ਸਿੰਘ ਘੱਗਾ ਕੋਲ ਕੋਈ ਗਿਆਨ ਹੈ ਤਾਂ ਸਾਡੇ ਵਲੋਂ ਦਿੱਤੇ ਤੱਥਾਂ ਨੂੰ ਗਲਤ ਸਾਬਤ ਕਰੇ। ਇੰਦਰ ਸਿੰਘ ਘੱਗੇ ਨੂੰ ਪਤਾ ਨਹੀਂ ਸੀ ਕਿ ਬੀਬੀ ਸੁਰਿੰਦਰ

ਕੌਰ ਰਾਹੀਂ ਮੈਂ ਹੀ ਇਸ ਨਾਲ ਗੱਲ ਕਰ ਰਿਹਾ ਸੀ। ਇਸ ਤੋਂ ਪਹਿਲਾਂ ਭੀ 13 ਦਸੰਬਰ 2003 ਨੂੰ ਭਾਸ਼ਾ ਵਿਭਾਗ ਦੇ ਪੁਸਤਕ ਮੇਲੇ 'ਤੇ ਮੇਰਾ ਇਸ ਨਾਲ ਵਾਹ ਪੈ ਚੁੱਕਿਆ ਸੀ ਅਤੇ ਅਖੀਰ ਇਹ ਕਹਿ ਕੇ "ਤੁਸੀਂ ਆਪਣੇ ਵੀਚਾਰਾਂ ਦਾ ਪ੍ਰਚਾਰ ਕਰੋ ਸਾਨੂੰ ਆਪਣੇ ਵੀਚਾਰ ਪ੍ਰਗਟ ਕਰਨ ਦਾ ਹੱਕ ਹੈ।" ਕਹਿ ਕੇ ਛੁਟਿਆ ਸੀ।

ਹੁਣ ਅਸੀਂ ਅਸਲੀ ਮੁੱਦੇ 'ਤੇ ਆਉਂਦੇ ਹਾਂ। ਸ਼ਿਵ ਪੁਰਾਣ ਦੇ ਜਿਸ ਭਾਗ ਵਿਚ ਪੰਨਾ 539 ਤੋਂ 516 ਤੱਕ ਇੰਦਰ ਸਿੰਘ ਘੱਗਾ ਕਹਿੰਦਾ ਹੈ ਕਿ 'ਜਾਪੁ ਸਾਹਿਬ' ਮੌਜੂਦ ਹੈ, ਉਥੇ ਸ਼ਿਵ (ਭਗਵਾਨ) ਦੀ ਉਸਤਤਿ ਵਿਚ ਲਿਖਿਆ 1000 ਨਾਂਵ ਵਾਲਾ ਸੰਹਸਰਨਾਮਾ ਹੈ ਨਾ ਕਿ ਜਾਪ ਸਾਹਿਬ, ਅਤੇ ਸਿਰਲੇਖ ਹੈ :

**ਭਗਵਾਨ ਵਿਸ਼ਨੂੰ ਦੁਆਰਾ ਪਠਿਤ ਸ਼ਿਵ ਸਹਸਤ੍ਰਨਾਮਸਤੋਤ੍ਰ**

ਇਸੇ ਤਰ੍ਹਾਂ ਜਦ ਅਸੀਂ, 'ਵਿਸ਼ਨੂੰ ਮਹਾਂ ਪੁਰਾਣ', ਮੁਨੀ ਪਾਰਾਸ਼ਰ ਜੀ ਕ੍ਰਿਤ, ਅਨੁਵਾਦਕ ਪੰਡਿਤ ਰਾਮ ਸਵਰੂਪ ਸ਼ਾਸ਼ਤਰੀ ਪ੍ਰਕਾਸ਼ਕ, ਪੂਜਾ ਪ੍ਰਕਾਸ਼ਨ ਕੁਤਬ ਪੁਲ ਬਾਜ਼ਾਰ ਦਿੱਲੀ 110006 ਦਾ ਅਧਿਐਨ ਕਰਦੇ ਹਾਂ ਤਾਂ ਪੰਨਾ 15 ਤੋਂ 26 ਤੱਕ "ਅਥ ਸ੍ਰੀ ਵਿਸ਼ਨੂੰ ਸਹਸ੍ਰਨਾਮ ਸਤੋਤ੍ਰ" ਦਰਜ ਹੈ ਅਤੇ ਅੱਗੇ ਪੰਨਾ 27 ਤੋਂ 38 ਤੱਕ ਸੰਸਕ੍ਰਿਤ ਵਿਚ ਦਿੱਤੇ ਸਹਸਰਨਾਮੇ ਦੇ ਹਿੰਦੀ ਅਨੁਵਾਦਤ ਨਾਮ ਦਿੱਤੇ ਹਨ। ਇਸੇ ਪ੍ਰਕਾਰ ਨਾਲ ਮਾਰਕੰਡੇ ਪੁਰਾਣ ਵਿਚ ਦੇਵੀ ਦੀ ਉਸਤਤੀ ਵਿਚ ੧੦੮ ਨਾਮ ਵਾਲਾ ਸਤੋਤ੍ਰ ਹੈ। ਸਨਾਤਨ ਧਰਮ ਵਿਚ ਆਪਣੇ ਇਸ਼ਟ ਦੀ ਉਸਤਤਿ ਕਰਨ ਦੀ ਇਹ ਪੱਧਤੀ ਅਪਣਾਈ ਗਈ ਸੀ।

ਸ਼ਿਵ ਸਹੰਸਰਨਾਮੇ ਦੀ ਆਰੰਭਤਾ ਇਸ ਤਰ੍ਹਾਂ ਹੁੰਦੀ ਹੈ :

**ਸੂਤ ਜੀ ਬੋਲੇ : ਮੁਨਿਵਰੋ ! ਸੁਨੋ, ਜਿਸ ਸੇ ਮਹੇਸ਼ਰ ਸੰਤੁਸ਼ਟ ਹੋਤੇ ਹੈਂ, ਵਹ ਸ਼ਿਵ ਸਹਸਤ੍ਰਨਾਮ ਸਤੋਤ੍ਰ ਆਜ ਤੁਮ ਕੋ ਸੁਨਾ ਰਹਾਂ ਹੂੰ।**

**ਵਿਸ਼ਣੂ ਵਾਚ**

**ਸ਼ਿਵੇ ਹਰੋ ਮ੍ਰਿਡੋ ਰੁਦ੍ਰ : ਪੁਸ਼ਹਰਾ : ਪੁਸ਼ਪਲੋਚਨਾ :**

**ਅਰਥ ਗਮ੍ਯ : ਸਦਾਚਾਰ : ਸ਼ਰਵ : ਸੰਭੂ ਮਹੇਸ਼ਵਰ ॥੨॥**

**ਚੰਦ੍ਰਾ ਪੀਤਸ਼ ਚੰਦ੍ਰਮੌਲ ਵਿਸ਼ਣੂ ਵਿਸੰਮਤਭਰੇਸ਼ਵਰ :**

**ਵੇਦਾਂਤਸਾਰਸੰਦੋਹ ਕਪਾਲੀ ਨੀਲ ਲੋਹਿੰਤ : ॥੩॥**

ਇਸ ਪ੍ਰਕਾਰ ਇਸੇ ਸ਼ੈਲੀ ਬੋਲੀ ਵਿਚ ਕੁਲ ੧੩੩ ਸਲੋਕ ਹਨ। ਇਨ੍ਹਾਂ ਦੇ ਕੁਲ ਅੱਖਰਾਂ ਨੂੰ ਮਿਲਾ ਕੇ ਸ਼ਿਵ ਜੀ ਦੇ 1000 ਨਾਮ ਲਏ ਗਏ ਹਨ। ਪੰਜਾਬੀ ਵਿਚ ਨਾਮ ਹੈ 'ਸਹੰਸਰਨਾਮਾ'।

ਜਦ ਕੇ ਜਾਪ ਸਾਹਿਬ ਬ੍ਰਿਜ ਭਾਸ਼ਾ ਅਤੇ ਫਾਰਸੀ ਦੀ ਸ਼ਬਦਾਵਾਲੀ ਵਿਚ ਕੁਲ 199 ਛੰਦ ਹਨ ਅਤੇ ਕੁਲ ਗੁਣਾਂ ਦੀ ਜੇ ਗਿਣਤੀ ਕਰੀਏ ਤਾਂ ਤਕਰੀਬਨ 850 ਬਣਦੇ ਹਨ।

ਸ਼ਿਵ ਪੁਰਾਣ ਦਾ ਸਹੰਸਰ ਨਾਮਾ ਕੇਵਲ ਸਲੋਕ ਹਨ ਜਦਕਿ ਜਾਪ ਸਾਹਿਬ ਵਿਚ ਹੇਠ ਲਿਖੇ ਦਸ ਪ੍ਰਕਾਰ ਦੇ ਛੰਦ ਵਰਤੇ ਗਏ ਹਨਃ ਛਪੈ ਛੰਦ, ਭੁਜੰਗ ਪ੍ਰਯਾਤ ਛੰਦ, ਚਾਚਰੀ ਛੰਦ, ਚਰਪਟ ਛੰਦ, ਰੂਆਲ ਛੰਦ, ਮਧੁਭਾਰ ਛੰਦ, ਭਗਵਤੀ ਛੰਦ, ਰਸਾਵਲ ਛੰਦ, ਹਰਿਬੋਲਮਨਾ ਛੰਦ, ਏਕ ਅੱਛਰੀ ਛੰਦ।

ਸ਼ਿਵ ਪੁਰਾਣ ਦਾ ਵਾਰਤਕ ਸਰੂਪ ਹਰ ਜਗ੍ਹਾ ਅਨਯ ਪੁਰਖ ਵਾਚਕ ਹੈ : "ਸੂਤ ਜੀ ਬੋਲੇ", "ਨਾਰਦ ਜੀ ਬੋਲੇ" ਆਦਿ, ਜਦਕਿ ਜਾਪ ਸਾਹਿਬ ਵਿਚ ਪਰਮਾਤਮਾ ਨੂੰ ਸੰਬੋਧਤ ਹੋ ਕੇ ਮੱਧਮ ਪੁਰਖ ਰਚਨਾ ਹੈ :

**ਛਪੈ ਛੰਦ ॥ ਤ੍ਵ ਪ੍ਰਸਾਦਿ ॥ (ਤੇਰੀ ਕ੍ਰਿਪਾ ਨਾਲ)**

**ਚਾਦਰੀ ॥ ਤ੍ਵ ਪ੍ਰਸਾਦਿ ॥ (ਤੇਰੀ ਕ੍ਰਿਪਾ ਨਾਲ)**

**ਚਡਪਟ ਛੰਦ ॥ ਤ੍ਵ ਪ੍ਰਸਾਦਿ ॥ (ਤੇਰੀ ਕ੍ਰਿਪਾ ਨਾਲ)**

**ਰੂਆਲ ਛੰਦ ॥ ਤ੍ਵ ਪ੍ਰਸਾਦਿ ॥ (ਤੇਰੀ ਕ੍ਰਿਪਾ ਨਾਲ)**

**ਮਧੁ ਭਾਰ ਛੰਦ ॥ ਤ੍ਵ ਪ੍ਰਸਾਦਿ ॥ (ਤੇਰੀ ਕ੍ਰਿਪਾ ਨਾਲ)**

**ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥ (ਤੇਰੀ ਕ੍ਰਿਪਾ ਨਾਲ)**

**ਭਗਵਤੀ ਛੰਦ ॥ ਤ੍ਵ ਪ੍ਰਸਾਦਿ ਕਥਤੇ ॥ (ਤੇਰੀ ਕ੍ਰਿਪਾ ਨਾਲ ਉਚਾਰ ਰਿਹਾ ਹਾ)**

**ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥**

**ਹਰਿਬੋਲਮਨਾ ਛੰਦ ॥ ਤ੍ਵ ਪ੍ਰਸਾਦਿ ॥ (ਤੇਰੀ ਕ੍ਰਿਪਾ ਨਾਲ)**

**ਇਸੇ ਤਰ੍ਹਾਂ ਸਿਫ਼ਤਾਂ ਭੀ ਉੱਤਮ ਪੁਰਖ ਵਿਚ ਕੀਤੀਆਂ ਹਨ**

**ਨਮਸਤ੍ਵੰ, ਤੈਨੂੰ ਨਮਸ਼ਕਾਰ ਹੈ ਜੋ ਅਕਾਲ ਹੈਂ;**
**ਕ੍ਰਿਪਾਲੂ ਹੈਂ, ਅਰੂਪ ਹੈਂ ਅਤੇ ਅਨੂਪ ਹੈਂ॥**

ਹਰ ਇਕ ਮਾਂ ਲਈ ਆਪਣਾ ਪੁੱਤਰ ਕਿਹੋ ਜਿਹਾ ਹੋਵੇ, ਰਾਜਾ ਬੇਟਾ ਹੈ ਅਤੇ ਸਭ ਤੋਂ ਪਿਆਰਾ ਹੈ। ਇਸੇ ਤਰ੍ਹਾਂ ਹਰ ਇਕ ਬੱਚੇ ਲਈ ਆਪਣੀ ਮਾਂ ਦੁਨੀਆਂ ਵਿਚ ਸਭ ਤੋਂ ਚੰਗੀ ਮਾਂ ਹੈ, ਜਿਸ ਤਰ੍ਹਾਂ ਰਾਮ ਲਾਲ ਆਪਣੀ ਮਾਂ ਦੀਆਂ ਸਿਫ਼ਤਾਂ ਕਰਦਾ ਹੈ ਉਸੇ ਤਰ੍ਹਾਂ ਰਾਮ ਸਿੰਘ ਅਤੇ ਰਾਮ ਗੁਲਾਮ ਕਰਦੇ ਹਨ। ਕੀ ਇਸ ਤਰ੍ਹਾਂ ਕਰਨ ਨਾਲ ਰਾਮ ਲਾਲ ਦੀ ਮਾਂ ਰਾਮ ਸਿੰਘ ਦੀ ਮਾਂ ਸਮਝ ਲਈ ਜਾਏ ਜਾਂ ਰਾਮ ਸਿੰਘ ਦੀ ਮਾਂ ਰਾਮ ਗੁਲਾਮ ਦੀ ਮਾਂ ਬਣ ਜਾਵੇਗੀ?

ਠੀਕ ਇਸੇ ਪ੍ਰਕਾਰ ਜੋ ਸਿਫ਼ਤਾਂ, ਸ਼ਿਵ ਨੂੰ ਭਗਵਾਨ ਮੰਨ ਕੇ ਸ਼ਿਵ ਪੁਰਾਣ ਵਿਚ ਸ਼ਿਵ ਜੀ ਲਈ ਕਹੀਆਂ ਹਨ, ਉਹੋ ਸਿਫ਼ਤਾਂ ਵਿਸ਼ਨੂੰ ਪੁਰਾਣ ਦੇ ਭਗਤਾਂ ਨੇ ਵਿਸ਼ਨੂੰ ਨੂੰ ਭਗਵਾਨ ਮੰਨ ਕੇ ਵਿਸ਼ਨੂੰ ਪੁਰਾਣ ਵਿਚ ਕਥੀਆਂ ਹਨ। ਅਜਿਹੇ ਹੀ ਗੁਣ ਖ਼ੁਦਾ ਦੇ (ਦਿਆਲੂ ਹੈ, ਕ੍ਰਿਪਾਲੂ ਹੈ, ਪਾਲਣ ਹੈ), ਆਦਿ ਇਸਲਾਮ ਵਿਚ ਖ਼ੁਦਾ ਦੇ ਕੀਤੇ ਹਨ। ਠੀਕ ਇਸੇ ਤਰ੍ਹਾਂ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਅਤੇ ਸ੍ਰੀ ਦਸਮ ਗ੍ਰੰਥ ਵਿਚ ਕੀਤੇ ਹਨ ਕਿਉਂਕਿ ਸਭਦੇ ਹਿਰਦੇ ਵਿਚ ਆਪਣੇ ਭਗਵਾਨ ਦਾ ਸਭ ਤੋਂ ਉਤਮ ਦਰਜਾ ਹੈ।

ਇਸ ਲਈ ਪਰਮੇਸ਼ਰ ਦੇ ਬਹੁਤ ਸਾਰੇ ਨਾਮ ਜੋ ਜਾਪ ਸਾਹਿਬ ਵਿਚ ਦਰਜ ਹਨ ਉਹ ਸ਼ਿਵ ਪੁਰਾਣ ਵਿਚ ਹਨ। ਜਿਨ੍ਹਾਂ ਦੇ ਆਧਾਰ ’ਤੇ ਇੰਦਰ ਸਿੰਘ ਘੱਗਾ ਆਦਿ ਦੇ ਸਮਰਥਕ ਆਖਦੇ ਹਨ ਕਿ ਜਾਪ ਸਾਹਿਬ ਸ਼ਿਵ ਪੁਰਾਣ ਵਿਚੋਂ ਲਿਆ ਗਿਆ ਹੈ।

ਜਦ ਅਸੀਂ ਪੜਚੋਲ ਕਰਦੇ ਹਾਂ ਤਾਂ ਪਤਾ ਚਲਦਾ ਹੈ ਕਿ ਸ਼ਿਵ ਪੁਰਾਣ ਵਾਲੇ ਬਹੁਤ ਸਾਰੇ ਪਰਮੇਸ਼ਰ ਦੇ ਨਾਮ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੀ ਦਰਜ ਹਨ ਜਿਹਾ ਕਿ : ਸ਼ਿਵ, ਸੰਭੂ, ਸੁਯੰਭੂ, ਦੇਵ ਦੇਵ, ਵਿਸ਼ਵ ਰੂਪ, ਬ੍ਰਹਮਾ, ਈਸ, ਅੰਤਰਯਾਮੀ, ਭਗਵਾਨ, ਦਾਤਾ, ਅੰਮ੍ਰਿਤਮਯਾ, ਸਭੂੰ, ਜਗਦੀਸ਼, ਮੇਰੁ, ਸਚ ਦਾ ਨੰਦ, ਓਅੰ, ਸਤਯ, ਤਾਰਕ, ਪ੍ਰਭੂ, ਬਲੀ, ਪਾਰਬ੍ਰਹਮ, ਪਰਮਾਤਮਾ ਸਰਬ ਵਿਆਪੀ, ਸਾਂਤੇ ਆਦਿ ਅਤੇ ਇਸ ਤਰ੍ਹਾਂ ਦੇ ਹੋਰ ਅਨੇਕਾਂ ਨਾਮ ਹਨ।

ਇੰਦਰ ਸਿੰਘ ਘੱਗਾ ਦੀ ਕਸਵਟੀ ਅਨੁਸਾਰ ਤਾਂ ਫਿਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਭੀ ਸ਼ਿਵ ਪੁਰਾਣ ਦਾ ਅੰਗ ਹੀ ਮੰਨਿਆ ਜਾਣਾ ਚਾਹੀਦਾ ਹੈ। **ਨਿਰੀ, ਅਗਿਆਨਤਾ, ਕਪਟਤਾ ਅਤੇ ਮੂਰਖਤਾ ਵਾਲੀ ਗੱਲ ਹੈ।**

ਹੁਣ ਅਸੀਂ ਇੰਦਰ ਸਿੰਘ ਘੱਗਾ ਨੂੰ ਪੁੱਛਦੇ ਹਾਂ ਕਿ ਸ਼ਿਵ ਪੁਰਾਣ ਵਿਚ ਸਹੰਸਰਨਾਮ ਦੀ ਰਚਨਾ ਦੇ ਹੇਠ ਲਿਖੇ ਨਾਮ ‘ਜਾਪੁ ਸਾਹਿਬ’ ਵਿਚ ਕਿਥੇ ਦਰਜ ਹਨ :

| ਸਹਰ ਨਾਮਾ ਨੰ. | ਨਾਮ | ਅਰਥ |
|---|---|---|
| 12. | ਚੰਦ੍ਰਾਪੀਡ: | ‘ਚੰਦ੍ਰਮਾ’ ਕੋ ਸ਼ਿਰੋਭੂਸ਼ਣ ਕੇ ਰੂਪ ਮੇ ਧਾਰਣ ਕਰਨੇ ਵਾਲੇ। |
| 13. | ਚੰਦ੍ਰਮੌਲਿ : | ਸਿਰ ਪਰ ਚੰਦ੍ਰਮਾ ਕਾ ਮੁਕੁਟ ਧਾਰਨ ਕਰਨੇ ਵਾਲੇ |
| 21. | ਗੌਰੀ ਭਰਤਾ : | ਪਾਰਵਤੀ ਦੇ ਪਤੀ |
| 23. | ਅਸ਼ਟ ਮੂਰਤਿ : | |
| 24. | ਤ੍ਰਿਲੋਚਨ | ਸੂਰਜ, ਚੰਦ, ਅਗਨੀ ਰੂਪ ਤਿੰਨ ਅੱਖਾਂ ਵਾਲੇ |
| 25. | ਪਿਨਾਕੀ : | ਪਿਨਾਕ ਨਾਮੀ ਧਨੁਸ਼ ਰੱਖਣ ਵਾਲਾ |
| 51. | ਧੂਜਟਿ : | ਜਟਾ ਕੇ ਭਾਰ ਸੇ ਯੁਕਤ |
| 54. | ਦੂਰਵਾਸਾ: | ਦੁਰਵਾਸਾ ਨਾਮਕ ਮੁਨੀ ਦੇ ਰੂਪ ਵਿਚ ਅਵਤਾਰ ਧਾਰਨ ਵਾਲਾ |
| 62. | ਗਿਰੀਸ਼ : | ਕੈਲਾਸ਼ ਪਤੀ |
| 67. | ਗਿਰਿਜਾਧਵ : | ਪਾਰਵਤੀ ਦੇ ਪਤੀ |
| 68. | ਕੁਬੇਰ ਬੰਧੂ : | ਕੁਬੇਰ ਨੂੰ ਅਪਨਾ ਮਿੱਤਰ ਮੰਨਣਵਾਲਾ |

77. ਮ੍ਰਿਗਵਯਾਧਿ : ਜੰਗਲ ਵਿਚ ਕਿਰਾਤ ਦੇ ਰੂਪ
ਵਿਚ ਪ੍ਰਗਟ ਹੋ ਕੇ ਸੂਰ ਉਪਰ ਤੀਰ
ਚਲਾਉਣ ਵਾਲਾ
79. ਤਾਖਰਯਾ : ਗਰੁੜ ਰੂਪ
96. ਸ਼ਮਸ਼ਾਨਸਥ : ਸ਼ਮਸ਼ਾਨ ਭੂਮੀ ਵਿਚ ਰਹਿਣ ਵਾਲਾ
113. ਸੌਮਪ : ਸੋਮ (ਸ਼ਰਾਬ) ਪੀਣ ਵਾਲਾ
123. ਵੇਦਕਾਰ : ਵੇਦਾਂ ਨੂੰ ਪ੍ਰਗਟ ਕਰਨ ਵਾਲੇ
197. ਭ੍ਰਤਯਮ੍ਰਕਟ ਸਰੂਪ ਧਾਰਕ : ਸ੍ਰੀ ਰਾਮ ਕੇ ਸੇਵਕ ਬਾਨਰ,
ਹਨੂਮਾਨ ਦਾ ਰੂਪ ਧਾਰਨ ਕਰਨੇ ਵਾਲੇ

ਇਸੇ ਤਰ੍ਹਾਂ ਜਾਪੁ ਸਾਹਿਬ ਵਿਚ ਆਏ ਇਹ ਛੰਦੇ ਇਸੇ ਰੂਪ ਵਿਚ ਸ਼ਿਵ ਪੁਰਾਣ ਵਿਚ ਕਿਥੇ ਦਰਜ ਹਨ।

**ਸਦ ਸਿਧਦਾ ਬੁੱਧਿ ਦਾ ਬ੍ਰਿਧ ਕਰਤਾ॥**
**ਅਧੋ ਉਰਧ ਅਰਧੰ॥ ਆਘੰ ਓਘ ਹਰਤਾ॥ ੫੯**

**ਕ੍ਰਿਪਾਲੰ ਸਰੂਪੇ ਕੁਕਰਮੰ ਪ੍ਰਣਾਸੀ॥**
**ਸਦਾ ਸਰਬ ਦਾ ਰਿਧ ਸਿਧੰ ਨਿਵਾਸੀ॥੭੩**

**ਦੇਸ ਔਰ ਨਾ ਭੇਸ ਜਾਕਰ ਰੂਪ ਰੇਖ ਨਾ ਰਾਗ॥**
**ਜਤ੍ਰ ਤਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ॥੨੦**
**ਲੋਕ ਚਉਦਹਿ ਕੇ ਬਿਖੈ ਜਗ ਜਾਪਹੀ ਜਿਹ ਜਾਪ॥**
**ਆਦਿ ਦੇਵ ਅਨਾਦਿ ਮੂਰਤਿ ਥਾਪਿਓ ਸਭੈ ਜਿਹ ਥਾਪ॥**
**ਕਿ ਹੁਸਨੁਲ ਵਜੂ ਹੈਂ॥ ਤਮਾਮੁਲ ਰੁਜੂ ਹੈਂ॥**

**ਹਮੇਸੁਲ ਸਲਾਮੈ ਹੈਂ॥ ਸਲੀਖਤ ਮੁਦਾਮੈ॥ ੧੨੧**
**ਗਨੀਮੁਲ ਸਿਕਸ਼ਤੈ॥ ਗ਼ਰੀਬੁਲ ਪਰਸਤੈ॥**
**ਬਿਲੰਦੁਲ ਮਕਾਨੈ॥ ਜ਼ਮੀਨੁਲ ਜ਼ਮਾਨੈ॥੧੨੨**
**ਤਮੀਜੁਲ ਤਮਾਮੈ॥ ਰੁਜੂਅਲ ਕਿਧਾਨੈ॥**
**ਹਰੀਫ਼ਲ ਅਜ਼ੀਮੈ॥ ਰਜ਼ਾਇਕ ਯਕੀਨੈ॥੧੨੩**

ਇਸੇ ਤਰ੍ਹਾਂ ਭਗਵਤੀ ਛੰਦ ਦੇ
ਜ਼ਾਹਰ ਜ਼ਹੂਰ ਹੈ ਤੋਂ ਲੈ ਕੇ ਪੂਰੇ ਛੰਦ ਦੀ ਸ਼ਬਦਾਵਲੀ ਸ਼ਿਵ ਪੁਰਾਣ ਵਿਚ ਕਿਥੇ ਹੈ ?

ਨਾ ਛੰਦ ਮਿਲਦੇ ਹਨ ਨਾ ਸ਼ਬਦਾਵਲੀ ਮਿਲਦੀ ਹੈ ਅਤੇ ਨਾ ਹੀ ਸ਼ੈਲੀ ਮਿਲਦੀ ਹੈ, ਇਸ ਲਈ ਇੰਦਰ ਸਿੰਘ ਘੱਗਾ ਨੇ ਨਿਰੇ ਯਕੜ ਮਾਰੇ ਹਨ। ਅਸੀਂ ਬੇਨਤੀ ਕਰਾਂਗੇ ਕਿ ਘੱਗਾ ਜੀ ਸਾਰੇ ਪਾਠਕ, ਅੱਗੇ ਘੁਘੂ ਨਾਥ ਨਹੀਂ ਬੈਠੇ। ਬਹੁਤ ਸਾਰਿਆਂ ਨੂੰ ਪਰਮੇਸ਼ਰ ਨੇ ਬਿਬੇਕ ਬੁੱਧੀ ਬਖਸ਼ੀ ਹੈ।

ਪਰ ਗੁਰਬਾਣੀ ਤਰੋੜ ਮਰੋੜ ਕੇ ਅਰਥ ਕਰਨੇ, ਸਿੱਖ ਇਤਿਹਾਸ ਨੂੰ ਵਿਗਾੜ ਕੇ ਪੇਸ਼ ਕਰਕੇ ਸੰਗਤਾਂ ਨੂੰ ਗੁੰਮਰਾਹ ਕਰਨਾ ਅਤੇ ਭੰਬਲਭੂਸੇ ਪਾਉਣਾ ਘੱਗਾ ਜੀ ਦਾ ਜਨਮ ਸਿੱਧ ਅਧਿਕਾਰ ਹੈ। ਇਸ ਦੀ ਸੋਚ ਅਤੇ ਮਾਨਸਿਕਤਾ ਦਾ ਪੂਰਨ ਤੌਰ 'ਤੇ ਪਰਦਾਫਾਸ਼, ਅਸੀਂ ਆਪਣੀ ਕਿਤਾਬ 'ਕਾਮਰੇਡੀ ਸਿੱਖਾਂ ਦੇ ਕੌਤਕ' ਵਿਚ ਕਰ ਦਿੱਤਾ ਹੈ ਅਤੇ ਸਾਬਤ ਕਰ ਦਿੱਤਾ ਹੈ ਕਿ ਇਸ ਜੁੰਡਲੀ ਨੇ ਆਪਣੇ ਆਪ ਨੂੰ ਸਿੱਖੀ ਸਰੂਪ ਨਾਲ ਕੇਵਲ 'ਕੌਮਾ ਫਲੈਗ' ਕੀਤਾ ਹੋਇਆ ਹੈ। ਅੰਦਰੋਂ ਇਹ ਪੂਰਨ ਤੌਰ 'ਤੇ ਕਾਮਰੇਡੀ ਰੰਗਨ ਵਿਚ ਰੰਗੇ ਹੋਏ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪ੍ਰਕਾਸ਼ ਉਤਸਵ ਦੀ ਤੀਸਰੀ ਸ਼ਤਾਬਦੀ ਪਟਨਾ ਸਾਹਿਬ ਬਹੁਤ ਵੱਡੀ ਪੱਧਰ 'ਤੇ ਮਨਾਈ ਗਈ ਸੀ। ਉਥੇ ਇਕ ਪ੍ਰੋਫੈਸਰ ਸਾਹਿਬ (ਸ਼ਾਇਦ ਗੁਰਦਿਆਲ ਸਿੰਘ ਫੁਲ) ਨੇ ਜਾਪੁ ਸਾਹਿਬ ਨੂੰ ਗੱਤਕੇ ਦੇ ਪੈਂਤੜਿਆਂ ਅਤੇ ਵਾਕਾਂ ਤੇ ਆਧਾਰਤ ਪੜ੍ਹ ਕੇ ਸੁਣਾਇਆ ਸੀ।

ਛਪੈ ਛੰਦ : ਅਖਾੜੇ ਵਿਚ ਸ਼ਸਤਰ ਫੜਨ ਤੋਂ ਪਹਿਲਾਂ ਪੈਂਤੜਾ ਲੈਣਾ।

ਭੁਜੰਗ ਪਰਯਤ ਛੰਦ : ਜਦ ਦੋ ਖਿਡਾਰੀ ਪੈਂਤੜਾਂ ਲੈ ਕੇ ਆਮੋ-ਸਾਹਮਣੇ ਹੁੰਦੇ ਹਨ 'ਨਮਸਤੰ ਅਕਾਲ''

ਚਾਚਰੀ ਛੰਦ : ਜਦ ਇਕ ਦੂਸਰੇ 'ਤੇ ਵਾਰ ਕਰਦੇ ਹਨ। ''ਅਰੂਪ ਹੈ। ਅਨੂਪ ਹੈਂ।''

ਭੁਜੰਗ ਪ੍ਰਯਾਤ ਛੰਦ : ਜਦ ਵਾਰ ਕਰ ਕੇ ਪਿਛੇ ਹਟਦੇ ਹਨ ਅਤੇ ਇਕ ਦੂਸਰੇ ਦੇ ਦਾਓ ਲਗਾਂਦੇ ਹਨ।

ਚਾਚਰੀ ਛੰਦ : ਜਦ ਦਾਉ ਲੈ ਕੇ ਵਾਰ ਕਰਦੇ ਹਨ

ਇਸੇ ਤਰ੍ਹਾਂ ਸਾਰੇ ਛੰਦਾਂ ਦੀ ਚਾਲ ਦੱਸੀ।

ਇਸ ਦੇ ਵਿਪਰੀਤ ਸ਼ਿਵ ਜੀ ਡਮਰੂ ਦੀ ਤਾਲ 'ਤੇ ਨੱਚਦੇ ਰਹੇ ਪਰ ਘੱਗਾ ਨੂੰ ਇਕੋ ਚੀਜ਼ ਲਗਦੀ ਹੈ।

ਫਿਰ ਜਦ ਅਸੀਂ ਵੱਖ-ਵੱਖ ਸੰਸਥਾਵਾਂ ਵਲੋਂ ਪ੍ਰਕਾਸ਼ਤ ਸ਼ਿਵ ਪੁਰਾਣਾ ਦਾ ਮਿਲਾਨ ਕਰਦੇ ਹਾਂ ਤਾਂ ਇਕਸਾਰਤਾ ਨਹੀਂ ਮਿਲਦੀ। ਇਸ ਲਈ ਕਿਸ਼ ਸ਼ਿਵ ਪੁਰਾਣ ਨੂੰ ਪ੍ਰਮਾਣੀਕ ਮੰਨਿਆ ਜਾਵੇ ?

ਗੋਰਖਪੁਰ ਸੀਤਾ ਪ੍ਰੈਸ ਤੋਂ ਪ੍ਰਕਾਸ਼ਤ ਸ਼ਿਵ ਪੁਰਾਣ ਦੇ ਪੰਨਾ 119 ਤੇ ਮਹਾਂ ਪ੍ਰਲਯ ਕਾਲ ਤੋਂ ਪਿਛੋਂ ਜੋ ਉਤਪਤੀ ਦੀ ਵਿਆਖਿਆ ਹੈ ਉਹ ਸ੍ਰੀ ਸ਼ਿਵ ਮਹਾਂ ਪੁਰਾਣ ਸੰਪਾਦਿਕ ਪੰ. ਰਾਜ ਕੁਮਾਰ ਪਾਂਡੇ ਅਤੇ ਪ੍ਰਕਾਸ਼ਤ ਨਿਊ ਸਟੈਂਡਰਡ ਪਬਲੀਕੇਸ਼ਨ 1813 ਚੰਦ੍ਰਾਵਲ ਰੋਡ ਮਲਕਾ ਗੰਗਜ ਦਿੱਲੀ ਵਿਚ ਨਹੀਂ ਹੈ ਪਰ ਇਹ ਸਾਰੀ ਵਾਰਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾ. ੧ ਦੇ ਮਾਰੂ ਰਾਗ ਦੇ ਸ਼ਬਦ 'ਅਰਬਦ ਕਰਬਦ ਧੁੰਧੂ ਕਾਰਾ' (ਅੰਗ ੧੦੩੫) ਨਾਲ ਇੰਨ ਬਿੰਨ ਮਿਲਦੀ ਹੈ। ਹੁਣ ਇਸ ਬਾਰੇ ਕੀ ਨਿਰਣਾ ਲਿਆ ਜਾਵੇ ? ਕਿ ਗੁਰੂ ਸਾਹਿਬ ਨੇ ਸ਼ਿਵ ਪੁਰਾਣ ਤੋਂ ਲੈ ਕੇ ਲਿਖਿਆ ਹੈ ਜਾਂ ਸ਼ਿਵ ਪੁਰਾਣ ਵਾਲਿਆਂ ਨੇ ਗੁਰੂ ਸਾਹਿਬ ਦੀ ਨਕਲ ਕੀਤੀ ਹੈ। ਇਸ ਦਾ ਉੱਤਰ ਇੰਦਰ ਸਿੰਘ ਘੱਗਾ ਜਾਂ ਦਲਬੀਰ ਸਿੰਘ ਐਮ. ਐਸ. ਸੀ. ਦਿੱਲੀ ਵਾਲਾ ਹੀ ਦੇ ਸਕਦਾ ਹੈ।

**ਮਨਮੁਖਿ ਊਧਾ ਕਉਲੁ ਹੈ ਨ ਤਿਸੁ ਭਗਤਿ ਨ ਨਾਉ ॥**
**ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ ॥**
**ਤਿਸ ਕਾ ਅੰਦਰਿ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ ॥**
**ਓਇ ਧਰਮਿ ਰਲਾਇ ਨ ਰਲਨਿ ਓਨਾਂ ਅੰਦਰਿ ਕੂੜੁ ਸੁਆਉ ॥**
**ਨਾਨਕ ਕਰਤੈ ਬਣਤ ਬਣਾਈ**
**ਮਨਮੁਖ ਕੂੜੁ ਬੋਲਿ ਬੋਲਿ ਡੁਬੇ ਗੁਰਮਖਿ ਤਰੇ ਜਪਿ ਹਰਿ ਨਾਉ ॥ ਅੰਗ ੫੧੧**

• • •

# ਬਚਿੱਤਰ ਨਾਟਕ ਦਾ ਮਹਾਂ ਕਾਲ ਗੁਰਮਤਿ ਦੇ ਝਰੋਖੇ 'ਚੋਂ

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵੀਚਾਰ ਨਾਲ ਪਾਠ ਕਰਨ ਤੋਂ ਪਤਾ ਲਗਦਾ ਹੈ ਕਿ ਪਾਰਬ੍ਰਹਮ ਪਰਮੇਸ਼ਰ, ਅਕਾਲਪੁਰਖ, ਵਾਹਿਗੁਰੂ ਹੀ ਨਿਰਗੁਣ ਤੋਂ ਸਰਗੁਣ ਹੋ ਕੇ ਜਗਤ ਦਾ ਪਸਾਰਾ ਕਰਦਾ ਹੈ ਅਤੇ ਆਪ ਹੀ ਵਿਨਾਸ਼ਕਾਰੀ ਸ਼ਕਤੀ ਰਾਹੀਂ ਇਸ ਪਸਾਰੇ ਦਾ ਖਾਤਮਾ ਕਰਕੇ ਨਿਰਗੁਣ ਰੂਪ ਹੋ ਜਾਂਦਾ ਹੈ।

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥**
**ਕਲਾ ਧਾਰਿ ਜਿਨਿ ਸਗਲੀ ਮੋਹੀ ॥ ਅੰਗ ੨੮੭**

**ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ ॥ ਅੰਗ ੧੧੮੬**

ਸਭ ਨੂੰ ਜੀਅ ਦਾਨ ਦੇਣ ਵਾਲਾ ਭੀ ਉਹ ਆਪ ਹੈ ਅਤੇ ਸਭ ਨੂੰ ਖ਼ਤਮ ਕਰਨ ਵਾਲਾ, ਸਭ ਦਾ ਕਾਲ ਭੀ ਉਹ ਆਪ ਹੀ ਹੈ।

**ਹਰਿ ਆਪੇ ਮਾਰੈ ਹਰਿ ਆਪੇ ਛੋਡੈ ਮਨ ਹਰਿ ਸਰਣੀ ਪੜਿ ਰਹੀਐ ॥**
**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥ (ਅੰਗ ੫੯੪)**

ਬੜੇ ਬੜੇ ਮਹਾਂ ਬਲੀ ਸੂਰਬੀਰ, ਬਲਵਾਨ, ਮੈਦਾਨੇ ਜੰਗ ਵਿਚ ਦੁਸ਼ਮਣਾਂ ਨੂੰ ਖਤਮ ਕਰਨ ਵਾਲਿਆਂ ਨੂੰ ਖਤਮ ਕਰਨ ਵਾਲਾ ਪਰਮੇਸ਼ਰ ਆਪ ਹੈ। ਦੇਸੀ ਭਾਸ਼ਾ ਵਿਚ, ਜਦ ਕੋਈ ਬੰਦਾ ਕਿਸੇ ਨੂੰ ਮਾਰਨ ਜਾਂਦਾ ਹੈ ਤਾਂ ਆਖਦਾ ਹੈ ਮੈਂ ਤੇਰਾ ਕਾਲ ਬਣ ਕੇ ਆਇਆ ਹਾਂ। ਸੋ ਜੋ ਕਾਲ ਦਾ ਭੀ ਕਾਲ ਹੈ ਉਹ ਮਹਾਂ ਕਾਲ ਹੈ। ਇਸੇ ਮਹਾਂ ਕਾਲ ਦੇ ਅਧੀਨ, ਪੀਰ ਪੈਕਾਂਬਰ ਅਉਲੀਏ, ਅਵਤਾਰ ਬ੍ਰਹਮਾ ਵਿਸ਼ਨੂੰ ਮਹੇਸ਼ ਆਦਿ ਕੋਈ ਭੀ ਸੰਸਾਰ 'ਤੇ ਨਹੀਂ ਰਹਿ ਸਕਿਆ। ਇਸੇ ਕਾਲ ਨੇ ਇਹ ਸਭ ਖਾ ਲਏ ਜਿਸ ਬਾਰੇ ਭੱਟਾਂ ਦੇ ਸਵੱਯਾਂ ਵਿਚ ਇਉਂ ਕਿਹਾ ਹੈ :

**ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ॥**
**ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਯਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ॥**
**ਮਾਨਹਿ ਬ੍ਰਹਮਦਾਇਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ॥**
**ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤ ਸੰਗਤਿ ਸੇਤੀ ਮਨ ਖਚਨਾ॥**
**ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ॥ ਅੰਗ ੧੪੦੩**

ਅਰਥ : ਹੇ ਵਾਹਿਗੁਰੂ (ਇਹ) ਸਾਰੀ ਸ੍ਰਿਸ਼ਟੀ (ਤੇਰੀ ਪੈਦਾ ਕੀਤੀ ਹੋਈ) ਹੈ; (ਤੂੰ ਹੀ ਤੱਤਾਂ ਦਾ) ਵੱਡਾ ਮੇਲ ਕੀਤਾ ਹੈ (ਤੂੰ ਹੀ ਇਹ ਜਗਤ ਦਾ) ਖੇਲ ਬਣਾਇਆ ਹੈ। ਤੂੰ ਪਾਣੀ ਵਿਚ, ਧਰਤੀ ਵਿਚ, ਆਕਾਸ ਵਿਚ ਅਤੇ ਪਾਤਾਲ ਵਿਚ (ਭਾਵ ਸਭ ਥਾਂ 'ਤੇ) ਵਿਆਪਕ ਹੋ ਰਿਹਾ ਹੈਂ ਜਿਸ ਦੇ ਅੰਮ੍ਰਿਤ ਤੋਂ ਭੀ ਮਿੱਠੇ ਬਚਨ ਹਨ।

(ਹੇ ਗੁਰੂ ਵਾਹਿਗੁਰੂ ਤੈਨੂੰ) ਬ੍ਰਹਮਾ ਅਤੇ ਸ਼ਿਵ ਆਦਿਕ (ਸਾਰੇ ਮੰਨਦੇ ਹਨ) ਤੂੰ **ਕਾਲ ਦਾ ਕਾਲ ਕਰਨ ਵਾਲਾ ਹੈਂ**, ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ, ਸਭ ਤੈਥੋਂ ਮੰਗਦੇ ਹਨ। ਗੁਰੂ ਦੀ ਕ੍ਰਿਪਾ ਨਾਲ ਜੀਵਨ ਦਾ ਉਚਾ ਆਦਰਸ਼ ਪਾਈਦਾ ਹੈ (ਅਤੇ) ਸਤ ਸੰਗਤ ਵਿਚ ਮਨ ਖਚਿਤ ਹੁੰਦਾ ਹੈ, ਭਾਵ ਜੁੜਦਾ ਹੈ। ਹੇ ਵਾਹਿਗੁਰੂ ਸਾਰੀ ਸ੍ਰਿਸ਼ਟੀ ਤੇਰੀ ਸਾਜੀ ਹੋਈ ਹੈ ਅਤੇ ਤੂੰ ਤੱਤਾਂ ਦਾ ਵੱਡਾ ਮੇਲ ਕੀਤਾ ਹੈ (ਅਤੇ ਜਗਤ ਰੂਪੀ) ਖੇਲ ਬਣਾਇਆ ਹੈ। ਇਸੇ ਮਹਾਂ ਕਾਲ ਲਈ ਹੀ ਗੁਰਬਾਣੀ ਦੱਸ ਰਹੀ ਹੈ।

**ਜਪਿ ਗੋਬਿੰਦੁ ਗੋਪਾਲ ਲਾਲੁ॥**
**ਰਾਮ ਨਾਮ ਸਿਮਰਿ ਤੂੰ ਜੀਵਹਿ ਫਿਰਿ ਨਾ ਖਾਈ ਮਹਾ ਕਾਲੁ॥**

**ਅੰਗ ੮੮੫**

**ਅਰਥ** : (ਹੇ ਭਾਈ) ਧਰਤੀ ਦੀ ਪਾਲਣਾ ਕਰਨ ਵਾਲੇ, ਅੰਧੇਰੇ ਦਾ ਨਾਸ਼ ਕਰਕੇ ਪ੍ਰਕਾਸ਼ ਕਰਨ ਵਾਲੇ ਸੁੰਦਰ (ਪ੍ਰਭੂ ਦਾ) ਨਾਮ ਜਪ। ਰਾਮ ਦਾ ਨਾਮ ਸਿਮਰਨ ਕਰਨ ਨਾਲ ਤੂੰ (ਹਮੇਸ਼ਾ ਕਾਇਮ ਰਹਿਣ ਵਾਲਾ) ਜੀਵਨ ਪਾ ਲਵੇਂਗਾ। ਫਿਰ ਤੈਨੂੰ ਮਹਾਂ ਕਾਲ ਦੀ ਸ਼ਕਤੀ ਖਾਏਗੀ ਨਹੀਂ (ਬਲਕਿ ਆਪਣੇ ਵਿਚ ਅਭੇਦ ਕਰ ਲਵੇਗੀ) ਤਾਂ ਤੇ ਕਾਲ ਰਹਿਤ ਹੋ ਜਾਵੇਂਗਾ।

ਜਦ ਗੁਰੂ ਤੇਗ਼ ਬਹਾਦਰ ਸਾਹਿਬ ਦਾ ਹੇਠਲਾ ਸਲੋਕ ਪੜ੍ਹਦੇ ਹਾਂ :

**ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥**
**ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥ ਅੰਗ ੧੪੨੯**

ਤਾਂ ਹਿੰਦੂ ਵੀਰ ਫੌਰਨ ਕਹਿ ਦਿੰਦੇ ਹਨ ਕਿ ਇਥੇ ਗੁਰੂ ਸਾਹਿਬ ਨੇ ਰਘੂਕੁਲ ਦੇ ਨਾਥ (ਸ੍ਰੀ ਰਾਮ ਚੰਦ੍ਰ ਜੀ ਦੀ ਟੇਕ ਲਿਤੀ ਹੈ) ਇਸੇ ਲਈ ਉਹ ਹਿੰਦੂ ਹੀ ਸੀ ਹਿੰਦੂ ਧਰਮ ਨੂੰ ਬਚਾਉਣ ਲਈ ਹੀ ਕੁਰਬਾਨੀ ਦਿੱਤੀ ਤਾਂ ਤੇ ਸਿੱਖ ਭੀ ਕੇਸਾਧਾਰੀ ਹਿੰਦੂ ਹੀ ਹਨ।

ਪਰ ਗੁਰੂ ਕੇ ਸਿੱਖ ਅਰਥ ਕਰਨਗੇ ਕਿ ਗੁਰੂ ਸਾਹਿਬ ਨੇ ਰਘੁ (ਸੂਰਜ) ਦੇ ਨਾਥ (ਮਾਲਕ) ਪਰਮੇਸ਼ਰ ਦੀ ਟੇਕ ਮੰਗੀ ਹੈ ਜਿਸ ਬਾਰੇ ਦਸ਼ਮੇਸ਼ ਪਿਤਾ ਕਹਿ ਰਹੇ ਹਨ **ਨਮੋ ਸੂਰਜ ਸੂਰਜੇ॥ ਨਮੋ ਚੰਦ੍ਰ ਚੰਦ੍ਰੇ॥** (ਜਾਪੁ) ਕਿਉਂਕਿ ਗੁਰੂ ਸਾਹਿਬ ਨਾਲ ਹੀ ਲਿਖ ਗਏ ਹਨ ਕਿ :

**ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥**
**ਕਹੁ ਨਾਨਕੁ ਥਿਰ ਕਛੁ ਨਹੀ ਸੁਪਨੇ ਜਿਉ ਸੰਸਾਰੁ॥ ਅੰਗ ੧੪੨੯**

ਇਸੇ ਤਰ੍ਹਾਂ ਜਿਥੇ ਭੀ ਲਫ਼ਜ਼ ਕਾਲ, ਮਹਾਂ ਕਾਲ, ਕਾਲਿਕਾ ਆਦਿ ਆਉਣਗੇ ਸ਼ਿਵ ਪੁਰਾਣ ਦੇ ਭਗਤ (ਦਸਮ ਗ੍ਰੰਥ ਵਿਰੋਧੀ) ਫੌਰਨ ਕਹਿਣਗੇ ਕਿ ਇਹ ਸ਼ਿਵ ਪੁਰਾਣ ਵਾਲਾ ਮਹਾਂਕਾਲ ਹੀ ਹੈ। ਜਿਸ ਤਰ੍ਹਾਂ ਜੰਗਲ ਵਿਚ ਇਕ ਗਿੱਦੜ ਨੇ ਕੂਕ ਮਾਰੀ ਸਭ ਜੰਗਲ ਦੇ ਗਿੱਦੜ ਕੂਕਣ ਲੱਗ ਗਏ ਇਹੋ ਹਾਲ ਇਨ੍ਹਾਂ ਸ਼ਿਵ ਭਗਤਾਂ ਦਾ ਹੈ।

ਜਦ ਅਸੀਂ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਮਹਾਨ ਕੋਸ਼ ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ ਸੱਤਵੀਂ ਛਾਪ ਦੇ ਦਰਸ਼ਨ ਕਰਦੇ ਹਾਂ ਇਨ੍ਹਾਂ ਲਫ਼ਜ਼ਾਂ ਦੇ ਅਨੇਕਾਂ ਅਰਥਾਂ ਦੇ ਨਾਲ ਹੀ ਭਾਈ ਸਾਹਿਬ ਨੇ ਗੁਰਮਤਿ ਅਨੁਸਾਰ ਭੀ ਅਰਥ ਕੀਤੇ ਹਨ ਜੋ ਕਿ ਅਸੀਂ ਪਾਠਕਾਂ ਦੇ ਗਿਆਤ ਲਈ ਹੂਬਹੂ ਲਿਖ ਰਹੇ ਹਾਂ।

(ਮਹਾਨ ਕੋਸ਼ ਪੰਨਾ ੩੨੩)

**ਕਾਲ** : ਸਮਾਂ, ਵੇਲਾ "ਹਰਿਸਿਮਰਤ ਕਾਟੈ ਸੋ ਕਾਲ", (ਬਿਲ. ਮ. 4) ਦੇਖੋ

ਕਾਲ ਪ੍ਰਮਾਣ। ੨. ਮ੍ਰਿਤਯੁ, ਮੌਤ, "ਕਾਲ ਕੈ ਫਾਸਿ ਸਕਤਿ ਸਰੁ ਸਾਂਧਿਆ" (ਆਸਾ ਮ. ੫)

੩. ਯਮ। ੪. ਦੁਰਭਿੱਖ, ਦੁਕਾਲ ਰਹਿਤ "ਕਾਲ ਗਵਾਇਆ ਕਰਤੈ ਆਪਿ"। (ਮਲਾ ਮ. ੫)

੫. ਮਹਾਂਕਾਲ, ਜੋ ਸਾਰੀ ਸ੍ਰਿਸ਼ਟੀ ਨੂੰ ਲੈ ਕਰਦਾ ਹੈ, (ਕਾਲ ਕ੍ਰਿਪਾਲ ਹਿਯੈ ਨ ਚਿਤਾਰਯੋ ॥ ੩੩ਸਵੈਯੈ)

੬. ਕਾਲਸ ਦਾ ਸੰਖੇਪ, ਸਿਆਹੀ, "ਕਾਲ ਮਤਿਲਾਗੀ" (ਸ੍ਰੀ ਬੇਣੀ), ੭. ਵਿ-ਕਾਲਾ, ਸਿਆਹ "ਨਿੰਦਕ ਕੇ ਮੁਖ ਹੋਏ ਕਾਲ" (ਬਿਲਾ ਮਾ. ੫), ੮. ਸੰਗਯਾ, ਜਨਮ ਸਮਾਂ "ਕਾਲ ਬਿਕਾਲ ਸਗਲ ਭਏ ਨਾਸ" (ਬਿਲਾ ਅਸ ਮ. ੧) "ਜਨਮ ਮਰਨ ਗੁਰਉਪਦੇਸ ਕਰਕੇ ਨਾਸ਼ ਹੋ ਗਏ।" ੯. ਕਲ ਆਉਣ ਵਾਲਾ ਦਿਨ, "ਜੋ ਉਪਜਿਓ ਸੋ ਬਿਨਸ ਹੈ ਪਰੋ ਆਜੁ ਕੇ ਕਾਲ (ਸ. ਮ. ੯) ਪਰਸੋਂ ਅਜ ਕੱਲ੍ਹ। ੧੦, ਲੋਹਾ, ੧੧ ਸ਼ਨੀ ਗ੍ਰਹਿ, ੧੨ ਸ਼ਿਵ ੧੩ ਕੋਇਲਾ, ਗੋਇਲ। ੧੪ ਵਯਾਕਰਣ ਅਨੁਸਾਰ ਕਿਰਿਆ ਦੇ ਵਾਪਰਨ ਦਾ ਸਮਾਂ Tense ਵਰਤਮਾਨ ਮੈਂ ਪੜ੍ਹਦਾ ਹਾਂ, ਭੂਤ-ਮੈਂ ਪੜ੍ਹਿਆ, ਭਵਿੱਖਯ-ਮੈਂ ਪੜ੍ਹਾਂਗਾ।

**ਕਾਲਕਾ ਕਾਲੁ** : ਕਾਲ ਦਾ ਭੀ ਕਾਲ, ਸਭ ਨੂੰ ਲੈ ਕਰਨ ਵਾਲਾ **ਕਾਲ ਕਾ ਕਾਲ ਨਿਰੰਜਨ ਜਚਨਾ** (ਸਵੈਯੇ ਮ. ੪ ਕੇ) ਨਮੋ ਕਾਲ ਕਾਲੇ (ਜਾਪੁ)

**ਕਾਲ ਕ੍ਰਿਪਾਨ** : ਸੰਗਯਾ, ਕਾਲ ਰੂਪ ਹੈ ਜਿਸ ਦੀ ਤਲਵਾਰ, ਮਹਾਂਕਾਲ "ਕਾਲ ਕ੍ਰਿਪਾਨ! ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੋ ॥ (ਵਚਿੱਤਰ ਨਾ.)

**ਪੰਨਾ ੩੨੪**

**ਕਾਲ ਪਾਇ** : 1. ਸਮਾਂ ਪਾ ਕੇ ਜ਼ਮਾਨੇ ਦੀ ਚਾਲ ਅਨੁਸਾਰ।

2. ਅਕਾਲ ਦੀ ਆਗਿਆ ਪਾ ਕੇ, ਕਰਤਾਰ ਦੇ ਹੁਕਮ ਅਨੁਸਾਰ

"ਕਾਲ ਪਾਇ ਬ੍ਰਹਮਾ ਬਪੁ ਧਰਾ (ਚੌਪਈ)

ਕਾਲ ਪੁਰਖ : 1. ਸੰਗਯਾ, ਜਮ ਦੂਤ, ਕਾਲ (ਧਰਮ) ਦਾ ਸੇਵਕ "ਕਾਲ ਪੁਰਖ ਕਾ ਮਰਦੈ ਮਾਨ" (ਭੈਰਉ ਕਬੀਰ)

2. ਅਕਾਲ ਪੁਰਖ ਦਾ ਸੰਖੇਪ ਵਾਹਿਗੁਰੂ 'ਕਾਲ ਪੁਰਖ ਕੀ ਕਰੀ ਵਡਾਈ' (ਪਾਰਸਾਵ)

ਕਾਲਿਕਾ : ੧. ਸੰਗਯਾ : ਸਿਆਹੀ, ਕਾਲਸ।

੨. ਕਾਲੇ ਰੰਗ ਦੀ ਦੇਵੀ, ਕਾਲੀ। ੩. ਜਲਪਰੀ, ਮੇਘ ਮਾਲਾ

੪. ਕਾਲਾਕੜਛੀ ਚਿੜੀ (ਸ. ਨਾ. ਮਾ.)

੫. ਕਾਲ ਭਗਵਾਨ ਦੀ ਉਹ ਸ਼ਕਤੀ ਜਿਸ ਨਾਲ ਸਾਰੇ ਸੰਸਾਰ ਨੂੰ ਲੈ ਕਰਦਾ ਹੈ, ਸੰਹਾਰ ਸ਼ਕਤੀ

(ਪੰਨਾ ੯੩੬)

**ਮਹਾਂਲੋਹ** : ਮਹਾਨ ਸ਼ਸਤਰ ਰੂਪ, ਸਵੰਕਾਲ, ਅਕਾਲ, "ਮਹਾਲੋਹ ਮੈਂ ਕਿੰਕਰ ਥਾਰੋ" (ਕ੍ਰਿ. ਅਵ.)

ਪਰ ਭਾਈ ਕਾਨ੍ਹ ਸਿੰਘ ਜੀ ਵਿਚਾਰੇ ਖੱਟੀ ਲੱਸੀ ਨਾਲ ਮਿਸੀ ਰੋਟੀ ਖਾਂਦੇ ਰਹੇ ਅਤੇ ਦਸਮ ਗ੍ਰੰਥ ਵਿਰੋਧੀ ਪੀਜ਼ਾ ਅਤੇ ਬਰਗਰ ਖਾਣ ਵਾਲੇ ਭਾਈ ਕਾਨ੍ਹ ਸਿੰਘ ਜੀ ਜਾਂ ਭਾਈ ਰਣਧੀਰ ਸਿੰਘ ਰਿਸਰਚ ਸਕਾਲਰ ਨੂੰ ਕੀ ਸਮਝਦੇ ਹਨ? ਦੋ ਸਾਲਾ ਮਿਸ਼ਨਰੀ ਕਾਲਜ ਦਾ ਕੋਰਸ ਕਰਨ ਵਾਲਿਆਂ ਦੇ ਸਾਹਮਣੇ ਇਹ ਵਿਚਾਰੇ ਕਿਥੇ ਟਿਕ ਸਕਦੇ ਹਨ? ਐਸੀ ਸੋਚ ਦੇ ਮਾਲਕ ਹਨ ਦਸਮ ਗ੍ਰੰਥ ਵਿਰੋਧੀ। ਇਸ ਲਈ ਕਾਲ, ਮਹਾਂਕਾਲ ਆਦਿ ਦੇ ਹਮੇਸ਼ਾ ਸ਼ਿਵ ਪੁਰਾਣ ਵਾਲਾ ਕਾਲ ਹੀ ਅਰਥ ਕਰਣਗੇ।

ਦਸਮ ਗ੍ਰੰਥ ਵਿਰੋਧੀਆਂ ਦਾ ਕਹਿਣਾ ਹੈ ਕਿ ਜੋ ਸਿਫ਼ਤਾਂ ਦਸਮ ਗ੍ਰੰਥ ਵਿਚ ਮਹਾਂਕਾਲ ਦੀਆਂ ਕੀਤੀਆਂ ਹੋਈਆਂ ਹਨ ਉਹੋ ਸਿਫ਼ਤਾਂ ਸ਼ਿਵ ਪੁਰਾਣ ਵਿਚ ਮਹਾਂਕਾਲ ਦੀਆਂ ਲਿਖੀਆਂ ਹੋਈਆਂ ਹਨ, ਇਸ ਲਈ ਦੋਨੋਂ ਇਕ ਹਨ। ਅਸੀਂ ਕਹਾਂਗੇ ਕਿ ਜੋ ਸਿਫ਼ਤ ਆਪਣੀ ਮਾਂ ਦੀ ਰਾਮ ਸਿੰਘ ਕਰਦਾ ਹੈ ਉਹੀ ਸਿਫ਼ਤ ਰਾਮ ਲਾਲ ਆਪਣੀ ਮਾਂ ਦੀਆਂ ਕਰਦਾ ਹੈ ਅਤੇ ਉਹੀ ਗੁਣ ਰਾਮ ਗੁਲਾਮ ਆਪਣੇ ਮਾਂ ਦੇ ਗਾਉਂਦਾ ਹੈ। ਤਾਂ ਕੀ ਰਾਮ ਸਿੰਘ ਦੀ ਮਾਂ ਰਾਮ

ਲਾਲ ਦੀ ਮਾਂ ਬਣ ਗਈ ਜਾਂ ਰਾਮ ਗੁਲਾਮ ਦੀ ਮਾਂ ਰਾਮ ਸਿੰਘ ਦੀ ਬਣ ਗਈ? ਜਿਹੋ ਜਿਹੀਆਂ ਸਿਫ਼ਤਾਂ ਤੁਲਸੀ ਦਾਸ ਜੀ ਨੇ ਰਾਮ ਚੰਦ੍ਰ ਜੀ ਦੀਆਂ ਕੀਤੀਆਂ ਹਨ ਵੈਸੇ ਹੀ ਗੁਣ, ਗੁਰੂ ਸਾਹਿਬ ਦੇ ਗੁਣ ਗੁ. ਪ੍ਰਤਾਪ ਸੂਰਜ ਪ੍ਰਕਾਸ਼ ਦੇ ਕਰਤਾ ਮਹਾਂਕਵੀ ਸੰਤੋਖ ਸਿੰਘ ਨੇ ਗਾਏ ਹਨ।

ਜੋ ਸਿਫ਼ਤਾਂ ਗੁਰਬਾਣੀ ਵਿਚ ਹਨ ਉਹੋ ਸਿਫ਼ਤਾਂ ਸ਼ਿਵ ਪੁਰਾਣ ਵਿਚ ਮਹਾਂਕਾਲ ਦੀਆਂ ਹਨ ਤਾਂ ਫਿਰ ਆਦਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਭੀ ਛੱਡ ਦੇਣੀ ਚਾਹੀਦੀ ਹੈ? ਕੱਲ੍ਹ ਨੂੰ ਜੇ ਕੋਈ ਕਹੇ ਕਿ ਸ੍ਰੀ ਗੁਰੂ ਰਾਮ ਦਾਸ ਮਹਾਰਾਜ ਅਤੇ ਸ਼ਿਵਜੀ ਮਰਹੱਟੇ ਦੇ ਗੁਰੂ "ਰਾਮ ਦਾਸ ਜੀ" ਇਕੋ ਹਨ ਅਤੇ ਜੋ ਗੁਣ "ਰਾਮ ਰਾਇ ਜੀ" ਦੇ ਉਨ੍ਹਾਂ ਦੇ ਮਸੰਦਾਂ ਨੇ ਕਹੇ ਹਨ ਉਹੋ ਦਸ਼ਮੇਸ਼ ਜੀ ਦੇ ਸਿੱਖ ਕਰਦੇ ਹਨ ਇਸ ਲਈ ਉਹੋ ਇਕੋ ਹਨ। ਉਸ ਲਈ ਫਿਰ ਸਿੰਘਾਂ ਦੇ ਬੋਲੇ ਅਨੁਸਾਰ 'ਅਕਲ ਦਾਨ' ਕਰਨ ਵਾਲਾ ਸਲੋਤਰ ਹੀ ਠੀਕ ਰਹੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਅਨੇਕਾਂ ਵਾਰ ਆਇਆ ਹੈ।

**ਹਰਿ ਹਰਨਾਕਸ ਹਰੇ ਪਰਾਨ। ਅਜੈਮਲ ਕੀਓ ਬੈਕੁੰਠਹਿ ਥਾਨ॥**
**ਸੂਆ ਪੜਾਵਤ ਗਨਿਕਾ ਤਰੀ॥ ਸੋ ਹਰਿ ਨੈਨਹੁ ਕੀ ਪੂਤਰੀ॥**
**ਹਰਿ ਹਰਿ ਕਰਤ ਪੂਤਨਾ ਤਰੀ॥ ਬਾਲ ਘਾਤਨੀ ਕਪਟਹਿ ਭਰੀ॥**
**ਸਿਮਰਨ ਦ੍ਰੋਪਦ ਸੁਤ ਉਧਰੀ॥ ਗਊਤਮ ਸਤੀ ਸਿਲਾ ਨਿਸਤਰੀ॥**
**ਕੇਸੀ ਕੰਸ ਮਥਨੁ ਜਿਨਿ ਕੀਆ॥ ਜੀਅ ਦਾਨੁ ਕਾਲੀ ਕਉ ਦੀਆ॥**
**ਪ੍ਰਣਵੈ ਨਾਮਾ ਐਸੋ ਹਰੀ॥ ਜਾਸੁ ਜਪਤ ਭੈ ਅਪਦਾ ਟਰੀ॥ ਅੰਗ ੮੭੪**

ਇਨ੍ਹਾਂ ਸ਼ਬਦਾਂ ਵਿਚਲੀਆਂ ਘਟਨਾਵਾਂ ਦਾ ਸਬੰਧ ਸਪਸ਼ਟ ਤੌਰ 'ਤੇ ਸਨਾਤਨ ਧਰਮ ਦੇ ਅਵਤਾਰਾਂ ਨਾਲ ਜੁੜਿਆ ਹੋਇਆ ਹੈ ਅਤੇ ਅਜਿਹੇ ਪ੍ਰਮਾਣ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਗਾ-ਜਗਾ ਮਿਲਦੇ ਹਨ। ਤਾਂ ਕੀ ਨਾਮ ਦੇਵ ਜੀ ਜਾਂ ਭੱਟ ਸਾਹਿਬ ਇਨ੍ਹਾਂ ਅਵਤਾਰਾਂ ਦੀ ਸ਼ਰਨ ਜਾਚਨਾ ਕਰਦੇ ਹਨ? ਜਦਕਿ ਗੁਰਬਾਣੀ ਵਿਚ ਵਾਰ-ਵਾਰ ਅਵਤਾਰਵਾਦ ਦਾ ਖੰਡਨ ਹੈ। ਇਨ੍ਹਾਂ ਸ਼ਬਦਾਂ ਦਾ ਆਸਰਾ ਲੈ ਕੇ ਹੀ ਹਿੰਦੂ ਵੀਰ ਸਿੱਖਾਂ ਨੂੰ ਹਿੰਦੂ ਕਹਿੰਦੇ ਹਨ ਤਾਂ ਫਿਰ ਕੀ ਅਜਿਹੇ ਸ਼ਬਦ ਪੜ੍ਹਨੇ ਛੱਡ ਦੇਈਏ ?ਜਾਂ ਫਿਰ ਇਹ ਗੁਰਬਾਣੀ ਵਿਚੋਂ ਕੱਢ ਦੇਈਏ ?

ਪਰ ਅਸਲੀਅਤ ਇਹ ਹੈ ਕਿ ਇਨ੍ਹਾਂ ਅਵਤਾਰਾਂ ਵਿਚ ਵਰਤ ਰਹੀ ਅਕਾਲੀ ਜੋਤਿ, ਜਿਸ ਦੇ ਆਸਰੇ ਇਹ ਸਭ ਕੁਝ ਵਰਤਿਆ, ਗੁਰੂ ਸਾਹਿਬ ਉਸੇ ਜੋਤਿ ਦੀ ਸ਼ਰਨ ਮੰਗਦੇ ਹਨ। ਇਸੇ ਗੱਲ ਨੂੰ ਕਲਗੀਧਰ ਮਹਾਰਾਜ ਨੇ ਚੰਡੀ ਦੀ ਵਾਰ ਲਿਖਣ ਵੇਲੇ ਆਰੰਭਕ ਪਉੜੀ ਵਿਚ ਖੁੱਲ੍ਹ ਕੇ ਦੱਸਿਆ ਹੈ।

**ਤੈਂ ਹੀ ਦੁਰਗਾ ਸਾਜਿਕੈ ਦੈਤਾਂ ਦਾ ਨਾਸ ਕਰਾਇਆ।**
**ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ॥**
**ਤੈਥੋਂ ਹੀ ਬਲੁ ਕਿਸ਼ਨ ਲੈ ਕੰਸੁ ਕੇਸੀਂ ਪਕੜਿ ਗਿਰਾਇਆ॥**

**ਬਡੇ ਬਡੇ ਮੁਨਿ ਦੇਵਤੇ ਕਈ ਜੁਗੀ ਤਿਨੀ ਤਨੁ ਤਾਇਆ।**
**ਕਿਨੀ ਤੇਰਾ ਅੰਤੁ ਨਾ ਪਾਇਆ। (ਵਾਰ ਸ੍ਰੀ ਭਗਉਤੀ ਜੀ ਕੀ)**

ਇਸੇ ਤਰ੍ਹਾਂ ਬਚਿੱਤ੍ਰ ਨਾਟਕ ਅਤੇ ਦਸਮ ਗ੍ਰੰਥ ਦੇ ਹੋਰ ਭਾਗਾਂ ਵਿਚ ਜਿਥੇ ਭੀ ਚੰਡੀ, ਚੰਡਿਕਾ, ਕਾਲੀ, ਰੁਦ੍ਰ ਰੂਪ ਜਾਂ ਚੰਡ-ਮੁੰਡ ਅਤੇ ਸ਼ਿਵ ਦਾ ਵੈਰਾਟ ਰੂਪ ਦਾ ਵਰਨਨ ਕੀਤਾ ਹੈ, ਉਹ ਸਭ ਇਨ੍ਹਾਂ ਵਿਚ ਵਿਆਪਕ ਅਕਾਲੀ ਜੋਤਿ ਦੇ ਦਰਸ਼ਨ ਕਰ ਕੇ ਉਸੇ ਦੀ ਉਸਤਤਿ ਕੀਤੀ ਹੈ ਜਿਸ ਬਾਰੇ ਆਪ ਵਰਨਣ ਕਰ ਰਹੇ ਹਨ। ਜਾਂ ਫਿਰ ਜਿਸ ਸ੍ਰੋਤ ਤੋਂ ਇਹ ਘਟਨਾਵਾਂ ਆਈਆਂ ਹਨ, ਉਥੇ ਜੋ ਜੋ ਲਿਖਿਆ ਹੈ ਉਹ ਉਲੱਥਾ ਕਰਨ ਵੇਲੇ ਦਸ਼ਮੇਸ਼ ਪਿਤਾ ਨੇ ਲਿਖ ਦਿੱਤੀਆਂ। ਨਾ ਹੀ ਕਲਗੀਧਰ ਪਾਤਸ਼ਾਹ ਦੀ ਇਹ, ਉਨ੍ਹਾਂ ਨਾਇਕਾਂ ਦੀ ਉਸਤਤਿ ਹੈ ਅਤੇ ਨਾ ਹੀ ਆਪਣੇ ਸਿੱਖਾਂ ਲਈ ਇਹ ਉਪਦੇਸ਼ ਹੈ।

**ਨਮੋ ਕਲਹ ਕਰਤਾ॥ ਨਮੋ ਸਾਤਿ ਰੂਪੇ॥ (ਜਾਪੁ)**

ਜਦ ਅਕਾਲ ਉਸਤਤਿ ਵਿਚ ਆਏ ਇਹ ਸਵੈਯੇ ਪੜ੍ਹਾਂਗੇ ਤਾਂ ਸਾਰੀ ਗੱਲ ਸਪਸ਼ਟ ਹੋ ਜਾਵੇਗੀ।

**ਕਤਹੂੰ ਸੁਚੇਤ ਹੋਇਕੈ ਚੇਤਨਾ ਕੋ ਚਾਰ ਕੀਓ ਕਤਹੂੰ ਅਚਿੰਤ ਹੋਇਕੈ ਸੋਵਤ ਅਚੇਤ ਹੋ॥**

**ਅਰਥ** ; ਕਿਸੇ ਥਾਂ ਤੇ ਉਹ ਚੇਤੰਨ ਹੋ ਕੇ ਜਾਗਣ ਦਾ ਪ੍ਰਚਾਰ ਕਰ ਰਿਹਾ ਹੈ। ਕਿਸੇ ਥਾਂ ਬੇਪ੍ਰਵਾਹ ਹੋ ਕੇ ਗਿਆਨ ਧੁਨਿ ਵਲੋਂ ਬੇਫਿਕਰ ਹੋ ਕੇ ਸੁੱਤਾ ਪਿਆ ਹੈ।

**ਕਤਹੂੰ ਭਿਖਾਰੀ ਹੋਇਕੈ ਮਾਂਗਤ ਫਿਰਤ ਭੀਖ ਕਹੂੰ ਮਹਾਂ ਦਾਨ ਹੋਇਕੈ ਮਾਂਗਿਓ ਧਨ ਦੇਤ ਹੋ॥**

**ਅਰਥ** : ਹੇ ਪ੍ਰਭੂ ! ਕਿਸੇ ਥਾਂ ਮੰਗਤਾ ਹੋ ਕੇ ਭਿਛਯਾ ਮੰਗਦਾ ਫਿਰਦਾ ਹੈ, ਕਿਤੇ ਮਹਾਂਦਾਨੀ ਹੋ ਕੇ ਮੂੰਹ ਮੰਗਿਆ ਦਾਨ ਦੇ ਰਿਹਾ ਹੈਂ :

**ਕਹੂੰ ਮਹਾਂ ਰਾਜਨ ਕੋ ਦੀਜਤ ਅਨੰਤ ਦਾਨ ਕਹੂੰ ਮਹਾਂ ਰਾਜਨ ਤੇ ਛੀਨ ਛਿਤ ਲੇਤ ਹੋ॥**

**ਅਰਥ** : ਕਿਤੇ ਰਾਜੇ ਮਹਾਰਾਜਿਆਂ ਨੂੰ ਬੇਸ਼ੁਮਾਰ ਪਦਾਰਥਾਂ ਦਾ ਦਾਨ ਦੇ ਰਹੇ ਹੋ ਕਿਤੇ ਉਨ੍ਹਾਂ ਤੋਂ ਉਨ੍ਹਾਂ ਤੋਂ ਖੋਹ-ਖੋਹ ਕੇ ਉਨ੍ਹਾਂ ਤੋਂ ਸਾਰੀ ਧਰਤੀ ਖਿੱਚ ਲੈਂਦੇ ਹੋ।

**ਕਹੂੰ ਬੇਦ ਰੀਤ ਕਹੂੰ ਤਾਂ ਸਿਉਂ ਬਿਪਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ॥**

**ਅਰਥ** : ਕਿਸੇ ਥਾਂ ਬੇਦਾਂ ਦੀ ਰੀਤ ਪ੍ਰਚਲਤ ਕੀਤੀ ਹੋਈ ਹੈ, ਕਿਤੇ ਬੇਦਾਂ ਦਾ ਵਿਰੋਧ ਕਰ ਰਹੇ ਹੋ ਭਾਵ (ਖੰਡਨ) ਕਰਦੇ ਹੋ, ਕਿਤੇ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਨੂੰ ਛੱਡ ਦਿੱਤਾ ਹੈ ਕਿਤੇ ਦੇਵ ਗੁਣ ਸੰਭਾਲੇ ਹੋਏ ਹਨ।

**ਕਹੂੰ ਜੱਛ ਗੰਧ੍ਰਬ ਉਰਗ ਕਹੂੰ ਬਿਦਿਆ ਧਰ ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ॥**

**ਅਰਥ** : ਹੇ ਮੇਰੇ ਪ੍ਰਵਰਦਗਾਰ ਤੂੰ ਕਿਤੇ ਜਛ ਕਿਤੇ ਸਰਪ ਕਿਤੇ ਵਿਦਿਆ ਦਾ ਵੀਚਾਰੀ ਕਿਤੇ ਨਿਚਾਰ ਤੇ ਕਿਤੇ ਗੁਪਤ ਰੂਪ ਭੂਤ ਪ੍ਰੇਤ ਹੋ ਰਿਹਾ ਹੈਂ।

**ਕਹੂੰ ਕੋਕ ਕਾਬ ਹੁਇਕੈ ਪੁਰਾਣ ਕੋ ਪੜਤ ਮਤ ਕਤਹੂੰ ਕੁਰਾਨ ਕੇ ਨਿਦਾਨ ਜਾਨ ਲੇਤ ਹੈਂ॥**

**ਅਰਥ** : ਕਿਤੇ ਕੋਕ ਸ਼ਾਸਤਰ ਕਿਤੇ ਹੋਰ ਕਵਿਤਾਵਾਂ ਤੇ ਪੌਰਾਨਿਕ ਗ੍ਰੰਥਾਂ ਨੂੰ ਵਾਚ ਰਹੇ ਹੋ ਕਿਤੇ ਕੁਰਾਨ ਦੇ ਸਿਧਾਂਤ ਨੂੰ ਜਾਣ ਰਿਹਾ ਹੈਂ।

**ਕਹੂੰ ਬੇਦ ਰੀਤ ਕਹੂੰ ਤਾਂ ਸਿਉਂ ਬਿਪਰੀਤ**
**ਕਹੂੰ ਤ੍ਰਿਗੁਣ ਅਤੀਤ ਕਹੂੰ ਸਰਗੁਣ ਸੁਮੇਤ ਹੋ॥**

**ਕਹੂੰ ਬ੍ਰਹਮ ਬਾਦ ਕਹੂੰ ਬਿਦਿਆ ਕੋ ਬਿਖਾਦ**
**ਕਹੂੰ ਨਾਦ ਕੋ ਨਿਨਾਦ ਕਹੂੰ ਪੂਰਨ ਭਗਤ ਹੋ॥**
**ਕਹੂੰ ਬੇਦ ਰੀਤ ਕਹੂੰ ਬਿਦਿਆ ਕੀ ਪ੍ਰਤੀਤ**
**ਕਹੂੰ ਨੀਤ ਅਉ ਅਨੀਤ ਕਹੂੰ ਜ੍ਵਾਲਾ ਜੀ ਜਗਤ ਹੋ॥**
**ਪੂਰਨ ਪ੍ਰਤਾਪ ਕਹੂੰ ਇਕਾਂਤੀ ਕੇ ਜਾਪ**
**ਕਹੂੰ ਤਾਪ ਕੋ ਅਤਾਪ ਕਹੂੰ ਜੋਗ ਤੇ ਡਿਗਤ ਹੋ॥**
**ਕਹੂੰ ਬਰ ਦੇਤ ਕਹੂੰ ਛਲ ਸਿਉਂ ਛਿਨਾਇਲੇਤ**
**ਸਰਬ ਕਾਲ ਸਰਬ ਠੌਰ ਏਕ ਸੇ ਲਗਤ ਹੋ॥ (ਅਕਾਲ ਉਸਤਤਿ)**

ਐਸੀ ਸਮਦ੍ਰਿਸ਼ਟਾ ਅਤੇ ਵਿਸ਼ਾਲ ਸੋਚ ਦੇ ਧਾਰਨੀ ਹੋ ਕੇ ਅਤੇ ਕਣ ਕਣ ਵਿਚ ਪਰਮੇਸ਼ਰ ਦਾ ਜਲਵਾ ਦੇਖ ਕੇ, ਦਸ਼ਮੇਸ਼ ਜੀ ਨੇ ਆਪਣੀ ਰਚਨਾ ਸ੍ਰੀ ਦਸਮ ਗ੍ਰੰਥ ਵਿਚ ਕੀਤੀ ਹੈ ਜਿਸ ਨੂੰ ਅਗਿਆਨਤਾ ਵੱਸ ਦਸਮ ਗ੍ਰੰਥ ਵਿਰੋਧੀ ਖੰਡਨ ਕਰ ਰਹੇ ਹਨ। ਕੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਸ਼ਿਵ ਪੁਰਾਣ ਵਿਚ ਕਿਥੇ ਲਿਖਿਆ ਹੈ ਕਿ ਮਹਾਂਕਾਲ ਨੇ ਕੁਰਾਨ ਦੀ ਵੀਚਾਰ ਕੀਤੀ ਹੈ? ਅਤੇ ਬੇਦ ਰੀਤ ਤੋਂ ਬਿਪਰੀਤ ਸ਼ੈਲੀ ਅਪਣਾਈ ਹੈ?

ਸ਼ਿਵ ਪੁਰਾਣ ਦੇ ਕਿਨੇ ਵੱਡੇ ਭਾਗ ਵਿਚ ਜਯੋਤੀ ਲਿੰਗ (ਸ਼ਿਵ ਲਿੰਗ) ਦੇ ਪੂਜਣ ਦਾ ਵਿਧਾਨ ਅਤੇ ਮਹੱਤਤਾ ਲਿਖੀ ਹੋਈ ਹੈ। ਜੇ ਦਸਮ ਗ੍ਰੰਥ ਕਿਸੇ ਸ਼ਿਵ ਭਗਤ ਦਾ ਲਿਖਿਆ ਹੁੰਦਾ ਜਾਂ ਸ਼ਿਵ ਪੁਰਾਣ ਵਾਲੇ ਮਹਾਂਕਾਲ ਦਾ ਵਰਣਨ ਬਚਿੱਤ੍ਰ ਨਾਟਕ ਵਿਚ ਹੁੰਦਾ ਤਾਂ 'ਸ਼ਿਵ ਲਿੰਗ' ਬਾਰੇ ਉਹ ਚੁੱਪ ਕਿਉਂ ਕਰ ਗਿਆ? ਇਸੇ ਤਰ੍ਹਾਂ ਪਾਰਬਤੀ ਨਾਲ ਜੋ ਰਾਸ ਲੀਲਾ ਸ਼ਿਵ ਜੀ ਨੇ ਕੀਤੀ ਉਸ ਦਾ ਸੰਕੇਤ ਮਾਤ੍ਰ ਭੀ ਜ਼ਿਕਰ ਕਿਉਂ ਨਹੀਂ ਆਇਆ? ਜਦ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਦਰਸ਼ਨ ਕਰਦੇ ਹਾਂ ਪ੍ਰਤੱਖ ਤੌਰ 'ਤੇ ਦਸਵਾਂ ਨਾਨਕ ਹੀ ਪੰਜਵੀਂ ਜੋਤਿ ਵਿਚ ਇੰਜ ਬਿਆਨ ਕਰ ਰਹੇ ਹਨ :

**ਰਾਜਨ ਮਹਿ ਤੂੰ ਰਾਜਾ ਕਹਅਹਿ ਭੂਮਨ ਮਹਿ ਭੂਮਾ॥**
**ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ॥੧॥**
**ਪਿਤਾ ਮੇਰੋ ਬਡੋ ਧਨੀ ਅਗਮਾ॥**
**ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ॥੧॥ ਰਹਾਉ॥**
**ਸੁਖੀਅਨ ਮਹਿ ਸੁਖੀਆ ਤੂ ਕਹੀਅਹਿ ਦਾਤਨ ਸਿਰਿ ਦਾਤਾ॥**

**ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥੨ ॥**
**ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥**
**ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩ ॥**
**ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥**
**ਸਾਹਨ ਮਹਿ ਤੂੰ ਸਾਚਾ ਸਾਹਾ ਵਾਪਰਨ ਮਹਿ ਵਾਪਾਰੀ ॥੪ ॥**
**ਦਰਬਾਰਨ ਮਹਿ ਤੇਰੋ ਦਰਬਾਰਾ ਸ਼ਰਨ ਪਾਲਨ ਟੀਕਾ ॥**
**ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥੫ ॥**
**ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ ॥**
**ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨ ਮਹਿ ਇਸਨਾਨੀ ॥੬ ॥**
**ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥**
**ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥੭ ॥**
**ਜਿਉ ਬੋਲਾਵਹਿ ਤਿਉ ਬੋਲਹਿ ਸੁਆਮੀ ਕੁਦਰਤਿ ਕਵਨ ਹਮਾਰੀ ॥**
**ਸਾਧ ਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥੮ ॥ (ਅੰਗ ੫੦੭-੮)**
ਇਹੋ ਗੱਲ ਦਸਵਾਂ ਨਾਨਕ ਪਹਿਲੇ ਸਰੂਪ ਵਿਚ ਇਸ ਤਰ੍ਹਾਂ ਵਰਨਣ ਕਰ ਰਿਹਾ ਹੈ।
**ਜੋਗੀ ਅੰਦਰਿ ਜੋਗੀਆ ਤੂੰ ਭੋਗੀ ਅੰਦਰਿ ਭੋਗੀਆ।**
**ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ ॥ (ਅੰਗ ੭੧-੭੨)**

ਦਸਮ ਗ੍ਰੰਥ ਦੇ ਵਿਰੋਧੀਆਂ ਨੇ ਸਾਰੀ ਬਾਨੀ ਪੜ੍ਹ ਕੇ ਤੱਤ ਕੱਢਿਆ ਹੈ ਕਿ ਸਾਡੇ ਸਭ ਅੰਦਰ ਪਰਮੇਸ਼ਰ ਦੀ ਜੋਤਿ ਹੈ ਪਰ ਬ੍ਰਹਮਾ, ਵਿਸ਼ਨੂੰ, ਮਹੇਸ਼ ਅਤੇ ਕਿਸੇ ਦੇਵੀ ਦੇਵਤੇ ਵਿਚ ਪਰਮੇਸਰ ਦੀ ਜੋਤਿ ਨਹੀਂ ਹੈ। ਇਸ ਦਾ ਦੂਸਰਾ ਅਰਥ ਇਹ ਹੋਇਆ ਕਿ ਗੁਰੂ ਨਾਨਕ ਦੇਵ ਵਿਚ ਜੋਤਿ ਹੈ ਪਰ ਹਜ਼ਰਤ ਮੁਹੰਮਦ ਸਹਿਬ ਜੀ ਵਿਚ ਇਹ ਜੋਤਿ ਨਹੀਂ ਹੈ, ਮਹਾਰਾਜਾ ਰਣਜੀਤ ਸਿੰਘ ਅਕਾਲੀ ਜੋਤਿ ਹੈ ਪਰ ਰਾਵਣ ਵਿਚ ਨਹੀਂ। ਪੁਲਿਸ ਅਫ਼ਸਰ, ਜੇਲ੍ਹ ਦੇ ਡਾਕਟਰ ਅਤੇ ਫਾਂਸੀ ਦਾ ਫੈਸਲਾ ਕਰਨ ਵਾਲੇ ਜੱਜ ਵਿਚ ਪਰਮੇਸ਼ਰ ਦੀ ਜੋਤਿ ਹੈ ਪਰ ਫਾਂਸੀ ਲਾਉਣ ਵਾਲੇ ਵਿਚ ਨਹੀਂ, ਉਸ ਵਿਚ ਸ਼ਿਵ ਪੁਰਾਣ ਵਾਲੇ ਮਹਾਂਕਾਲ ਦੀ ਜੋਤਿ ਹੈ। ਅਜਿਹੀ ਸੋਚ ਦੇ ਧਾਰਨੀ ਹਨ ਦਸਮ ਗ੍ਰੰਥ ਵਿਰੋਧੀ।

ਆਦਿ ਗੁਰੂ ਗ੍ਰੰਥ ਸਾਹਿਬ ਦਸ ਰਹੇ ਹਨ :
**ਜਲਿ ਥਲਿ ਮਹੀਅਲ ਪੂਰਿਆ ਸੁਆਮੀ ਸਿਰਜਨ ਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥ (ਅੰਗ ੨੯੬)**
ਅਤੇ ਦਸਵੇਂ ਗੁਰੂ ਕਹਿ ਰਹੇ ਹਨ :
**ਜੀਵਨ ਮੈ ਜਲ ਮੈ ਥਲ ਮੈ, ਸਭ ਰੂਪਨ ਮੈ ਸਭ ਭੂਪਨ ਮਾਹੀਂ ॥**
**ਸੂਰਜ ਮੈ ਸਸਿ ਮੈ ਨਭ ਮੈ, ਜਹ ਹੇਰੋਂ ਤਹਾ ਚਿਤ ਲਾਇ ਤਹੀਂ ॥**
**ਪਾਵਕ ਮੈ ਅਰੁ ਪੌਨ ਹੁ ਮੈ, ਪ੍ਰਿਥਵੀ ਤਲ ਮੈ ਸੁ ਕਹਾਂ ਨਹਿ ਜਾਂਹੀ ॥**
**ਬਯਾਪਕ ਹੈ ਸਭਹੀ ਕੈ ਬਿਖੈ ਕਛੁ ਪਾਹਨ ਮੈ ਪ੍ਰਮੇਸ਼ਰ ਨਾਹੀਂ ॥ (ਤ੍ਰਿਆ ਚਿਰਿਤ੍ਰ ਨੰ. ੨੬੬)**
ਭਗਤ ਨਾਮ ਦੇਵ ਜੀ ਗੋਂਡ ਰਾਗ ਵਿਚ ਦੱਸਦੇ ਹਨ :
**ਹਿੰਦੂ ਅੰਨਾ ਤੁਰਕੂ ਕਾਣਾ ॥ ਦੁਹਾ ਤੇ ਗਿਆਨੀ ਸਿਆਣਾ ॥**
**ਹਿੰਦੂ ਪੂਜੇ ਦੇਹੁਰਾ ਮੁਸਲਮਾਨ ਮਸੀਤ ॥**
**ਨਾਮੇ ਸੋਈ ਪੂਜਿਆ ਜਹ ਦੇਹੁਰਾ ਨਾ ਮਸੀਤ ॥ (ਅੰਗ ੮੭੫)**

**ਅਰਥ** : ਹਿੰਦੂ ਅਗਿਆਨਤਾ ਕਰ ਕੇ ਅੰਨ੍ਹਾ ਹੈ ਜੋ ਨਿਰਜਿੰਦ ਪਥਰ ਦੀਆਂ ਮੂਰਤੀਆਂ ਪੂਜਦਾ ਹੈ। ਮੁਸਲਮਾਨ ਕਾਣਾ ਹੈ। ਕਿਉਂ ਜੋ ਅੰਨ੍ਹਿਆਂ ਵਾਂਗ ਪੱਥਰ ਤਾਂ ਨਹੀਂ ਪੂਜਦਾ ਪਰ ਸਮਝਦਾ ਹੈ ਕਿ ਖ਼ੁਦਾ ਕੇਵਲ ਪੱਛਮ (ਕ਼ਾਬਾ) ਵਿਚ ਹੈ। ਇਸ ਲਈ ਦੁਨੀਆਂ ਭਰ ਦੇ ਮੁਸਲਮਾਨ ਕ਼ਾਬੇ ਵੱਲ ਮੂੰਹ ਕਰਕੇ ਨਿਮਾਜ਼ ਅਦਾ ਕਰਦੇ ਹਨ। ਹਿੰਦੁਸਤਾਨ ਦੇ ਪੱਛਮ ਵੱਲ ਮੱਕਾ ਹੈ ਇਸ ਲਈ ਹਿੰਦੁਸਤਾਨ ਦੇ ਮੁਸਲਮਾਨ ਪੱਛਮ ਵੱਲ ਮੂੰਹ ਕਰਦੇ ਹਨ ਅਤੇ ਯੂਰਪੀ ਦੇਸ਼ਾਂ ਦੇ ਪੂਰਬ ਵੱਲ ਹੈ ਇਸ ਲਈ ਯੂਰਪ ਦੇ ਮੁਸਲਮਾਨ ਪੂਰਬ ਵੱਲ ਮੂੰਹ ਕਰਕੇ ਨਿਮਾਜ਼ ਪੜ੍ਹਦੇ ਹਨ। ਨਾਮ ਦੇਵ ਜੀ ਫੁਰਮਾਉਂਦੇ ਹਨ ਕਿ ਮੈਂ ਉਸ ਭਗਵਾਨ ਦੀ ਪੂਜਾ ਕਰਦਾ ਹਾਂ ਜੋ ਨਾ ਕਿਸੇ ਦੇਹੁਰੇ ਦੀ ਮੂਰਤੀ ਵਿਚ ਹੈ ਅਤੇ ਨਾ ਹੀ ਕਿਸੇ ਦਿਸ਼ਾ ਵਾਲੀ ਮਸਜਿਦ ਵਿਚ ਹੈ।

ਇਸੇ ਗੱਲ ਨੂੰ ਦੂਸਰੇ ਤਰੀਕੇ ਨਾਲ ਲਈਏ ਤਾਂ ਸਨਾਤਨ ਧਰਮ ਦਾ ਸਿਧਾਂਤ ਆਖਦਾ ਹੈ ਮੈਂ ਹੀ ਬ੍ਰਹਮ ਹਾਂ (ਅਹੰ ਬ੍ਰਹਮ ਅਸਮੀ) ਅਤੇ ਪੱਛਮੀ ਮੱਤ ਆਖਦੇ ਹਨ ਕਿ ਸਤਵੇਂ ਅਕਾਸ਼ ਤੇ ਖ਼ੁਦਾ ਹੈ। ਨਿਆਰਾ ਖਾਲਸਾ ਪੰਥ ਦੋਨਾਂ ਮੱਤਾਂ ਨੂੰ ਰੱਦ ਕਰ ਕੇ ਆਖਦਾ ਹੈ।

**ਠਾਕੁਰ ਜਾ ਸਿਮਰਾ ਤੂੰ ਤਾਹੀਂ॥ ਅੰਗ ੪੯੮**

ਇਸ ਸਿੱਧਾਂਤ ਨੂੰ ਪੰਚਮ ਪਿਤਾ ਨੇ ਇਸ ਤਰ੍ਹਾਂ ਵਰਨਣ ਕੀਤਾ ਹੈ।

**ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ।**
**ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ ॥੨॥ ਰਹਾਉ॥**
**ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥੨॥**
**ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ॥**
**ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ॥**
**ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਰੀਅਉ ॥੨॥ (ਅੰਗ ੭੦੦)**

ਜਦ ਸਰਬ ਨਿਵਾਸੀ ਅਤੇ ਘਟਿ ਘਟਿ ਵਾਸੀ" ਹੈ ਤਾਂ ਉਹ ਕਿਹੜੀ ਜਗ੍ਹਾ ਹੈ ਜਿਥੇ ਨਹੀਂ ਹੈ। ਪਰ ਸ੍ਰੀ ਦਸਮ ਗ੍ਰੰਥ ਦੇ ਵਿਰੋਧੀਆਂ ਦਾ ਕੱਢਿਆ ਤੱਤ ਹੈ ਕਿ ਉਹ ਕੇਵਲ ਨਿਰਗੁਨ ਰੂਪ ਹੈ ਸਰਗੁਣ ਰੂਪ ਨਹੀਂ, ਉਹ ਕੇਵਲ ਸ਼ਾਂਤ ਸਰੂਪ ਹੈ ਉਹ ਕਲਹ ਕਰਤਾ ਨਹੀਂ; ਉਹ ਕੇਵਲ ਜੀਵਾਲ ਸਕਦਾ ਹੈ ਮਾਰ ਨਹੀਂ ਸਕਦਾ ਮਾਰਨ ਵਾਲਾ ਸ਼ਿਵ ਪੁਰਾਨ ਵਾਲਾ ਮਹਾਂਕਾਲ ਹੈ, ਉਹ ਕੇਵਲ ਸੁੱਖ ਹੀ ਦਿੰਦਾ ਹੈ, ਦੁੱਖ ਨਹੀਂ ਦੇ ਸਕਦਾ।

ਜਦ ਕਿ ਗੁਰਬਾਣੀ ਦੱਸ ਰਹੀ ਹੈ :

**ਜਰਾ ਮਰਾ ਤਾਪ ਸਿਰਤਿ ਸਾਪ ਸਭ ਹਰਿ ਕੈ ਵਸਿ ਹੈ**
**ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥ (ਅੰਗ ੨੬੮)**

**ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿੱਤੇ॥**
**ਪ੍ਰਭ ਦਾਸ ਕਾ ਦੁਖ ਨ ਖਵਿ ਸਕਹਿ ਫੜਿ ਜੋਨੀ ਜੁਤੇ॥**
**ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ॥**
**ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ॥**
**ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ॥ (ਅੰਗ ੫੨੩)**

**ਕਾਲ ਪੁਰਖ ਕੀ ਦੇਹ ਮੋ ਕੋਟਿਕ ਬਿਸਨ ਮਹੇਸ਼॥**
**ਕੋਟ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕੋਰ ਜਲੇਸ॥**

**(ਚੌਬੀਸ ਅਵਤਾਰ ਦਸਮ ਗ੍ਰੰਥ)**

ਹੁਣ ਦਸਮ ਗ੍ਰੰਥ ਵਿਰੋਧੀ ਹੀ ਦਸ ਸਕਦੇ ਹਨ ਕਿ ਇਹ ਕਾਲ ਪੁਰਖ ਉਜੈਨ ਵਾਲਾ ਮਾਹਾਂ ਕਾਲਹੈ ਜਿਸ ਵਿਚ ਕਰੋੜਾਂ ਬ੍ਰਹਮਾ, ਵਿਸ਼ਨੂੰ, ਮਹੇਸ਼, ਸੂਰਜ, ਚੰਦ, ਇੰਦ੍ਰ ਆਦਿ ਸਮਾਏ ਹੋਏ ਹਨ ਕਿ ਇਹ ਕਾਲ ਪੁਰਖ ਅਕਾਲ ਪੁਰਖ ਵਾਹਿਗੁਰੂ ਹੈ।

"ਕਬਯੋ ਬਾਚ ਬੇਨਤੀ ਚੌਪਈ" ਵਿਚ ਰੋਜ਼ ਪੜ੍ਹਦੇ ਹਾਂ

**ਜੋ ਕਲਿ ਕੋ ਇਕ ਬਾਰ ਧਿਐ ਹੈਂ॥**
**ਤਾ ਕੇ ਕਾਲ ਨਿਕਟ ਨਹਿ ਐਹੈ॥**

**ਅਰਥ** : ਜੋ ਅਕਾਲ ਪੁਰਖ ਵਾਹਿਗੁਰੂ ਨੂੰ (ਇਕ ਮਨ ਚਿੱਤ ਹੋ ਕੇ) ਇਕ ਵਾਰ ਧਿਆਉਂਦਾ ਹੈ ਕਾਲ (ਮੌਤ) ਉਸ ਦੇ ਨੇੜੇ ਨਹੀਂ ਢੁਕ ਸਕਦੀ। ਭਾਵ ਮੌਤ ਦੀ ਪਕੜ ਤੋਂ ਬਾਹਰ ਹੋ ਜਾਂਦਾ ਹੈ ਕਿਉਂਕਿ ਮੌਤ ਪਰਮੇਸ਼ਰ ਦੇ ਹੁਕਮ ਅੰਦਰ ਹੈ।

ਹੁਣ ਇਥੇ ਦਸਮ ਗ੍ਰੰਥ ਵਿਰੋਧੀ ਕੀ ਅਰਥ ਕਰਨਗੇ? ਕਿ ਜੋ ਭੀ (ਸ਼ਿਵ ਪੁਰਾਣ ਵਾਲੇ) ਮਹਾਕਾਲ ਨੂੰ ਧਿਆਉਂਦਾ ਹੈ ਉਸ ਦੇ ਉਹ (ਸ਼ਿਵ ਪੁਰਾਣ ਵਾਲਾ ਨਾਲ) ਨੇੜੇ ਵੀ ਨਹੀਂ ਢੁਕਦਾ।

ਗੁਰਬਾਣੀ ਦੇ ਜੋ ਪ੍ਰਮਾਣ ਅਸੀਂ ਇਸ ਲੇਖ ਵਿਚ ਦਿੱਤੇ ਹਨ ਦਸਮ ਗ੍ਰੰਥ ਵਿਰੋਧੀਆਂ ਨੂੰ ਕਿਉਂ ਨਹੀਂ ਲੱਭੇ ? ਇਸ ਦਾ ਭੇਤ ਉਹ ਆਪ ਹੀ ਦੱਸ ਸਕਦੇ ਹਨ ਜਾਂ ਫਿਰ ਉਹ ਸਾਬਤ ਕਰਨ ਕਿ ਪੁਸਤਕ ਵਿਚ ਦਿੱਤੀਆਂ ਬਾਣੀ ਦੀਆਂ ਬਾਣੀ ਦੀਆਂ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ ਇਹ ਅਸੀਂ ਬਾਹਰੋਂ ਦਿੱਤੀਆਂ ਹਨ।

ਇਨ੍ਹਾਂ ਤੱਥਾਂ ਦੇ ਆਧਾਰ 'ਤੇ ਅਸੀਂ ਪੂਰੇ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵਿਰੋਧੀਆਂ ਨੇ ਨਾ ਤਾਂ ਸਹੀ ਤਰੀਕੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਫਲਸਫ਼ੇ ਨੂੰ ਘੋਖਿਆ ਹੈ ਅਤੇ ਨਾ ਹੀ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਦਰਸ਼ਨ ਕੀਤੇ ਹਨ। ਇਹ ਆਪ ਅਗਿਆਨਤਾ ਦੇ ਗ੍ਰਸੇ ਹੋਏ ਹਨ ਅਤੇ ਜਾਂ ਫਿਰ ਸਭ ਕੁਝ ਜਾਣਦੇ ਹੋਏ ਕਿਸੇ ਨਿੱਜੀ ਸੁਆਰਥ ਅਧੀਨ ਮੱਕਾਰੀ ਵਰਤ ਰਹੇ ਹਨ; ਜੈਸਾ ਕਿ "ਬ੍ਰਿਪਨ ਕੀ ਰੀਤ ਤੋਂ ਸੱਚ ਦਾ ਮਾਰਗ" ਨਾਮੀ ਪੁਸਤਕਾਂ ਨੂੰ ਪੜ੍ਹ ਕੇ ਪ੍ਰਤੀਤ ਹੁੰਦਾ ਹੈ।

• • •

# ਸ੍ਰੀ ਦਸਮ ਗ੍ਰੰਥ ਸਾਹਿਬ ਪ੍ਰਸ਼ਨੋਤ੍ਰੀ

**ਪ੍ਰਸ਼ਨ 1. ਇਸ ਗ੍ਰੰਥ ਦੇ ਕਈ ਨਾਉਂ ਹਨ ਜਿਹਾ ਕਿ ਵਿਦਿਆ ਸਾਗਰ ਗ੍ਰੰਥ, ਬਚਿੱਤ੍ਰ ਨਾਟਕ, ਦਸਵੇਂ ਪਾਤਸ਼ਾਹ ਕਾ ਗ੍ਰੰਥ ਅਤੇ ਹੁਣ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ, ਇਸ ਲਈ ਇਹ ਆਦਿ ਸ੍ਰੀ ਗ੍ਰੰਥ ਸਾਹਿਬ ਵਾਂਗ ਗੁਰੂ ਕਿਰਤ ਨਹੀਂ ਹੋ ਸਕਦਾ।**

**ਉੱਤਰ** : ਜਿਨ੍ਹਾਂ ਨੂੰ ਸਿੱਖ ਇਤਿਹਾਸ ਨੂੰ ਪੜ੍ਹਨ ਸੁਣਨ ਦਾ ਸ਼ੌਕ ਹੈ ਉਨ੍ਹਾਂ ਨੂੰ ਪਤਾ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪਹਿਲਾਂ ਪੋਥੀ ਸਾਹਿਬ, ਫਿਰ ਪੋਥਾ ਸਾਹਿਬ, ਫਿਰ ਗ੍ਰੰਥ ਸਾਹਿਬ ਅਤੇ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਚਲਤ ਨਾਮ ਹੈ।

ਇਸੇ ਤਰ੍ਹਾਂ ਦਸਮ ਗ੍ਰੰਥ ਦੀ ਗੁਰੂ ਲਿਖਤ ਅਤੇ ਗੁਰੂ ਦਰਬਾਰੀ ਕਵੀਆਂ ਦੀ ਕਿਰਤ ਦੀ ਇਕੱਠੀ ਜਿਲਦ ਨੂੰ ਵਿਦਿਆ ਸਾਗਰ ਦਾ ਨਾਉਂ ਦਿੱਤਾ ਗਿਆ। ਇਸ ਵਿਚ ਜੋ ਕੇਵਲ ਗੁਰੂ ਕ੍ਰਿਤ ਸੀ ਉਸ ਨੂੰ ਬਚਿੱਤ੍ਰ ਨਾਟਕ ਕਿਹਾ ਜਾਂਦਾ ਸੀ। ਜਿਸ ਵਿਚ ਇਕ ਭਾਗ ਦਾ ਨਾਉਂ ਭੀ 'ਬਚਿੱਤ੍ਰ ਨਾਟਕ' ਸੀ। ਇਹ ਇਸੇ ਤਰ੍ਹਾਂ ਹੈ ਰਾਜਪੁਰਾ ਤਹਿਸੀਲ ਵਿਚ 'ਰਾਜਪੁਰਾ' ਨਾਉਂ ਦਾ ਇਕ ਪਿੰਡ ਵੀ ਹੈ। ਦਾਸ ਵਲੋਂ ਸੰਪਾਦਿਤ ਪੁਸਤਕ 'ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਤਿਹਾਸਿਕ ਅਤੇ ਅਧਿਆਤਮਿਕ ਪੱਖ" ਵਿਚ ਡਾਕਟਰ ਅਨੁਰਾਗ ਸਿੰਘ ਦਾ ਲਿਖਿਆ ਇਸ ਨਾਉਂ ਦਾ ਲੇਖ ਦਰਜ ਹੈ।

ਭਾਸ਼ਾ ਵਿਭਾਗ ਪੰਜਾਬ ਵਲੋਂ ਪ੍ਰਕਾਸ਼ਿਤ (ਸਤਵੀਂ ਵਾਰ) ਮਹਾਨ ਕੋਸ਼ (ਭਾਈ ਕਾਨ੍ਹ ਸਿੰਘ ਨਾਭਾ) ਦੇ ਪੰਨਾ 616 ਅਨੁਸਾਰ ਮਾਤਾ ਸੁੰਦਰੀ ਜੀ ਆਗਿਆ ਅਨੁਸਾਰ ਭਾਈ ਮਨੀ ਸਿੰਘ ਜੀ ਨੇ ਦਸਮ ਪਿਤਾ ਦੀ ਬਾਣੀ ਇਕੱਠੀ ਕਰ ਕੇ ਜੋ ਗ੍ਰੰਥ ਤਿਆਰ ਕੀਤਾ ਉਸ ਦਾ ਪੂਰਾ ਨਾਉਂ "ਗ੍ਰੰਥ ਦਸਵੇਂ ਪਾਤਸ਼ਾਹ ਕਾ" ਸੀ ਜਿਸ ਨੂੰ ਸੰਖੇਪ ਤੌਰ 'ਤੇ ਦਸਮ ਗ੍ਰੰਥ ਆਖਿਆ ਜਾਂਦਾ ਹੈ। ਭਾਈ ਮਨੀ ਸਿੰਘ ਦੀ ਸ਼ਹੀਦੀ ਪਿਛੋਂ ਦਮਮਦੇ ਸਹਿਬ ਦੀਰਘ ਵੀਚਾਰ ਹੋ ਕੇ ਇਸ ਨੂੰ ਸਰਬ-ਸੰਮਤੀ ਨਾਲ ਗੁਰੂ ਕ੍ਰਿਤ ਪ੍ਰਵਾਨ ਕੀਤਾ ਗਿਆ।

ਸਿੰਘ ਸਭਾ ਵੇਲੇ ਪੁਰਾਤਨ ਹੱਥ ਲਿਖਤ ੩੨ ਬੀੜਾਂ ਦੇ ਮਿਲਾਨ ਪਿਛੋਂ ਇਸ ਨੂੰ ਪ੍ਰੈਸ ਵਿਚ ਛਾਪਣ ਲਈ ਭੇਜਿਆ ਗਿਆ ਪਰ ਪਰੂਫ ਰੀਡਿੰਗ ਠੀਕ ਨਾ ਹੋਣ ਕਾਰਨ ਸ਼ਬਦ ਜੋੜ ਭੀ ਸਾਰੇ ਠੀਕ ਨਾ ਹੋਏ ਅਤੇ ਪ੍ਰੈਸ ਵਾਲਿਆਂ ਦੀ ਗਲਤੀ ਕਾਰਣ ਨਾਉਂ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਛਾਪ ਦਿੱਤਾ ਗਿਆ।

(The History and compilation of the Dasum Granth by Dr. Tarlochan Singh)

**ਪ੍ਰਸ਼ਨ : 2. ਇਸ ਗ੍ਰੰਥ ਦੇ ਆਕਾਰ, ਤਤਕਰਿਆਂ ਦੀ ਤਰਤੀਬ, ਸ਼ਬਦ ਜੋੜ ਪੱਤਰਿਆਂ ਦੀ ਗਿਣਤੀ ਅੱਡ-ਅੱਡ ਹੈ ਜਿਸ ਤੋਂ ਸਿੱਧ ਹੁੰਦਾ ਹੈ ਕਿ ਅੱਡ-ਅੱਡ ਲਿਖਾਰੀਆਂ ਨੇ ਐਧਰੋਂ ਉਧਰੋਂ ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਕਰਕੇ ਕੁਝ ਆਪਣੇ ਕੋਲੋਂ ਲਿਖਕੇ ਗ੍ਰੰਥ ਬਣਾ ਦਿੱਤਾ।**

**ਉੱਤਰ** : ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਹੱਥ ਲਿਖਤ ਬੀੜਾਂ ਦੇ ਦਰਸ਼ਨ ਕਰਨ ਉਪਰੰਤ ਭੀ ਇਹੋ ਗੱਲ ਸਾਹਮਣੇ ਆਉਂਦੀ ਹੈ। ਇਸ ਦੇ ਭੀ ਅੱਡ ਅੱਡ ਲਿਖਾਰੀਆਂ ਦੇ ਪੰਨੇ ਤਤਕਰੇ ਅਤੇ ਬਾਣੀਆਂ ਵਿਚ ਫਰਕ ਸੀ। ਛੋਟਾ ਵੇਰਵਾ ਇਸ ਪ੍ਰਕਾਰ ਹੈ :

1. ਭਾਈ ਗੁਰਦਾਸ ਜੀ ਲਿਖਤ ਕੁਲ ੯੭੪ ਪੱਤਰੇ ੩੦ ਰਾਗਾਂ ਵਿਚ ਬਾਣੀ ਹੈ। (ਕਰਤਾਰਪੁਰੀ ਬੀੜ ਦੇ ਦਰਸ਼ਨ ਲੇਖਕ ਭਾਈ ਭਾਈ ਜੋਧ ਸਿੰਘ ਪੰਨਾ VII ਪ੍ਰਕਾਸ਼ਨ ਪੰ.ਯੂ. ਪਟਿਆਲਾ (ਤੀਜੀ ਛਾਪ)

2. ਭਾਈ ਬੰਨੋ ਭਾਈ ਵਾਲੀ ਬੀੜ : ਜ਼ਿਲ੍ਹਾ ਗੁਜਰਾਤ ਤਹਿਸੀਲ ਫਾਲੀਆਂ (ਪਾਕਿਸਤਾਨ) ਨਿਵਾਸੀ ਗੁਰੂ ਅਰਜਨ ਦੇਵ ਮਹਾਰਾਜ ਦਾ ਅਨਿਨ ਸੇਵਕ ਭਾਈ ਬੰਨੋ ਦੀ ਲਿਖੀ ਇਸ ਬੀੜ ਦੇ ਕੁਲ ਪੱਤਰੇ ੪੬੭ ਹਨ। ਇਸ ਵਿਚ ਹੇਠ ਲਿਖੀਆਂ ਵਾਧੂ ਬਾਣੀਆਂ ਹਨ।

(1.) ਰਾਗ ਸੋਰਠਿ ਵਿਚ : ਅਉਧੂ ਸੋ ਜੋਗੀ ਗੁਰ ਮੇਰਾ॥ ਇਸ ਪਦ ਕਾ ਜੋ ਕਰੇ ਨਿਬੇਰਾ॥

(2.) ਰਾਮਕਲੀ ਰਾਗ ਵਿਚ 'ਰੁਣਿ ਝੁਨੜਾ' ਸ਼ਬਦ ਦੀਆਂ ਦੋ ਤੁਕਾਂ ਦੀ ਬਜਾਏ ਪੂਰਾ ਸ਼ਬਦ ਹੈ

(3.) ਮਾਰੂ ਰਾਗ ਵਿਚ ਮੀਰਾਂ ਬਾਈ ਦਾ ਸ਼ਬਦ ਹੈ।

(4.) ਸਾਰੰਗ ਰਾਗ ਵਿਚ "ਛਾਡ ਮਨ ਹਰਿ ਬਿਮੁਖਨ ਕੋ ਸੰਗੁ" ਇਕ ਤੁਕ ਦੀ ਬਜਾਏ ਪੂਰਾ ਸ਼ਬਦ ਹੈ। ਇਸ ਤੋਂ ਇਲਾਵਾ ਨਾਨਕ ਦੇ ਨਾਮ ਹੇਠ ਰਤਨ ਮਾਲਾ ਨਾਮਕ ਬਾਣੀ, ੧੬ ਪਦੇ ਬਾਇ ਆਤਸ਼ ਦੇ ਹਨਃ ਇਨ੍ਹਾਂ ਉਪਰ ਮਹਲਾ ੧ ਭੀ ਲਿਖਿਆ ਹੋਇਆ ਹੈ। ਅੰਤ ਵਿਚ ਸਿਆਹੀ ਬਣਾਉਣ ਦੀ ਵਿਧੀ ਹੈ।

(3.) ਨਾਭੇ ਬਾਬਾ ਅਜਾ ਪਾਲ ਸਿੰਘ ਦੇ ਡੇਰੇ (ਘੋੜਿਆਂ ਵਾਲਾ ਗੁਰਦੁਆਰਾ) ਹਥ ਲਿਖਤ ਬੀੜ ਪਈ ਹੈ ਜਿਸ ਦੇ ਕੁਲ ਪੱਤਰੇ ੭੪੧ ਇਸ ਵਿਚ ਮਹਲਾ ਦੀ ਥਾਂ ਹਰ ਥਾਂ ਪਾਤਸ਼ਾਹੀ ਵਰਤਿਆ ਗਿਆ ਹੈ। ਗੁਜਰੀ ਰਾਗ ਵਿਚ ਤ੍ਰਿਲੋਚਨ ਜੀ ਦਾ ਵਾਧੂ ਸ਼ਬਦ ਹੈ।

4. **ਦਮਦਮੇ ਵਾਲੀ ਬੀੜ** : ਦਸ਼ਮੇਸ਼ ਪਿਤਾ ਵਲੋਂ ਲਿਖਾਈ ਅਤੇ ਭਾਈ ਮਨੀ ਸਿੰਘ ਜੀ ਦੀ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਲਿਖੀ ਬੀੜ, ਦਮਦਮੀ ਅਖਵਾਉਂਦੀ ਹੈ। ਇਸ ਦਾ ਪਹਿਲਾ ਨਾਉਂ 'ਦਸਮੇ ਪਾਤਸ਼ਾਹ ਕਾ ਗ੍ਰੰਥ' ਸੀ ਪਰ ਪ੍ਰਸਿੱਧ ਨਾਮ ਦਮਦਮੇ ਵਾਲੀ ਬੀੜ ਹੈ ਜਿਸ ਦੇ ਕੁਲ ਰਾਗ ੩੧ ਹਨ। ਇਸੇ ਬੀੜ ਦਾ ਸਰੂਪ ਪੰਥ ਨੇ ਪ੍ਰਵਾਣ ਕੀਤਾ ਹੈ ਅਤੇ ਅੱਜ ਹਰ ਥਾਂ ਪ੍ਰਕਾਸ਼ ਹੋ ਰਿਹਾ ਹੈ :

(ਮਹਾਨ ਕੋਸ਼ ਪੰਨਾ ੪੩੬, ੩੭)

ਇਸ ਤੋਂ ਇਲਾਵਾ ਹੋਰ ਭੀ ਪੁਰਾਤਨ ਬੀੜਾਂ ਹਨ :

1. ਵਾਸੂ ਦੀ ਬੀੜ : ੧੮੮੬ ਸੰਮਤ

2. ਅਖਨੁਰ ਦੀ ਬੀੜ : ੧੮੭੦ ਸੰਮਤ

3. ਕਾਨਗੜ੍ਹ ਦੀ ਦੂਜੀ ਬੀੜ : ੧੭੮੬ ਸੰਮਤ

ਇਨ੍ਹਾਂ ਸਾਰੀਆਂ ਬੀੜਾ ਵਿਚ ਵਾਧੂ ਬਾਣੀਆਂ ਦਰਜ ਹਨ

ਇਸ ਤੋਂ ਇਲਾਵਾ ਹੋਰ ਕਈ ਬੀੜਾ ਹਨ ਜਿਨ੍ਹਾਂ ਦਾ ਮਿਲਾਨ ਇਕ ਦੂਜੇ ਨਾਲ ਨਹੀਂ ਮਿਲਦਾ।

(ਸ੍ਰ. ਜੀ.ਬੀ. ਸਿੰਘ ਦੇ ਖੋਜ ਪੁਰਾਤਨ ਆਦਿ ਬੀੜਾਂ ਦੀਆਂ ਕਿਸਮਾਂ ਪ੍ਰੋ. ਸਾਹਿਬ ਸਿੰਘ ਲਿਖਤ ਆਦਿ ਬੀੜ ਬਾਰੇ ਪੰਨਾ ੧੧੪)

ਦਸਮ ਗ੍ਰੰਥ ਵਿਰੋਧੀਆਂ ਨੂੰ ਜਾਂ ਤਾਂ ਇਸ ਦੀ ਜਾਣਕਾਰੀ ਨਹੀਂ ਜਾਂ ਜਾਣਕਾਰੀ ਲੈਣਾ ਨਹੀਂ ਚਾਹੁੰਦੇ ਜਾਂ ਫਿਰ ਸਾਜ਼ਿਸ਼ ਅਧੀਨ ਕੇਵਲ ਦਸਮ ਗ੍ਰੰਥ ਦੀ ਪ੍ਰਮਾਣਕਤਾ ਨੂੰ ਖੰਡਨ ਲਈ ਤੱਥ ਛੁਪਾ ਰਹੇ ਹਨ। ਦਸਮ ਗ੍ਰੰਥ ਵਿਰੋਧੀਆਂ ਦਾ ਸੋਚ ਧਰਾਤਲ ਵੀਹਵੀਂ ਸਦੀ ਹੈ ਪਰ ਗੱਲਾਂ ਅਠਾਰਵੀਂ ਸਦੀ ਦੀਆਂ ਕਰਦੇ ਹਨ। ਜਦੋਂ ਕਿ ਉਸ ਵੇਲੇ ਇਕਸਾਰਤਾ ਲਈ ਕੋਈ ਸਾਧਨ ਨਹੀਂ ਸਨ ਅਤੇ ਨਾ ਹੀ ਜਾਣਕਾਰੀ ਲਈ ਅੱਜ ਕੋਲ ਦੇ ਸੰਚਾਰ ਮਾਧਿਅਮ ਸਨ। ਸਾਡੇ ਆਪਣੇ ਘਰ ਪ੍ਰੈਸ ਵਿਚ ਛਪੀ ਬੀੜ ੧੨੮੬ ਪੰਨਿਆਂ ਦੀ ਸੀ। ਇਕ ਸਾਰਤਾ, ਪਹਿਲਾਂ ਪੱਥਰ ਦੇ ਛਾਪਿਆਂ ਨਾਲ ਸ਼ੁਰੂ ਹੋਈ ਫਿਰ ਬਲਾਕਾਂ ਵਾਲੇ ਪ੍ਰੈਸ ਵੇਲੇ ਹੋਈ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਦੀ ਇਸੇ ਕਮੀ ਨੂੰ ਦੂਰ ਕਰਨ ਲਈ ਸਿੰਘ ਸਭਾ ਸੋਧਕ ਕਮੇਟੀ ਨੇ ਕੰਮ ਸ਼ੁਰੂ ਕੀਤਾ ਸੀ ਪਰ ਪੂਰਾ ਨਹੀਂ ਕਰ ਸੱਕੇ। ਉਸ ਪਿਛੋਂ ਕਦਮ ਕਦਮ ਤੇ ਦਸਮ ਗ੍ਰੰਥ ਵਿਰੋਧੀਆਂ ਨੇ ਰੁਕਾਵਟਾਂ ਸ਼ੁਰੂ ਕਰ ਦਿੱਤੀਆਂ ਅਤੇ ਅੱਜ ਇਹ ਝੂਠਾ ਦੂਸ਼ਣ ਗੁਰੂ ਕ੍ਰਿਤ ਤੇ ਹੀ ਲਗਾ ਰਹੇ ਹਨ।

**ਪ੍ਰਸ਼ਨ 3. ਕੀ ਦਸਮ ਗ੍ਰੰਥ ਦੀ ਮਾਨਤਾ 'ਗੁਰੂ ਮਾਨਿਓ ਗ੍ਰੰਥ ਦੀ ਉਲੰਘਣਾ ਨਹੀਂ ਹੈ?**

**ਉੱਤਰ** : ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਪੌਰਾਣਕ ਹਵਾਲਿਆਂ ਨੂੰ ਸਮਝਣ ਲਈ ਸਿੱਖਾਂ ਕੋਲ ਇਕੋ ਇਕ ਪ੍ਰਮਾਣੀਕ ਸਰੋਤ ਸ੍ਰੀ ਦਸਮ ਗ੍ਰੰਥ ਸਾਹਿਬ ਹੈ। ਸੋ ਇਸ ਦੀ ਮਾਨਤਾ ਆਦਿ 'ਗੁਰੂ ਮਾਨਿਓ ਗ੍ਰੰਥ ਦੀ ਉਲੰਘਣਾ ਕਿਵੇਂ ਹੋਈ ?

**ਪ੍ਰਸ਼ਨ 4. ਕੀ ਗੁਰੂ ਗ੍ਰੰਥ ਸਾਹਿਬ ਜੀ ਪੂਰੇ ਗੁਰੂ ਨਹੀਂ ਜੋ ਹੋਰ ਗ੍ਰੰਥ ਦੀ ਲੋੜ ਪੈ ਗਈ ?**

**ਉੱਤਰ** : ਉਤਰ ਉਪਰ ਆ ਚੁੱਕਾ ਹੈ ਸਾਡਾ ਸਵਾਲ ਹੈ ਕੀ ਨੌਂ ਗੁਰੂ ਪੂਰੇ ਨਹੀਂ ਸੀ ? ਜੋ ਦਸਵੇਂ ਗੁਰੂ ਦੀ ਲੋੜ ਪੈ ਗਈ। ਇਹੀ ਪ੍ਰਸ਼ਨ ਦਾ ਸਹੀ ਜਵਾਬ ਹੈ।

ਪ੍ਰਸ਼ਨ 5. ਆਦਿ ਗੁਰੁ ਗ੍ਰੰਥ ਸਾਹਿਬ ਵਾਂਗ ਨਾ ਦਸਮ ਗ੍ਰੰਥ ਵਿਚ 'ਨਾਨਕ' ਨਾਮ ਦੀ ਛਾਪ ਹੈ ਅਤੇ ਨਾ ਹੀ ਮਹੱਲਾ ਦਰਜ ਹੈ ਇਸ ਲਈ ਇਹ ਗੁਰੂ ਕ੍ਰਿਤ ਨਹੀਂ ਹੋ ਸਕਦੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਪਹਿਲੀ ਬਾਣੀ ਜਪੁ ਹੈ। ਇਸ ਤੇ ਕਿਹੜਾ ਮਹਲਾ ਲਿਖਿਆ ਹੋਇਆ ਹੈ ? ਇਸੇ ਤਰ੍ਹਾਂ ਇਸ ਬਾਣੀ ਦੀਆਂ ਪਉੜੀ ਨੰ. ੫,੬,੧੨,੧੩, ੧੪,੧੫, ੧੬, ੧੮, ੧੯, ੨੩, ੨੮, ੨੯, ੩੦, ੩੧, ੩੪, ੩੬ ਅਤੇ ੩੭ ਤੇ 'ਨਾਨਕ' ਨਾਮ ਦੀ ਛਾਪ ਨਹੀਂ। ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੇਵ ਗੰਧਾਰੀ ਰਾਗ ਦੇ :

| | |
|---|---|
| ਅੰਗ ੫੨੭ | ੩ ਸ਼ਬਦ |
| ੫੨੮ | ੩ ਸ਼ਬਦ |
| ੫੨੯ | ੪ ਸ਼ਬਦ |
| ੫੩੧ | ੪ ਸ਼ਬਦ |
| ੫੩੩ | ੧ ਸ਼ਬਦ |
| ੫੩੪ | ੧ ਸ਼ਬਦ |

ਕੋਈ ਮਹਲਾ ਤਰਜ ਨਹੀਂ ਹੈ। ਕੀ ਇਹ ਗੁਰੂ ਕ੍ਰਿਤ ਨਹੀਂ ਹਨ ? ਇਸ ਤੋਂ ਇਲਾਵਾ ਅੰਗ ੧੨੩੬ ਕੇਵਲ ਇਕੋ ਤੁਕ ਹੈ।

**ਛਾਡਿ ਮਨ ਹਰਿ ਬਿਮੁਖਨ ਕੋ ਸੰਗ ॥**

ਰਾਮਕਲੀ ਰਾਗ ਦੇ ਅੰਗ ੯੨੭ ਤੇ "**ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥**

ਕੇਵਲ ਇਕ ਤੁਕ ਹੈ ਜਿਸ ਤੇ ਨ ਹਮਲਾ ਹੈ ਨਾ ਹੀ ਨਾਨਕ ਨਾਮ ਦੀ ਛਾਪ ਹੈ।

ਕੀ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਕੱਢ ਦੇਣੀਆਂ ਚਾਹੀਦੀਆਂ ਹਨ ?

ਜਿਸ ਦਿਨ ਸ੍ਰੀ ਦਸਮ ਗ੍ਰੰਥ ਵਿਰੋਧੀਆਂ ਨੂੰ ਇਸ ਦਾ ਪਤਾ ਲੱਗ ਗਿਆ ਅਤੇ ਇਨ੍ਹਾਂ ਦਾ ਜ਼ੋਰ ਲੱਗਾ ਇਹ ਕੱਢ ਦੇਣਗੇ।

**ਪ੍ਰਸ਼ਨ 6. ਦਸਮੇਸ਼ ਜੀ ਨੇ ਆਪਣੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਜ ਕਿਉਂ ਨਹੀਂ ਕੀਤੀ ?**

**ਉੱਤਰ** : ਦਸਮੇਸ਼ ਪਿਤਾ ਦਾ ਦਸਮ ਗ੍ਰੰਥ ਦੀ ਬਾਣੀ ਨੂੰ ਆਦਿ ਗੁਰੂ ਗ੍ਰੰਥ ਸਾਹਿਬ ਤੋਂ ਜੁਦਾ ਰੱਖਣ ਦਾ ਸਪਸ਼ਟ ਸੰਦੇਸ਼ "ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ" ਕ੍ਰਿਤ ਕੇਸਰ ਸਿੰਘ ਛਿੱਬਰ (ਦੋਹਤਾ ਭਾਈ ਮਤੀ ਦਾਸ ਸ਼ਹੀਦ) ਤੋਂ ਮਿਲਦਾ ਹੈ।

**ਸੰਮਤ ਸਤਾਰਾਂ ਸੌ ਪਚਵੰਜਾ ਸਿੱਖਾਂ ਸਾਹਿਬ ਅੱਗੇ ਬਿਨਤੀ ਕੀਤੀ, ਗਰੀਬ ਨਿਵਾਜ ਜੇ ਬਚਨ ਹੋਵੇ ਤਾਂ ਦੋਹਾਂ ਗ੍ਰੰਥਾਂ ਦੀ ਜਿਲਦ ਇਕ ਚਾਹੀਐ ਕਰ ਲੀਤੀ।**

**ਸਾਹਿਬਾਂ ਬਚਨ ਕੀਤਾ ਏਹ ਆਦਿ ਗੁਰੂ ਹੈ ਗ੍ਰੰਥ।**

**ਉਹ ਸਾਡੀ ਖੇਡ ਜੁਦਾ ਰਹੇ ਮਨ ਮੰਥ। ੩੯੯**

(ਬੰਸਾਵਲੀ ਨਾਮਾਂ ਦਸਾਂ ਪਾਤਸ਼ਾਹੀਆਂ ਕਾ ਸੰਪਾਦਿਕ ਡਾ. ਰਤਨ ਸਿੰਘ ਜਗੀ: ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ ਪਟਿਆਲਾ)

ਇਸ ਦਾ ਮੂਲ ਕਾਰਨ ਪ੍ਰੋ. ਸਾਹਿਬ ਸਿੰਘ ਜੀ, ਜਾਪੁ ਸਾਹਿਬ ਸਵੱਈਏ, ਚੌਪਈ ਸਟੀਕ ਦੇ ਮੁੱਖ ਬੰਦ ਵਿਚ ਇੰਜ ਲਿਖਦੇ ਹਨ।

"ਗੁਰੂ ਨਾਨਕ ਦੇਵ ਜੀ ਦੀ ਸ਼ਾਂਤ ਰਸ ਬਾਣੀ ਨੇ ਲੋਕਾਂ ਨੂੰ ਵਿਕਾਰਾਂ ਵਲੋਂ ਹਟਾਇਆ। ਪਰ ਉਹ ਹਿਰਦਾ ਸਦਾ ਪਵਿੱਤ੍ਰ ਨਹੀਂ ਰਹਿ ਸਕਦਾ ਜਿਸ ਵਿਚ ਜੋਸ਼ ਦਾ ਹੁਲਾਰਾ ਨਹੀਂ, ਉਹ ਗੁਣ ਜੀਊ ਨਹੀਂ ਸਕਦਾ ਜੋ ਉਤਸ਼ਾਹ ਨਹੀਂ ਪੈਦਾ ਕਰਦਾ। ਕਾਦਿਰ ਦੀ ਸੁੰਦਰਤਾ ਦੇ ਦੋ ਪਹਿਲੂ ਹਨ : ਇਕ ਹੈ 'ਜਮਾਲ" (ਕੋਮਲ ਸੁੰਦਰਤਾ) ਤੇ ਦੂਜਾ ਹੈ

ਜਲਾਲ। ਤਿਆਗ, ਪਿਆਰ, ਦਇਆ ਤੇ ਸੰਤੋਖ ਆਦਿਕ। ਮਨੁੱਖਾ ਜੀਵਨ ਦੀ ਕੋਮਲ ਸੁੰਦਰਤਾ ਹੈ, ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਪੈਦਾ ਕੀਤਾ। ਇਸ ਜਮਾਲ ਨੂੰ ਜਿਉਂਦਾ ਰੱਖਣ ਲਈ "ਜਲਾਲ" ਦੀ ਲੋੜ ਸੀ, ਇਹ ਕੰਮ "ਵਰਿਆਮ ਮਰਦ" ਗੁਰੂ ਗੋਬਿੰਦ ਸਿੰਘ ਜੀ ਦੇ ਹਿੱਸੇ ਆਇਆ। ਲੁਤਫ਼ ਇਹ ਹੈ ਕਿ ਇਨ੍ਹਾਂ ਦੀ "ਬਾਣੀ" ਵਿਚ ਪ੍ਰਮਾਤਮਾ ਦੀ ਹੀ ਸਿਫ਼ਤ ਸਲਾਹ ਹੈ, ਪਰ ਲਫ਼ਜ਼ ਅਜਿਹੇ ਵਰਤੇ ਹਨ ਕਿ ਬੀਰ-ਰਸ ਹੁਲਾਰੇ ਵਿਚ ਆਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਰਾਗਾਂ ਵਿਚ ਵੰਡੀ ਹੋਈ ਹੈ; ਪਰ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵੱਖੋ-ਵੱਖਰੇ 'ਛੰਦਾਂ' ਅਨੁਸਾਰ ਵੰਡੀ ਹੋਈ ਹੈ, ਜੋ ਬੀਰ-ਰਸ ਪੈਦਾ ਕਰਨ ਵਿਚ ਸਹਾਈ ਹੁੰਦੇ ਹਨ, ਵੇਖੋ 'ਬਚਿਤ੍ਰ ਨਾਟਕ' ਵਿਚ ਪ੍ਰਮਾਤਮਾ ਨੂੰ ਤੇਗ ਰੂਪ ਆਖ ਕੇ ਐਸੇ ਲਫ਼ਜ਼ਾਂ ਤੇ ਛੰਦਾ ਵਿਚ ਨਮਸ਼ਕਾਰ ਕਰਦੇ ਹਨ ਕਿ ਚਿਤ ਵਿਚ ਜੋਸ਼ ਆ ਕੇ ਮਾਨੋ ਨੱਚ ਉਠਦਾ ਹੈ:

**ਖਗ ਖੰਡ ਬਿਹੰਡੇ ਖਲ ਦਲ ਖੰਡੰ, ਅਤਿ ਰਣ ਮੰਡੰ ਬਰਬੰਡੰ ॥**
**ਭੁਜ ਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ ਭਾਨ ਪ੍ਰਭੰ ॥**
**ਸੁਖ ਸੰਤਾ ਕਰਣੰ, ਦੁਰਮਤ ਦਰਣੰ, ਕਿਲਵਿਖ ਹਰਣੰ, ਅਸਿ ਸਰਣੰ ॥**
**ਜੈ ਜੈ ਜਗ-ਕਾਰਣ, ਸ੍ਰਿਸ਼ਟ-ਉਬਾਰਣ, ਮਮ ਪ੍ਰਿਤਪਾਰਣ ਜੈ ਤੇਗੰ ॥੨॥**

ਸ਼ਾਇਦ ਇਨ੍ਹਾਂ ਹੀ ਦੋ ਕਾਰਨਾ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਵੱਖਰਾ ਹੀ ਰਹਿਣ ਦਿੱਤਾ।

ਇਸੇ ਪੁਸਤਕ ਦੇ ਪੰਨਾ ੯ 'ਤੇ ਪ੍ਰੋਫੈਸਰ ਸਾਹਿਬ ਸਿੰਘ ਜੀ ਲਿਖਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਰਿਆਸਤ ਨਾਹਨ ਵਿਚ ਸੰਨ ੧੬੮੪ ਈਸਵੀ ਵਿਚ ਗਏ ਸਨ ਤੇ ਉਥੇ ਤਿੰਨ ਸਾਲ ਰਹੇ। ਉਨ੍ਹੀਂ ਹੀ ਦਿਨੀਂ (੧੬੮੪-੮੭) ਉਸ ਰਿਆਸਤ ਵਿਚ ਜਮਨਾ ਨਦੀ ਦੇ ਕੰਢੇ ਦੀ ਇਕਾਂਤ ਵਿਚ 'ਜਾਪ ਸਾਹਿਬ', 'ਸਵੱਈਏ' ਅਤੇ 'ਅਕਾਲ ਉਸਤਤਿ' ਆਦਿ ਬਾਣੀਆਂ ਉਚਾਰੀਆਂ ਗਈਆਂ। 'ਜਾਪ ਸਾਹਿਬ' ਅਤੇ 'ਸਵੱਈਏ' ਰੋਜ਼ਾਨਾ ਪਾਠ ਵਿਚ ਸ਼ਾਮਲ ਹੋਣ ਵਾਲੀਆਂ ਬਾਣੀਆਂ ਹੋਣ ਕਰਕੇ ਬਹੁਤ ਸਿੱਖਾਂ ਨੂੰ ਇਹ ਜ਼ਬਾਨੀ ਯਾਦ ਹੋ ਗਈਆਂ ਅਤੇ 'ਅੰਮ੍ਰਿਤ' ਤਿਆਰ ਹੋਣ ਦੇ ਸਮੇਂ ਸਾਧਾਰਨ ਤੌਰ 'ਤੇ ਹੀ ਬਥੇਰੇ ਐਸੇ ਸਿੱਖ ਮਿਲ ਸਕੇ ਜਿਨ੍ਹਾਂ ਨੂੰ ਇਹ ਜ਼ੁਬਾਨੀ ਕੰਠ ਸਨ।

(ਜਾਪ ਸਾਹਿਬ, ਸਵੱਈਏ, ਚੌਪਈ ਸਟੀਕ, ਪ੍ਰੋ. ਸਾਹਿਬ ਸਿੰਘ ਡੀ. ਲਿਟ. ਪ੍ਰਕਾਸ਼ਕ ਸਿੰਘ ਬਰਦਰਜ਼, ਮਾਈ ਸੇਵਾ ਅੰਮ੍ਰਿਤਸਰ ਸਤਵੀਂ ਛਾਪ ੧੯੭੭)

ਇਕ ਪਾਸੇ ਪੰਥ ਪ੍ਰਵਾਨਤ ਹਸਤੀ, ਪ੍ਰੋ. ਸਾਹਿਬ ਸਿੰਘ ਜੀ ਦੇ ਦਸਮੇਸ਼ ਪਿਤਾ ਦੀ ਬਾਣੀ ਬਾਰੇ ਇਹ ਵਿਚਾਰ ਹਨ ਅਤੇ ਦੂਸਰੇ ਪਾਸੇ ਅੱਠਵੀਂ ਪਾਸ ਅਖੌਤੀ ਪ੍ਰੋ. ਇੰਦਰ ਸਿੰਘ ਘੱਗਾ, ਸ੍ਰ. ਦਲਬੀਰ ਸਿੰਘ ਐਮ. ਐਸ. ਸੀ. (ਦਿੱਲੀ) ਕਹਿ ਰਹੇ ਹਨ ਕਿ ਜਾਪ ਸਾਹਿਬ ਸ਼ਿਵ ਪੁਰਾਣ ਵਿਚੋਂ ਲਿਆ ਗਿਆ ਹੈ। ਪਾਠਕ ਆਪ ਹੀ ਨਿਰਣਾ ਕਰਨ ਕਿ ਕਿਸ ਦੀ ਗੱਲ ਮੰਨਣਯੋਗ ਹੈ।

'ਬ੍ਰਿਪਨ ਕੀ ਰੀਤ ਤੋਂ ਸੱਚ ਦਾ ਮਾਰਗ ਦੇ ਕਰਤਾ, ਸਿੱਖ ਮਿਸ਼ਨਰੀ ਕਾਲਜ ਦੇ ਸੰਚਾਲਕ ਪ੍ਰਿੰ. ਹਰਭਜਨ ਸਿੰਘ ਅਤੇ ਹੋਰ ਉਨ੍ਹਾਂ ਸਾਰਿਆਂ ਨੂੰ ਜੋ ਡੰਕੇ ਦੀ ਚੋਟ ਨਾਲ ਆਖਦੇ ਹਨ ਕਿ "ਅਸੀਂ ਕੇਵਲ ਪ੍ਰੋ. ਸਾਹਿਬ ਜੀ ਨੂੰ ਹੀ ਮੰਨਦੇ ਹਾਂ", ਇਨ੍ਹਾਂ ਸਾਰਿਆਂ ਨੂੰ ਆਪਣੀ ਸੋਚ ਬਦਲਨੀ ਚਾਹੀਦੀ ਹੈ ਤਾਂ ਜੋ ਇਸ ਮੁੱਦੇ ਤੇ ਪੰਥ ਵਿਚ ਵੰਡੀਆਂ ਨਾ ਪੈ ਸਕਣ।

**ਪ੍ਰਸ਼ਨ 7. : ਕੀ ਉਹ ਕੋਈ ਵੀ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ ਭਾਵੇਂ ਗੁਰੂ ਕ੍ਰਿਤ ਹੀ ਹੋਵੇ, ਬਾਣੀ ਕਹਿਣਾ ਅਤੇ ਮੱਥੇ ਟੇਕਣਾ ਜਾਇਜ਼ ਹੈ?**

**ਉੱਤਰ** : ਦਸਮ ਗ੍ਰੰਥ ਵਿਰੋਧੀ ਮਾਨਸਿਕਤਾ ਲਈ ਨਾਜਾਇਜ਼ ਹੈ। ਪਰ ਸ਼ਰਧਾਵਾਨ, ਗੁਰੂ ਪਿਆਰ ਵਾਲਿਆਂ ਗੁਰਸਿੱਖਾਂ ਲਈ, ਗੁਰੂ ਕਰ ਕਮਲਾਂ ਦਾ ਲਿਖਿਆ ਕਾਗਜ਼ ਦਾ ਟੁਕੜਾ (ਹੁਕਮਨਾਮਾ) ਭੀ ਪੂਜਣਯੋਗ ਹੈ। ਇਤਿਹਾਸ ਗਵਾਹ ਹੈ ਕਿ ਜਦ ਗੁਰੂ ਸਾਹਿਬ ਦਾ ਹੁਕਮਨਾਮਾ ਲੈ ਕੇ ਸਿੱਖ ਕਿਸੇ ਸੰਗਤ ਵਿਚ ਜਾਂਦਾ ਸੀ ਤਾਂ ਜਿਸ ਦੇ ਨਾਉਂ ਹੁਕਮਨਾਮਾ ਹੁੰਦਾ ਸੀ, ਪਹਿਲਾਂ ਉਹ ਉਸਨੂੰ ਸਿਰ 'ਤੇ ਰੱਖਦਾ ਸੀ। ਮੱਥੇ ਨਾਲ ਲਾ ਕੇ ਮੱਥਾ ਟੇਕਦਾ ਸੀ ਅਤੇ ਹੁਕਮਨਾਮਾ ਲਿਆਉਣ ਵਾਲੇ ਦੀ ਆਪਣੀ ਵਿੱਤ ਅਨੁਸਾਰ ਆਦਰ ਮਾਣ ਕਰ ਕੇ ਹੁਕਮਨਾਮਾ ਆਪ ਪੜ੍ਹ ਕੇ ਸੰਗਤ ਨੂੰ ਸੁਣਾਉਂਦਾ ਸੀ।

ਗੁਰੂ ਕੇ ਪਿਆਰ ਵਾਲੇ ਸਿੱਖ ਹੁਣ ਭੀ ਗੁਰੂ ਦੀਆਂ ਨਿਸ਼ਾਨੀਆਂ, ਅਸਤਰ, ਬਸਤਰ ਅਤੇ ਸ਼ਸਤਰਾਂ ਦੇ ਦਰਸ਼ਨ ਕਰਕੇ ਨਿਹਾਲ ਹੁੰਦੇ ਹਨ ਅਤੇ ਸਿਜਦਾ ਕਰਦੇ ਹਨ। ਤਖ਼ਤ ਸਾਹਿਬਾਂ ਤੇ ਜਦ ਦੀਵਾਨ ਦੀ ਸਮਾਪਤੀ ਤੇ ਗੁਰੂ

ਸਾਹਿਬਾਂ ਦੇ ਸ਼ਸ਼ਤਰਾਂ ਦੇ ਦਰਸ਼ਨ ਕਰਾਏ ਜਾਂਦੇ ਹਨ ਤਾਂ ਗੁਰੂ ਕੇ ਪਿਆਰ ਵਾਲੇ ਸਿੱਖਾਂ ਦੀਆਂ ਅੱਖਾਂ ਵਿਚੋਂ ਆਪ ਮੁਹਾਰੇ ਪਿਆਰ ਦੇ ਹੰਝੂ ਅਸੀਂ ਕਿਰਦੇ ਦੇਖੇ ਹਨ।

ਆਪਣੇ ਪ੍ਰੇਮੀ ਜਾਂ ਪ੍ਰੇਮਿਕਾ ਦੀ ਨਿਸ਼ਾਨੀ, ਕੋਈ ਰੁਮਾਲ ਜਾਂ ਹੋਰ ਚੀਜ਼ ਤਾਂ ਕਾਮਰੇਡ ਭੀ ਪਿਆਰ ਨਾਲ ਚੁੰਮਦੇ ਹਨ, ਪਰ ਇਕ ਸਾਡੇ ਮਿਸ਼ਨਰੀ ਹਨ ਜੋ ਕਹਿੰਦੇ ਹਨ ਹਥਿਆਰ ਨੂੰ ਮੱਥਾ ਟੇਕਣਾ ਬ੍ਰਾਹਮਣਵਾਦ ਹੈ।

**ਪ੍ਰਸ਼ਨ 8. ਕੀ ਗੁਰੂ ਸਾਹਿਬ ਦੀਆਂ ਲਿਖਤਾਂ ਵਿਚੋਂ ਕਿਤੇ ਮਿਲਦਾ ਹੈ ਕਿ ਖੰਡਾ ਪਾਹੁਲ ਛਕਾਉਣ ਵੇਲੇ ਕਿਹੜੀਆਂ ਬਾਣੀਆਂ ਪੜ੍ਹੀਆਂ ਗਈਆਂ ਸਨ। ਜਾਂ ਕੋਈ ਹੋਰ ਪ੍ਰਮਾਣੀਕ ਸਬੂਤ ਹੈ ਜਿਸ ਤੋਂ ਇਸ ਦੀ ਪੁਸ਼ਟੀ ਹੁੰਦੀ ਹੋਵੇ।**

**ਉੱਤਰ** : ਹੁਣ ਤਾਂ ਗੱਲ ਬਹੁਤ ਅੱਗੇ ਵਧ ਗਈ। ਬ੍ਰਿਪਨ ਕੀ ਰੀਤ ਤੋ ਸਚ ਦਾ ਮਾਰਗ' ਦਾ ਕਰਤਾ ਤਾਂ ਕਹਿੰਦਾ ਹੈ ਕਿ ਨਿਤਨੇਮ ਕਰਨ ਦੀ ਲੋੜ ਹੀ ਕੋਈ ਨਹੀਂ ਕਿਉਂਕਿ :

"ਨਿਤਨੇਮ ਦੀ ਬਾਣੀ ਨੂੰ ਮਾਨਤਾ ਦੇਣ ਨਾਲ ਬਾਕੀ ਬਾਣੀ ਦੀ ਹੇਠੀ ਹੁੰਦੀ ਹੈ।" (ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ ਭਾਗ ਪੰਜਵਾਂ ਪੰਨਾ ੧੫")

ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੇ ਜੀਵਨ ਕਾਲ ਵਿਚ ਸਿੱਖ ਦਾ ਨਿਤਨੇਮ ਕੀ ਸੀ ਇਸ ਦਾ ਨਿਰਣਾ ਭਾਈ ਗੁਰਦਾਸ ਦੀਆਂ ਵਾਰਾਂ ਤੋਂ ਪਤਾ ਚਲਦਾ ਹੈ।

**ਬਾਬਾ ਆਇਆ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ॥**
**ਪਹਿਰ ਸੰਸਾਰੀ ਕੱਪੜੇ ਮੰਜੀ ਬੈਠ ਕੀਆ ਅਵਤਾਰਾ।**
**ਉਲਟੀ ਗੰਗਾ ਵਹਾਇਓਨ ਗੁਰ ਅੰਗਦ ਸਿਰ ਉੱਪਰ ਧਾਰਾ।**
**ਪੁਤ੍ਰੀ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ।**
**ਬਾਣੀ ਮੁਖਹੁ ਉਚਾਰੀਐ ਹੁਇ ਰੁਸ਼ਨਾਈ ਮਿਟੈ ਅੰਧਾਰਾ।**
**ਗਯਾਨ ਗੋਸ਼ਟ ਚਰਚਾ ਸਦਾ ਅਨਹਦ ਸਬਦ ਉਠੇ ਧੁਨਿਕਾਰਾ।**
**ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ।**
**ਗੁਰਮੁਖ ਭਾਗ ਅਥਰਬਣ ਤਾਰਾ। ਵਾਰ ੧੫ : ਪਉ ੩੮**

ਭਾਵ ਅੰਮ੍ਰਿਤ ਵੇਲੇ ਜਪੁਜੀ ਸਾਹਿਬ ਦਾ ਪਾਠ, ਸ਼ਾਮ ਨੂੰ ਸੋ ਦਰ ਵਾਲੇ ਸ਼ਬਦ, ਰਾਤ ਸਮੇਂ ਆਰਤੀ ਦਾ ਇਕ ਸ਼ਬਦ ਦਾ ਨਿਤਨੇਮ ਸੀ।

ਇਸ ਤੋਂ ਅੱਗੇ ਜਿਸ ਤਰ੍ਹਾਂ ਗੁਰੂਜੋਤ ਦੇ ਮਹਲ ਵਧਦੇ ਗਏ ਇਹ ਨਿਤਨੇਮ ਵਧਦਾ ਗਿਆ ਅਤੇ ਪੰਚਮ ਪਿਤਾ ਵੇਲੇ ਜੋ ਗੁਰੂ ਘਰ ਦੀ ਮਰਯਾਦਾ ਅਨੁਸਾਰ ਨਿਤਨੇਮ ਸੀ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਨਿਰਧਾਰਤ ਬਾਣੀ, ਸ੍ਰੀ ਰਾਗ ਤੋਂ ਪਹਿਲਾਂ ਦਰਜ ਕੀਤਾ ਗਿਆ ਹੈ ਅਤੇ ਇਹ ਮਰਯਾਦਾ ਗੁਰੂ ਤੇਗ਼ ਬਹਾਦਰ ਸਾਹਿਬ ਤੱਕ ਚਲਦੀ ਗਈ।

ਜੇ ਗੁਰੂ ਨਾਨਕ ਦੇਵ ਮਹਾਰਾਜ ਦੇ ਸਮੇਂ ਦੇ ਨਿਤਨੇਮ ਵਿਚ ਅਗਲੇ ਗੁਰੂ ਸਾਹਿਬ ਵਾਧਾ ਕਰ ਸਕਦੇ ਹਨ ਤਾਂ ਦਸਮੇਸ਼ ਪਿਤਾ ਦੇ ਕੀਤੇ ਵਾਧੇ ਤੇ ਪ੍ਰਸ਼ਨਚਿੰਨ੍ਹ ਲਗਾਉਣੇ ਵਾਜਬ ਹਨ ? ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਵਿਚ ਕਿਤੇ ਦਰਜ ਮਿਲਦਾ ਹੈ ਕਿ ਸਿੱਖ ਦਾ ਰੋਜ਼ ਦਾ ਨਿਤਨੇਮ ਕੀ ਹੋਵੇਗਾ। ਫਿਰ ਇਹੀ ਸਵਾਲ ਦਸਮੇਸ਼ ਜੀ ਤੇ ਕਿਉਂ ਉਠਾਇਆ ਜਾਂਦਾ ਹੈ ? ਜਾਂ ਕਿ ਦਸਮੇਸ਼ ਪਿਤਾ 'ਸਪੋਕਸਮੈਨ' ਦੇ ਨਾਮ ਦੀ ਕੀਤੀ ਵਸੀਅਤ ਵਿਚ ਇਹ ਬਾਣੀਆਂ ਕਿਉਂ ਨਹੀਂ ਲਿਖ ਗਏ ?

ਸਵਾਇ ਸਿੱਖੀ ਭੇਸ ਵਾਲੇ ਕਾਮਰੇਡਾਂ ਤੋਂ, ਤਕਰੀਬਨ ਸਭ ਨੇ ਰਹਿਤ ਮਰਯਾਦਾ ਨਾਲ ਤਿਆਰ ਕੀਤੀ ਖੰਡਾ ਪਹੁਲ ਪੰਜਾਂ ਪਿਆਰਿਆਂ ਤੋਂ ਛਕੀ ਹੈ, ਜਿਸ ਨੂੰ ਗੁਰੂ ਸਰੂਪ ਪ੍ਰਵਾਨਿਆ ਗਿਆ ਹੈ। ਕੀ ਆਪਣੇ ਅੰਮ੍ਰਿਤ ਦਾਤਾ ਤੇ ਸ਼ੱਕ ਕਰਨਾ ਅਕ੍ਰਿਤਘਣਤਾ ਨਹੀਂ, ਧੋਖਾ, ਬੇਈਮਾਨੀ ਅਤੇ ਬਗਾਵਤ ਨਹੀਂ ?

ਸੰਸਾਰ ਵਿਚ ਕਿਸੇ ਧਰਮ ਦੇ ਪੈਰੋਕਾਰਾਂ ਨੇ ਹਜ਼ਾਰਾਂ ਸਾਲ ਪੁਰਾਣੇ ਧਾਰਮਿਕ ਆਗੂਆਂ 'ਤੇ ਅਜਿਹੇ ਇਲਜ਼ਾਮ ਨਹੀਂ ਲਗਾਏ ਜੋ ਅੱਜ ਕੱਲ੍ਹ ਅਖੌਤੀ ਮਿਸ਼ਨਰੀ ਕਾਲਜਾਂ ਦੇ ਚੰਡੇ, ਸਵਾਲ ਉਠਾ ਰਹੇ ਹਨ। ਸਪੋਕਸਮੈਨ ਜਾਂ ਸ੍ਰ. ਗੁਰਤੇਜ ਸਿੰਘ, ਜਿਨ੍ਹਾਂ ਨੇ ਆਪ ਹੀ ਅੰਮ੍ਰਿਤ ਨਹੀਂ ਛਕਿਆ, ਉਸ ਨੂੰ ਇਸ ਵਿਸ਼ੇ 'ਤੇ ਬੋਲਣ ਦਾ ਕੀ ਹੱਕ ਹੈ ? ਅਤੇ ਅਸੀਂ ਕਿਉਂ ਉਸ ਨੂੰ ਪੁੱਛੀਏ ? ਇਨ੍ਹਾਂ ਨਿਗੁਰਿਆਂ ਨੂੰ ਪੁੱਛਣ ਵਾਲੇ ਭੀ ਨਿਗੁਰਿਆਂ ਤੋਂ ਵੱਧ ਭ੍ਰਿਸ਼ਟੇ ਹੋਏ ਹਨ।

**ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨ॥ ਅੰਗ ੨੩੩**

ਲਿਖਤੀ ਪ੍ਰਮਾਣ ਲਈ ਇਹ ਵਿਚਾਰ ਹੈ ਕਿ ਭਾਈ ਨੰਦ ਲਾਲ, ਭਾਈ ਦਇਆ ਸਿੰਘ, ਭਾਈ ਚਉਪਾ ਸਿੰਘ ਆਦਿ ਰਚਿਤ ਤਕਰੀਬਨ ਸਾਰੇ ਰਹਿਤ ਨਾਮਿਆਂ ਵਿਚ, ਜਪੁ, ਜਾਪੁ ਰਹਿਰਾਸ ਅਤੇ ਸੋਹਿਲੇ ਦੀ ਬਾਣੀ ਨਿਤਨੇਮ ਕਰਨ ਦੀ ਪੁਸ਼ਟੀ ਹੁੰਦੀ ਹੈ। ਭਾਈ ਜੈਤਾ ਜੀ (ਭਾਈ ਜੀਵਨ ਸਿੰਘ) ਜੀ ਦੀ ਲਿਖੀ ਪੋਥੀ ਵਿਚ ਪੂਰਨ ਤੌਰ 'ਤੇ ਸਹੀ ਬਾਣੀਆਂ ਦਾ ਉਲੇਖ ਹੈ ਜਿਨ੍ਹਾਂ ਨੂੰ ਪੜ੍ਹਕੇ ਦਰਮੇਸ਼ ਪਿਤਾ ਵੇਲੇ ਖੰਡਾ ਪਹੁਲ ਤਿਆਰ ਕੀਤੀ ਸੀ।

**ਜਪੁ ਕੋ ਪਾਠ ਕਰਹਿ ਸੰਗ ਤਿਹ ਸਿਖ, ਪਾਤਰ ਦੂਸਰ ਹਾਥ ਧਰੀਜੈ।**
**ਪਾਂਚਹੁ ਮਹਿ ਚਾਰ ਸੁ ਹੋਵਹਿ ਅਵਰ ਜੋਇ ਪਾਤਰ ਊਪਰ ਹਾਥ ਧਰੀਜੈ॥**
**ਆਪਨ ਆਪਨ ਬਾਰ ਯੇ ਪਾਂਚਹੁ, ਪਾਂਚ ਹੀ ਬਾਣੀ ਕੋ ਪਾਠ ਪੜ੍ਹੀਜੈ।**
**ਜਪੁ, ਜਾਪੁ, ਸਵੈਯੈ, ਚੌਪਈ, ਆਨੰਦ ਕੋ ਪਾਠ ਸੋ ਪਾਹੁਲ ਤਿਆਰ ਕਰੀਜੈ॥**
**ਪਾਚੋ ਚੁਲੈ ਮੁਖ ਪਾਵਹਿ ਜੁ ਯਾਚਕ, ਏਤ ਹੀ ਨੇਤਰ ਕੇਸ ਪਵੀਜੈ।**

(ਭਾਈ ਜੈਤਾ ਜੀ ਜੀਵਨ ਤੇ ਰਚਨਾ ਕ੍ਰਿਤ ਡਾ. ਗੁਰਮੁਖ ਸਿੰਘ, ਪ੍ਰਕਾਸ਼ਕ ਪੰ. ਯੂ. ਪਟਿਆਲਾ, ਪੰਨਾ ੬੫)

ਇਸੇ ਤਰ੍ਹਾਂ ਭਾਈ ਸਰੂਪ ਸਿੰਘ ਕੌਸ਼ਿਕ ਦੀ ਲਿਖਤ ਗੁਰੂ ਕੀਆਂ ਸਾਖੀਆਂ ਸੰਪਾਦਿਕ ਪਿਆਰਾ ਸਿੰਘ ਪਦਮ, ਪ੍ਰਕਾਸ਼ਕ ਸਿੰਘ ਬ੍ਰਦਰਜ਼ ਸਾਲ 2003 ਦੇ ਪੰਨਾ 123 ਤੇ "ਸਾਖੀ ਖੰਡਾ ਪਾਹੁਲ ਦੇਨੇ ਕੀ ਚਾਲੀ' ਵਿਚ ਇਸ ਤਰ੍ਹਾਂ ਦਰਜ ਹੈ :

"ਪ੍ਰਿਥਮੇ ਸ੍ਰੀ ਜਪੁਜੀ ਸਾਹਿਬ ਕਾ ਪਾਠ ਕੀਆਂ। ਮਾਤਾ 'ਸਾਹਿਬ' ਨੇ ਭਾਈ ਕ੍ਰਿਪਾ ਰਾਮ ਸੇ ਪੂਛਾ ਕਿ ਗੁਰੂ ਜੀ ਕਿਆ ਕਰ ਰਹੇ ਹੈਂ? ਇਨ੍ਹੇ ਅਗੇ ਬਤਾਇਆ ਮਾਤਾ ਜੀ! ਗੁਰੂ ਜੀ ਸਿੱਖੋਂ ਕੇ ਦੇਣ ਕੇ ਲੀਏ ਖਾਂਡੇ ਦੀ ਪਾਹੁਲ ਤਿਆਰ ਕਰ ਰਹੇ ਹੈਂ, ਮਾਤਾ ਜੀ ਇਤਨਾ ਸੁਨ ਕਰ ਵੈਰਾਗ ਮੇ ਆਇ ਗਈ। ਉਸੀ ਸਮੇਂ ਝੋਲੀ ਮੇ ਪਤਾਸੇ ਪਾਇ ਗੁਰ ਦਰਬਾਰ ਮੇ ਆਇ ਗਈ। ਪ੍ਰਿਥਮੇ ਇਸੇ ਸਤਿਗੁਰਾਂ ਕੋ ਸੀਸ ਨਿਵਾਇ ਕਰ ਝੋਲੀ ਮੇ ਸੇ ਪਤਾਸੇ ਬਾਟੇ ਬੀਚ ਮੇਂ ਪਾਇ ਦੀਏ। ਅੰਤਰਯਾਮੀ ਸਤਿਗੁਰਾਂ ਇਨ ਕੀ ਤਰਫ਼ ਨਹੀਂ ਦੇਖਾ, ਮਨ ਬਿਰਤੀ ਇਕਾਗਰ ਕਰੀ ਸ੍ਰੀ ਜਪੁਜੀ ਕਾ ਪਾਠ ਕਰੀ ਗਏ। ਉਪਰੰਤ ਜਾਪ, ਸਵੈਯੈ, ਚੌਪਈ ਕਾ ਉਚਾਰਣ ਕਰ ਸ੍ਰੀ ਅਨੰਦ ਸਾਹਿਬ ਕਾ ਪਾਠ ਕੀਆ। ਬਾਟਾ ਤਿਆਰ ਹੋਇ ਜਾਨੇ ਕੇ ਬਾਦ ਖਲੇ ਹੋਇ ਅਰਦਾਸ ਕੀ, ਅੰਤਮ "ਤੇਰੇ ਭਾਣੇ ਸਰਬਤ ਕਾ ਭਲਾ" ਕਹਿ ਕੇ ਫਤੇ ਗਜਾਈ ਤੇ ਜੈਕਾਰਾ ਛੋਰਾ।"

**ਪ੍ਰਸ਼ਨ 8. ਕੀ ਕੋਈ ਪ੍ਰਮਾਣ ਹੈ ਕਿ ਦਸਮ ਗ੍ਰੰਥ ਕਦੋਂ ਅਤੇ ਕਿਥੇ ਬਣਿਆ।**

**ਉਤਰ** : ਸ੍ਰੀ ਦਸਮ ਗ੍ਰੰਥ ਸਾਹਿਬ ਦੇ ਅੱਡ ਅੱਡ ਭਾਗ ਵੱਖਰੇ-ਵੱਖਰੇ ਅਸਥਾਨਾਂ ਤੇ ਦਸ਼ਮੇਸ਼ ਪਿਤਾ ਨੇ ਲਿਖੇ ਨਾਲ ਹੀ ਗੁਰੂ ਸਾਹਿਬ ਨੇ ਇਨ੍ਹਾਂ ਦੇ ਲਿਖਣ ਅਸਥਾਨ ਤੋਂ ਇਲਾਵਾ ਸਬੰਤ 'ਤੇ ਥਿਤ ਵਾਰ ਭੀ ਕਲਮ ਬੰਦ ਕੀਤੇ ਹਨ। ਇਨ੍ਹਾਂ ਵਿਚੋਂ ਕੁਝ ਪ੍ਰਮਾਣ ਇਹ ਹਨ :

(1) ਕ੍ਰਿਸ਼ਨਾ ਅਵਤਾਰ ਦੀ ਸਮਾਪਤੀ ਤੇ ਗੁਰੂ ਸਾਹਿਬ ਨੇ ਲਿਖਿਆ ਹੈ :

**ਸਤਰਾ ਸੈ ਪੈਂਤਾਲ ਮੈ ਸਾਵਨ ਸੁਦਿ ਤਿਥ ਦੀਪ॥**
**ਨਗਰ ਪਾਵਟਾ ਸੁਭ ਕਰਨ ਜਮਨਾ ਬਹੈ ਸਮੀਪ॥ (ਦ. ਗ. ਕ੍ਰਿਸ਼ਨਾਵਤਾਰ ੨੪੨੦)**

(2.) ਇਸੇ ਦੇ ਪਹਿਲੇ ਭਾਗ ਦੀ ਸਮਾਪਤੀ ਤੇ ਗੁਰੂ ਸਾਹਿਬ ਨੇ ਇਹ ਲਿਖਿਆ ਹੈ :

**ਸਤੁਰ ਸੈਂ ਚੁਤਾਵਲ ਮੈਂ ਸਾਵਨ ਸੁਦਿ ਬੁਧਵਾਰ**
**ਨਗਰ ਪਾਂਵਟਾ ਮੋ ਤੁਮੋ ਰਚਿਯੋਗ ਗ੍ਰੰਥ ਸੁਧਾਰ॥**

ਭਾਵ ਕ੍ਰਿਸ਼ਨਾ ਅਵਤਾਰ ਦਾ ਇਕ ਭਾਗ ਬਿ. ਸੰਬਤ ੧੭੪੪ ਦੇ ਸਾਵਨ ਦੇ ਮਹੀਨੇ ਬੁੱਧਵਾਰ, ਪਾਉਂਟਾ ਨਗਰ ਵਿਚ ਸਮਾਪਤ ਹੋਇਆ ਬਾਕੀ ਦਾ ਭਾਗ ਬਿ. ਸੰ. ੧੭੪੫ ਸਾਵਨ ਦੇ ਮਹੀਨੇ (ਇਕ ਸਾਲ ਵਿਚ) ਪਾਉਂਟੇ ਹੀ ਪੂਰਾ ਕੀਤਾ ਜੋ ਜਮਨਾ ਦਾ ਕੰਢੇ 'ਤੇ ਹੈ।

**(3.) ਸੰਬਤ ਸਤਰ ਸਹਿਸ ਭਣਿਜੈ॥ ਅਰਧ ਸਹਿਸ ਫੁਨਿ ਤੀਨ ਕਹਿਜੈ॥**
**ਭਾਦਵ ਸੁਦੀ ਅਸ਼ਟਮੀ ਰਵਿ ਵਾਰਾ॥ ਤੀਰ ਸਤੁਦ੍ਰਵ ਗ੍ਰੰਥ ਸੁਧਾਰਾ॥ (ਚਰਿਤ੍ਰ ੪੦੫)**

ਅਰਥ : ਸੰਬਤ ਸਤਰਾਂ ਸੌ ਵਿਚ ਅਧਾ ਹੋਰ ਅਤੇ ਫਿਰ ਤਿਨ ਹਰੋ ਭਾਵ ੧੭੦੦+੫੦+੩=੧੭੫੩ ਵਿਚ ਭਾਦੋਂ ਮਹੀਨੇ ਦੀ ਅਠਵੀਂ ਥਿਤ ਐਤਵਾਰ ਵਾਲੇ ਦਿਨ ਸਤਲੁਜ ਦੇ ਕੰਢੇ (ਬਿਭੌਰ ਸਾਹਿਬ) ਦੇ ਅਸਥਾਨ ਤੇ ਚਰਿਤ੍ਰੋਪਾਖਾਯਾਨ ਦੇ ੪੦੪ ਚਰਿਤ੍ਰ ਵਾਲਾ ਭਾਗ ਸਮਾਪਤ ਕੀਤਾ।

**(4.) ਸੰਮਤ ਸਤੁਰ ਸਹਸ ਪਚਾਵਨ॥**
**ਹਾੜ ਵਦੀ ਪ੍ਰਿਥਮ ਸੁਖ ਦਾਵਨ॥**

**ਨੇਤ੍ਰ ਤੁੰਗ ਕੇ ਚਰਨ ਤਲ ਸਤੁਦ੍ਰਵ ਤੀਰ ਤਰੰਗ॥**

**ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ॥ (ਰਾਮਾਵਤਾਰ)**

ਭਾਵ ਸੰਬਤ ੧੭੫੫ ਵਿਚ ਹਾੜ ਦੇ ਮਹੀਨੇ ਦੀ ਚਾਨਣ ਪੱਖ ਦੀ ਏਕਮ ਨੇਤ੍ਰ ਤੁੰਗ (ਨੈਣਾ ਦੇਵੀ) ਟਿਲੇ ਹੇਠਾਂ ਸਤਲੁਜ ਨਦੀ ਦੇ ਕੰਢੇ ਭਗਵਤ ਪੁਰਾਨ ਵਿਚੋਂ ਰਾਮਾਵਤਾਰ ਦੀ ਕਥਾ ਦਾ ਪ੍ਰਸੰਗ ਪੂਰਾ ਕੀਤਾ।

ਭਾਈ ਮਨੀ ਸਿੰਘ ਜੀ ਦੇ ਸਪੁਤਰ ਭਾਈ ਦੇਸਾ ਸਿੰਘ ਜੀ ਰਚਿਤ ਰਹਿਤਨਾਮੇ ਵਿਚ ਇੰਜ ਦਰਜ ਹੈ :

**ਸੁਨਹੁ ਸਿੰਘ ਇਕ ਬਚਨ ਹਮਾਰਾ॥**

**ਪ੍ਰਥਮੈ ਹਮ ਨੇ ਜਾਪ ਉਚਾਰਾ॥**

**ਪੁਨ ਅਕਾਲ ਉਸਤਤਿ ਜੋ ਕਹੀ। ਬੇਦ ਸਮਾਨ ਪਾਠ ਜੇ ਅਹੀ।**

**ਪੁਨ ਬਚਿਤ੍ਰ ਨਾਟਕ ਬਨਵਾਯੋ। ਸੋਢ ਬੰਸ ਜਹ ਕਥਾ ਸੁਹਾਯੋ॥੧੩੪॥**

**ਪੁਨ ਦੇ ਚੰਡੀ ਚਰਿਤ੍ਰ ਬਨਵਾਏ। ਅੰਤਰ ਕੇ ਸਬ ਕਬਿ ਮਨ ਭਾਏ।**

**ਗਯਾਨ ਪ੍ਰਬੋਧ ਬੋਧ ਹਮ ਕਹਾ। ਜਸ ਪਾਠ ਕਰ ਹਰਿ ਪਦ ਲਹਾ।੧੩੫॥**

**ਪੁਨ ਚੋਬੀਸ ਅਵਤਾਰ ਕਹਾਨੀ। ਬਰਨਨ ਕਰਾ ਸਮਝੀ ਮਨ ਗਯਾਨੀ॥**

**ਦਤਾ ਤ੍ਰਯ ਕੇ ਗੁਰੂ ਸੁਨਾਏ। ਪੁਨ ਚਚਿਤ੍ਰ ਪਖਯਾਨ ਬਨਾਏ॥੧੩੬॥**

**ਤਿਨ ਕੋ ਭੀ ਇਕ ਗ੍ਰੰਥ ਬਖਾਨਾ। ਪੜ੍ਹੇ ਮੂੜ ਸੋ ਹੋਇ ਸਯਾਨਾ।**

**ਸ਼ਬਦ ਹਜ਼ਾਰੇ ਕੇ ਸੁਖਦਾਈ। ਸਬੈ ਨ੍ਰਿਪਨ ਕੀ ਕਥਾ ਸੁਨਾਈ।੨੩੭।**

**ਸੋ ਮੈ ਹਿਤ ਕਰ ਬਰਨ ਸਵਾਰੀ। ਪੁਨ ਕਹ ਰਹੰਤ ਨ ਕਹੂੰ ਉਚਾਰੀ।**

**ਚਾਰ ਸੈ ਚਾਰ ਚਰਿਤ੍ਰ ਬਨਾਏ। ਜਹਾਂ ਜੁਵਤਨ ਕੇ ਛਲ ਦਿਖਲਾਏ।੧੩੮।**

**(ਰਹਿਤਨਾਮਾ ਕ੍ਰਿਤ ਪਿਆਰਾ ਸਿੰਘ ਪਦਮ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ ਪੰਨਾ 156-157)**

ਭਾਈ ਮਤੀਦਾਸ ਸ਼ਹੀਦ ਦੇ ਦੋਹਤੇ ਕੇਸਰ ਸਿੰਘ ਛਿੱਬਰ ਦੇ "ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ" ਸੰਪਾਦਿਤ ਡਾ. ਰਤਨ ਸਿੰਘ ਜੱਗੀ ਅਤੇ ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ ਪਟਿਆਲਾ ਜੋ ਕਿ ਸੰਬਤ ੧੭੬੯-੯੦ ਵਿਚ ਪੂਰ ਹੋਇਆ, ਦੇ ਚਰਣ ਨੰ. (੨੨-੨੩,੨੪) ਵਿਚ ਦਰਜ ਹੈ ਕਿ ਸ੍ਰੀ ਦਸਮ ਗ੍ਰੰਥ ਸੰਮਤ ੧੭੫੫ ਬ੍ਰਿਕਮੀ (੧੬੯੮ ਈ.) ਨੂੰ ਸੰਪੂਰਨ ਹੋਇਆ।

ਗੁਰੂ ਦਰਬਾਰ ਦੀਆਂ ਭੱਟ ਵਹੀਆ, ਲਿਖਤ ਸਰੂਪ ਸਿੰਘ, ਕੋਸ਼ਿਕ ਸੰਪਾਦਿਕ ਪ੍ਰੋ. ਪਿਆਰਾ ਸਿੰਘ ਪਦਮ, ਪ੍ਰਕਾਸ਼ਕ ਸਿੰਘ ਬ੍ਰਦਰਜ਼ ਸੰਨ 2003 ਵਿਚ ਤੀਸਰੀ ਵਾਰ ਛਪੀ ਹੈ। ਇਸ ਪੋਥੀ ਦਾ ਕਰਤਾ ਪੂਰੇ ਦਸਮ ਗ੍ਰੰਥ ਨੂੰ ਗੁਰੂ ਕ੍ਰਿਤ ਮੰਨਦਾ ਹੈ, ਨਾਲ ਹੀ ਲਿਖਣ ਦਾ ਉਦੇਸ਼, ਵੱਖ-ਵੱਖ ਅਧਿਆਵਾਂ ਦੇ ਸੰਮਤ ਵੀ ਦਿੰਦਾ ਹੈ ਅਤੇ ਪੁਸ਼ਟੀ ਲਈ ਦਸਮ ਗ੍ਰੰਥ ਵਿਚੋਂ ਪ੍ਰਮਾਣ ਭੀ ਦਿੰਦਾ ਹੈ। ਦੇਖੋ ਸਾਖੀ ਨੰ. ੩੩, ੩੮, ੪੬, ੪੩, ੪੫, ੪੯, ੫੯, ੫੯, ੬੦, ੬੩, ੭੮, ੮੫, ੨੦੨, ੨੦੩ ਅਤੇ ੨੦੫

ਮੱਸੇ ਰੰਘੜ ਨੂੰ ਸੋਧਣ ਵਾਲੇ ਭਾਈ ਮਹਿਤਾਬ ਸਿੰਘ ਦੇ ਪੋਤੇ ਸ੍ਰ. ਰਤਨ ਸਿੰਘ ਭੰਗੂ ਰਚਿਤ ਸ੍ਰੀ ਗੁਰੂ ਪੰਥ ਪ੍ਰਕਾਸ਼ (ਸੰਪੂਰਨ 1841 ਈ.) ਨੇ ਭੀ ਇਸ ਨੂੰ ਗੁਰੂ ਕ੍ਰਿਤ ਹੋਣ ਦੀ ਪੁਸ਼ਟੀ ਕੀਤੀ ਹੈ। ਇਨ੍ਹਾਂ ਅਨੁਸਾਰ ਬੰਦੇ ਬਹਾਦਰ ਦੀ ਸ਼ਹੀਦੀ ਪਿਛੋਂ ਪਹਿਲੀ ਸ਼ਹੀਦੀ ਭਾਈ ਤਾਰਾ ਸਿੰਘ ਵਾਂ ਦੀ ਹੈ। ਭਾਈ ਸਾਹਿਬ ਨੇ ਜਦ ਅਰਦਾਸ ਕਰਕੇ ਪੋਥੀ (ਜੋ ਉਨ੍ਹਾਂ ਪਾਸ ਸੀ) ਵਿਚੋਂ ਹੁਕਮ ਲਿਆ ਤਾਂ ਇਹ ਸੀ :

**ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੋ ਕਿਹ ਕੁੰਟ ਕਹੋ ਭਜਿ ਜਈਐ॥**

**ਆਗੇ ਹੂੰ ਕਾਲ ਧਰੇ ਅਸਿ ਗਾਜਤ, ਛਾਜਤ ਹੈ ਜਿਹ ਤੇ ਨਸ ਅਈਐ**

**ਐਸੋ ਨ ਕੋਈ ਗਯੋ ਕੋਈ ਸੁ ਦਾਵ ਰੇ ਜਹਿ ਉਪਾਵ ਸੋ ਘਾਵ ਬਚਈਐ॥**

**ਜਾਂ ਤੇ ਨਾ ਛੂਟੀਐ ਮੂੜ ਕੁਹ,**

**ਹਸ ਹਸ ਤਾਂ ਕੀ ਕਿਉਂ ਨ ਸ਼ਰਨਾਗਤਿ ਜਈਐ॥੯੯॥ (ਬਚਿੱਤ੍ਰ ਨਾਟਕ)**

ਇਹ ਇਸ ਗੱਲ ਦਾ ਪੱਕਾ ਸਬੂਤ ਕਿ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਸਿੱਖਾਂ ਕੋਲ ਸ੍ਰੀ ਦਸਮ ਗ੍ਰੰਥ ਦੀ ਬਾਣੀ ਦੀਆਂ ਪੋਥੀਆਂ ਮੌਜੂਦ ਸਨ।

ਇਸੇ ਤਰ੍ਹਾਂ ਭੰਗੂ ਜੀ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਨੂੰ ਗੁਰੂ ਕ੍ਰਿਤ ਮੰਨਦੇ ਹਨ। ਦਸਮੇਸ਼ ਪਿਤਾ ਨੇ ਖੰਡਾ ਪਾਹੁਲ ਤਿਆਰ ਕਰਕੇ ਜੋ ਅਰਦਾਸ ਕੀਤੀ ਉਸ ਬਾਰੇ ਲਿਖਦੇ ਹਨ :

**ਪ੍ਰਿਥਮ ਭਗੌਤੀ ਵਾਰ ਜੁ ਪਉੜੀ।**

**ਪੜ੍ਹ ਪ੍ਰਥਮੇ ਆਪ ਸਤਿਗੁਰ ਜੋੜੀ।**

**ਨੌਂ ਪਾਤਸ਼ਾਹੰਆ ਲਧੋ ਧਿਆਇ॥**

**ਅਬ ਦਸਮਨ ਪਰ ਹੋਈ ਸਹਾਇ॥**

ਸ੍ਰੀ ਦਸਮ ਗ੍ਰੰਥ ਸਾਹਿਬ ਦੀ ਪ੍ਰਮਾਣੀਕਤਾ ਬਾਰੇ, ਅੰਦਰਲੇ ਅਤੇ ਬਾਹਰਲੇ ਪ੍ਰਮਾਣਾਂ ਦੇ ਵਿਸਥਾਰ ਲਈ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਤਿਹਾਸਿਕ ਅਤੇ ਅਧਿਆਤਮਕ ਪੱਖ "ਪ੍ਰਕਾਸ਼ਤ ਗੁਰਮਤਿ ਵਿਚਾਰ ਕੇਂਦਰ, ਰਣਜੀਤ ਨਗਰ ਸਿਉਨਾ ਰੋਡ ਪਟਿਆਲਾ, ਪੜ੍ਹਨ ਦੀ ਖੇਚਲ ਕਰੋ ਜੀ। ਹੋਰ ਫੁਟਕਲ ਪ੍ਰਮਾਣ ਇਹ ਹਨ।

(1.) ਭਾਈ ਕਾਨ੍ਹ ਸਿੰਘ ਜੀ ਨਾਭਾ ਰਚਿਤ ਮਹਾਨ ਕੋਸ਼ ਦੇ ਪੰਨਾ 419 ਤੇ ਭਾਈ ਸਾਹਿਬ ਨੇ ਦਸਮੇਸ਼ ਜੀ ਦੇ ਕਰ ਕਮਲਾਂ ਦੀ ਲਿਖਤ ਦੇ ਪੰਨੇ ਦੀ ਫੋਟੋ ਦਿੱਤੀ ਹੈ ਨਾਲ ਹੀ ਲਿਖਿਆ ਹੈ ਕਿ ਇਹ ਭਾਈ ਮਨੀ ਸਿੰਘ ਦੀ ਲਿਖੀ ਬੀੜ ਵਿਚੋਂ ਲਿਆ ਹੈ।

2. ਡਾ. ਤਿਰਲੋਚਨ ਸਿੰਘ ਜੀ ਨੇ ਪਟਿਆਲੇ ਗੁਰਦੁਆਰਾ ਮੋਤੀ ਬਾਗ਼ ਸੁਰੱਖਿਅਤ ਬੀੜ, ਜੋ ਬਾਬਾ ਬਿਨੋਦ ਸਿੰਘ ਜੀ, (ਪੜਪੋਤੇ ਸ੍ਰੀ ਗੁਰੂ ਅੰਗਦ ਦੇਵ ਮਹਾਰਾਜ) ਦੀ ਲਿਖੀ ਹੋਈ ਹੈ ਇਸ ਵਿਚ ਦਸ਼ਮੇਸ਼ ਪਿਤਾ ਦੇ ਹਸਤ ਕਮਲ ਦੇ ਲਿਖੇ ਚੌਂਦਾ ਪੰਨਿਆਂ 'ਚੋਂ ਇਕ ਪੰਨੇ ਦਾ ਫੋਟੋ ਆਪਣੇ 'ਸਿੱਖ ਰੀਵਿਊ' ਵਿਚ ਛਪੇ ਲੇਖਾਂ ਵਿਚ ਦਿੱਤਾ ਹੈ।

3. ਪਿਆਰਾ ਸਿੰਘ ਪਦਮ ਜੀ ਦੀ ਲਿਖੀ 'ਦਸਮ ਗ੍ਰੰਥ ਦਰਸ਼ਨ' ਨਾਮੀ ਪੁਸਤਕ ਪ੍ਰਕਾਸ਼ਕ ਸਿੰਘ ਬ੍ਰਦਰਜ, ਅੰਮ੍ਰਿਤਸਰ ਦੇ ਆਰੰਭ ਵਿਚ ਦਸਮੇਸ਼ ਜੀ ਦੇ ਕਰ ਕਮਲਾਂ ਦੀ ਲਿਖਤ ਦੀਆਂ ਫੋਟੋਆਂ ਦਿੱਤੀਆਂ ਹੋਈਆਂ ਹਨ।

4. ਪ੍ਰਸਿੱਧ ਵਿਦਵਾਨ ਭਾਈ ਅਸ਼ੋਕ ਸਿੰਘ ਵਲੋਂ ਲਿਖਿਆ ਕਿਤਾਬਚਾ "ਤੇਬੁਰਕਾਤੇ ਸਿੱਖਾਂ" ਵਿਚ ਦਸਮੇਸ਼ ਪਿਤਾ ਦੇ ਸ਼ਸ਼ਤਰਾਂ ਉਪਰ ਦਸਮ ਗ੍ਰੰਥ ਵਿਚੋਂ ਲਿਖੀਆਂ ਤੁਕਾਂ ਦਾ ਵੇਰਵਾ ਦਿੱਤਾ ਹੈ, ਜਿਸ ਦੀ ਪੁਸ਼ਟੀ ਭਾਈ ਕਾਨ੍ਹ ਸਿੰਘ ਜੀ ਨੇ 'ਨਾਭਾ' ਸ਼ਹਿਰ ਦੇ ਇਤਿਹਾਸ ਵਿਚ ਮਹਾਨ ਕੋਸ਼ ਵਿਚ ਕੀਤੀ ਹੈ।

**ਪ੍ਰਸ਼ਨ 9 : ਕੀ ਆਦਿ ਗੁਰੂ ਗ੍ਰੰਥ ਸਾਹਿਬ ਵਾਂਗ ਦਸਮ ਗ੍ਰੰਥ ਦਾ ਪੂਰਾ ਪਾਠ ਸੰਗਤ ਵਿਚ ਬੈਠ ਕੇ ਹੋ ਸਕਦਾ ਹੈ ?**

**ਉੱਤਰ** : ਸ੍ਰੀ ਦਸਮ ਗ੍ਰੰਥ ਸਾਹਿਬ ਦੀ ਰਚਨਾ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ।

1. ਕਲਿਆਣਕਾਰੀ ਬਾਣੀ।

2. ਇਤਿਹਾਸਕ ਦਸਤਾਵੇਜ਼।

3. ਪੁਰਾਣਕ ਗ੍ਰੰਥਾਂ ਦੇ ਉਤਾਰੇ।

4. ਸਮਾਜਿਕ ਬਣਤਰ ਵਾਸਤੇ ਹਿਤੋਉਪਦੇਸ਼ ਲਈ ਲਿਖੀਆਂ ਲੌਕਿਕ ਵਾਰਤਾਵਾਂ।

ਪਹਿਲੇ ਤਿੰਨ ਭਾਗਾਂ ਨੂੰ ਜਿਥੇ ਮਰਜ਼ੀ ਬੈਠ ਕੇ ਪੜ੍ਹਿਆ ਜਾ ਸਕਦਾ ਹੈ। ਚੌਥੇ ਭਾਗ ਦੇ ਲਿਖਣ ਦੇ ਉਦੇਸ਼ ਬਾਰੇ ਪਤਾ ਨਾ ਹੋਣ ਕਰਕੇ, ਬੇਸਮਝੀ ਕਾਰਨ ਦਸਮ ਗ੍ਰੰਥ ਵਿਰੋਧੀ ਅਜਿਹੇ ਸਵਾਲ ਕਰਦੇ ਹਨ।

ਮਾਂ-ਬਾਪ ਆਪਣੀ ਗਾੜ੍ਹੀ ਕਮਾਈ ਦਾ ਪੈਸਾ ਖਰਚ ਕਰਕੇ ਆਪਣੇ ਪੁੱਤਰ ਪੁੱਤਰੀ ਦਾ ਵਿਆਹ ਕਰਦੇ ਹਨ ਅਤੇ ਸਾਕ ਸਬੰਧੀ ਇਸ ਵਿਚ ਸ਼ਾਮਲ ਹੁੰਦੇ ਹਨ। ਸਭ ਨੂੰ ਪਤਾ ਹੈ ਵਿਆਹ ਦਾ ਮਨੋਰਥ ਹੈ ਪਰਿਵਾਰ ਵਿਚ ਵਾਧਾ ਅਤੇ ਸੁੱਖੀ ਜੀਵਨ। ਇਸ ਲਈ ਮਾਂ-ਬਾਪ, ਭੈਣ-ਭਰਾ ਆਪ ਹੀ ਲੜਕੇ ਲੜਕੀ ਨੂੰ ਅੱਡ ਕਮਰੇ ਵਿਚ ਰਾਤ ਬਿਤਾਉਣ ਲਈ ਕਹਿੰਦੇ ਹਨ। ਅੱਜ ਤੱਕ ਕਿਸੇ ਨੇ ਪਰਿਵਾਰ ਵਿਚ ਬੈਠ ਕੇ ਖੁੱਲ੍ਹੇਆਮ ਲੜਕਾ ਲੜਕੀ ਨੂੰ ਪੁੱਛਿਆ ਹੈ ਕਿ ਰਾਤ ਕੀ ਕੀਤਾ ਸੀ ?

ਜਦ ਸ਼ਾਦੀ ਤੋਂ ਸਾਲ ਪਿਛੋਂ ਪਰਿਵਾਰ ਵਿਚ ਵਾਧਾ ਨਹੀਂ ਹੁੰਦਾ ਤਾਂ ਪਰਿਵਾਰ ਵਿਚ ਘੁਸਰ ਮੁਸਰ ਹੁੰਦੀ ਹੈ ਅਤੇ ਆਪ ਹੀ ਡਾਕਟਰ ਕੋਲ ਜਾਣ ਲਈ ਕਹਿੰਦੇ ਹਨ ਜਾਂ ਆਪ ਲੈ ਕੇ ਜਾਂਦੇ ਹਨ। ਕੀ ਕਦੇ ਕਿਸੇ ਨੇ ਖੁੱਲ੍ਹੇਆਮ ਪੁੱਛਿਆ ਹੈ ਕਿ ਡਾਕਟਰ ਨੇ ਕੀ ਪੁੱਛਿਆ ਹੈ ਅਤੇ ਕਿਸ ਤਰ੍ਹਾਂ ਚੈਕਅਪ ਕੀਤਾ ਹੈ।

ਜਦ ਸ਼ਾਦੀ ਪਿਛੋਂ ਬੱਚਾ ਪੈਦਾ ਹੁੰਦਾ ਹੈ ਤਾਂ ਭੀ ਕਿ ਉਹ ਖੁੱਲ੍ਹੇਆਮ ਜਣੇਪਾ ਕਿਉਂ ਨਹੀਂ ਕਰਵਾਇਆ ਜਾਂਦਾ, ਇਥੋਂ ਤੱਕ ਕਿ ਪਤੀ ਨੂੰ ਭੀ ਕੋਲ ਆਉਣਾ ਵਿਵਰਜਤ ਹੈ। ਇਹ ਕੋਈ ਚੋਰੀ ਕੀਤੀ ਹੈ ਜਾਂ ਲੱਚਰਪੁਣਾ ਹੈ ? ਪਰ ਜਦ ਇਹੀ ਕੰਮ ਅਸਮਾਜਿਕ ਢੰਗ ਨਾਲ ਕੀਤਾ ਜਾਂਦਾ ਹੈ, ਮੁਕੱਦਮਾ ਚਲਦਾ ਹੈ ਸਮਾਜਿਕ ਤਾਣਾ-ਬਾਣਾ ਬਿਖਰ ਜਾਂਦਾ ਹੈ ਅਤੇ ਥੂਹ ਥੂਹ ਹੁੰਦੀ ਹੈ।

ਇਸ ਲਈ ਜੋ ਕੰਮ ਜਿਸ ਉਦੇਸ਼ ਨਾਲ ਕੀਤਾ ਗਿਆ ਹੈ ਉਸ ਦਾ ਵਰਨਣ ਉਸੇ ਤਰ੍ਹਾਂ ਕਰਨਾ ਯੋਗ ਹੈ। ਸੋ ਦਸਮ ਵਿਰੋਧੀ ਅਨਸਰਾਂ ਦਾ ਇਹ ਸਵਾਲ ਵਿਡੰਡਾਵਾਦ ਦਾ ਹੈ।

**ਪ੍ਰਸ਼ਨ 10. : ਕੀ ਇਹ ਸੱਚ ਨਹੀਂ ਕਿ ਪੁਰਾਤਨ ਹੱਥ ਲਿਖਤੀ ਬੀੜਾਂ ਵਿਚ ਹੁਣ ਲਿਖਿਆ ਮੰਗਲਾ ਚਰਨ "ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ" ਨਹੀਂ ਸੀ। ਇਹ ਛਾਪੇ ਵਾਲੀਆਂ ਬੀੜਾਂ ਵਿਚ ਬਾਅਦ ਵਿਚ ਆਇਆ ਹੈ।**

**ਉੱਤਰ** : ਪ੍ਰਸ਼ਨ ਕਰਤਾ ਨੂੰ ਸ੍ਰੀ ਦਸਮ ਗ੍ਰੰਥ ਦੇ ਇਤਿਹਾਸ, ਵਿਸ਼ਾ ਵਸਤੂ ਆਦਿ ਬਾਰੇ ਬਿਲਕੁਲ ਜਾਣਕਾਰੀ ਨਹੀਂ ਹੈ। ਇਸ ਗ੍ਰੰਥ ਦੀਆਂ ਹੱਥ ਲਿਖਤ ਬੀੜਾਂ ਪਟਨਾ ਸਾਹਿਬ, ਹਜ਼ੂਰ ਸਾਹਿਬ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਮੌਜੂਦ ਹਨ ਸਭ ਵਿਚ ਇਹ ਮੰਗਲਾ ਚਰਨ ਮੌਜੂਦ ਹੈ।

**ਪ੍ਰਸ਼ਨ 11. : ਇਸ ਵਿਚ ਕੋਈ ਹਿੰਦੂ ਗ੍ਰੰਥਾਂ ਦੇ ਉਲੱਥੇ ਹਨ ਕੀ ਇਨ੍ਹਾਂ ਨੂੰ ਆਪਣੇ ਨਾਉਂ ਨਾਲ ਜੋੜ ਲੈਣਾ ਇਖਲਾਕੀ ਬੇਈਮਾਨੀ ਨਹੀਂ ?**

**ਉੱਤਰ** : ਪ੍ਰਸ਼ਨ ਕਰਤਾ ਨੇ ਸ੍ਰੀ ਦਸਮ ਗ੍ਰੰਥ ਦਾ ਪਾਠ ਤਾਂ ਇਕ ਪਾਸੇ ਰਿਹਾ ਸ਼ਾਇਦ ਦਰਸ਼ਨ ਭੀ ਨਹੀਂ ਕੀਤੇ। ਇਸ ਲਈ ਐਸਾ ਬਚਕਾਨਾ ਸਵਾਲ ਕੀਤਾ ਹੈ। ਦਸਮੇਸ਼ ਪਿਤਾ ਨੇ ਹਰ ਇਕ ਉਸ ਗ੍ਰੰਥ ਦਾ ਸੰਕੇਤ ਦਿੱਤਾ ਹੈ, ਜਿਥੋਂ ਇਹ ਲਿਆ ਗਿਆ ਹੈ।

(1.) ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ
ਮਧਕੈਟਭ ਬਧਹਿ ਪ੍ਰਥਮ ਧਿਆਇ ॥੧॥

(2.) ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤ ਬਿਲਾਸ
ਮਹਖਾਸੁਰ ਬਧਹਿ ਦੁਤੀਆ ਅਧਿਆਇ ॥੨॥

ਇਸੇ ਤਰ੍ਹਾਂ ਹਰ ਇਕ ਅਧਿਆਇ ਦੇ ਪਿਛੇ ਲਿਖ ਕੇ ਦੱਸ ਦਿੱਤਾ।

ਇਸ ਤੋਂ ਅੱਗੇ

ੴ ਵਾਹਿਗੁਰੂ ਜੀ ਫਤਹਿ ॥ ਅਥ ਚੰਡੀ ਚਰਿਤ੍ਰ ਲਿਖਯਤੇ ॥

ਅਤੇ ਅਖੀਰ ਵਿਚ ਲਿਖ ਦਿੱਤਾ ਇਤਿ ਸ੍ਰੀ ਬਚਿਤ੍ਰ ਨਾਟਕੇ

(ਦਸਮੇਸ਼ ਜੀ ਦਾ ਇਸ ਭਾਗ ਨੂੰ ਦਿੱਤਾ ਨਾਉਂ) ਚੰਡੀ ਚਰਿਤ੍ਰ ਉਸਤਤਿ ਬਰਨਨੰ ਨਾਮ ਅਸਟਮੋ ਅਧਿਆਇ ਸੰਪੂਰਣ ਮਸਤੁ ਸੁਭ ਮਸਤ ਆਫਜੂ ॥

(3.) ਚੰਡੀ ਦੀ ਵਾਰ : ਇਹ ਦਸਮੇਸ਼ ਪਿਤਾ ਦੀ ਮਾਰਕੰਡੇ ਪੁਰਾਣ ਤੇ ਆਧਾਰਿਤ ਪੰਜਾਬੀ ਬੋਲੀ ਵਿਚ ਸੁਤੰਤਰ ਰਚਨਾ ਹੈ।

(4.) ਚੌਬੀਸ ਅਵਤਾਰ ਦੀ ਸਾਰੀ ਰਚਨਾ ਭਾਗਵਤ ਪੁਰਾਨ ਦੇ ਦਸਵੇਂ ਸਕੰਧ ਤੇ ਆਧਾਰਤ ਹੈ। ਇਸੇ ਤਰ੍ਹਾਂ ਬਾਕੀ ਹੋਰ ਰਚਨਾਂ ਦਾ ਲੋੜ ਅਨੁਸਾਰ ਦੱਸ ਦਿੱਤਾ ਹੈ।

**ਦਸਮ ਗ੍ਰੰਥ ਭਗੌਤ ਕੀ ਭਾਖਾ ਕਰੀਂ ਬਨਾਇ ॥**
**ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥**

**ਪ੍ਰਸ਼ਨ 13. : ਕੀ ਇਹ ਸੱਚ ਨਹੀਂ ਕਿ ਦਸਮ ਗ੍ਰੰਥ ਦੀ ਸਾਰੀ ਰਚਨਾ ਰਾਮ ਅਤੇ ਸਯਾਮ ਕਵੀਆਂ ਦੀ ਹੈ। ਤਕਰੀਬਨ 114 ਵਾਰੀ ਇਹ ਨਾਮ ਇਸ ਵਿਚ ਆਏ ਹਨ।**

**ਉਤਰ** : ਚੀਜ਼ਾਂ ਦੇ ਇਕ ਤੋਂ ਅਨੇਕ ਉਪਨਾਮ ਵਰਤਣੇ ਦਸਮੇਸ਼ ਜੀ ਦੀ ਰਚਨਾ ਦੀ ਵਿਲੱਖਣ ਸ਼ੈਲੀ ਹੈ। ਬਚਿੱਤ੍ਰ ਨਾਟਕ ਦੇ ਆਪਣੇ ਭੂਆ ਦੇ ਪੁੱਤਰ ਸੰਗੋ ਸ਼ਾਹ ਲਈ ਭੰਗਾਣੀ ਯੁੱਧ ਦੇ ਪ੍ਰਸੰਗ ਵਿਚ ਸ਼ਾਹ ਸੰਗਰਾਮ ਅਤੇ ਦਯਾ ਰਾਮ ਬ੍ਰਾਹਮਣ ਲਈ ਦੇਵਤਾ ਲਿਖਦੇ ਹਨ।

**ਕੁਪਿਓ ਦੇਵਤਸੇ ਦਯਾਰਾਮ ਜੁਧੇ ॥ ਕੀਓ ਕੋਣ ਕੀ ਜਿਉ ਮਹਾਂ ਜੁਧ ਸੁਧੇ ॥**

ਨੈਣਾਂ ਦੇਵੀ ਲਈ ਨੇਤ੍ਰਤੁੰਗ, ਸਤਲੁਜ ਲਈ ਸਤੁਦ੍ਰਵ ਨਾਉਂ ਹੈ।

ਸ਼ਸ਼ਤਰ ਨਾਮ ਮਾਲਾ ਦੇ ਅਧਿਆਏ ਵਿਚ ਤਲਵਾਰ ਲਈ ਤਕਰੀਬਨ ੩੩ ਨਾਮ ਵਰਤੇ ਹਨ, ਇਸੇ ਤਰ੍ਹਾਂ ਬੰਦੂਕ ਲਈ ਸਭ ਤੋਂ ਅਸਚਰਜ ਜਨਕ ਨਾਮ ਲਿਖੇ ਹਨ ਜਿਨ੍ਹਾਂ ਨੂੰ ਪੜ੍ਹ ਸੁਣ ਕੇ ਵੱਡੇ ਵੱਡੇ ਵਿਦਵਾਨਾਂ ਦੀ ਵਿਦਵਤਾ ਮਿੱਟੀ ਵਿਚ ਮਿਲ ਜਾਵੇ। ਯਥਾ,

ਜਲਜਾ ਕੁੰਦਨੀ, ਧਰਾਹਾਟ ਪ੍ਰਿਸ਼ਟਣੀ, ਅਰਣੀ-ਨੀ। ਤਰੰਗਾਨੀ ਆਦਿ।

"ਦਸਮ ਗ੍ਰੰਥ ਬਾਨਿ ਬਿਉਰਾ" ਦੇ ਕਰਤਾ ਨੇ ਇਨ੍ਹਾਂ ਦਾ ਵਿਸਥਾਰ ਬਹੁਤ ਵਧੀਆ ਤਰੀਕੇ ਨਾਲ ਕੀਤਾ ਹੈ। ਕੀ ਕਲਗੀਧਰ ਜੀ ਆਪਣੇ ਲਈ ਸਮ ਅਰਥਾਂ ਵਾਲੇ ਤਿੰਨ ਨਾਮ, ਰਾਮ, ਸਿਆਮ ਅਤੇ ਗੋਬਿੰਦ ਨਹੀਂ ਵਰਤ ਸਕਦੇ ?

**ਸੰਤਾ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮਗੋ ॥**

**ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਸੋ॥ ਅੰਗ ੭੧੮**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈਆਂ ਇਨ੍ਹਾਂ ਤੁਕਾਂ ਦੇ ਕੀ ਦਸਮ ਗ੍ਰੰਥ ਵਿਰੋਧੀ ਇਥੇ ਰਾਮ, ਸਿਆਮ ਅਤੇ ਗੋਬਿੰਦ ਦੇ ਅਰਥ ਰਾਮ ਚੰਦ੍ਰ, ਕ੍ਰਿਸ਼ਨ ਅਤੇ ਗੋਬਿੰਦ ਆਦਿ ਅੱਡ ਅੱਡ ਕਰਨੈ ਗੇ ?

ਜਾਂ ਕਿ ਸਮ ਅਰਥਾਂ ਵਾਲਾ ਇਕੋ ਪਰਮੇਸ਼ਰ ਕਰਨਗੇ। ਜੇ ਇਥੋਂ ਇਕੋ ਅਰਥ ਗੋਬਿੰਦ ਜਾਂ ਪਰਮੇਸ਼ਰ ਹੋਣਗੇ ਤਾਂ ਦਸਮੇਸ਼ ਜੀ ਤੇ ਇਹ ਪਾਬੰਦੀ ਕਿਉਂ ਹੈ ?

ਜਾਪੁ ਸਾਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ, ਗਿਆਨ ਪ੍ਰਬੋਧ ਅਸਫੋਟਕ ਛੰਦਾ ਵਿਚ, ਸਸਤ੍ਰ ਨਾਮ ਮਾਲਾ ਆਦਿਕ ਬਾਣੀਆਂ ਵਿਚ ਕਿਸੇ ਰਾਮ ਜਾਂ ਸ਼ਾਮ ਕਵੀ ਦਾ ਨਾਉਂ ਨਹੀਂ ਹੈ। ਫਿਰ ਇਹ ਕਿਸ ਦੀ ਰਚਨਾ ਕਹੀ ਜਾਵੇਗੀ ? ਉਸ ਸਮੇਂ ਦੇ ਰਾਜ ਦਰਬਾਰਾਂ ਦੇ ਕਵੀਆਂ ਨੇ, ਭਾਈ ਨੰਦ ਲਾਲ, ਕਵੀ ਸੈਨਾ ਪਤਿ, ਅੰਮ੍ਰਿਤ ਰਾਇ ਲਾਹੌਰੀ ਵਾਂਗ ਆਪਣੇ ਪਾਲਕਾਂ ਦੀਆਂ ਰੱਜ ਕੇ ਸਿਫ਼ਤਾਂ ਹਨ। ਕੀ ਕਾਰਨ ਹੈ ਕਿ ਸਾਰੇ ਦਸਮ ਗ੍ਰੰਥ ਵਿਚ ਦਸਮੇਸ਼ ਜੀ ਦੀ ਸਿਫ਼ਤ ਵਿਚ ਇਕ ਲਾਈਨ ਭੀ ਲਿਖੀ ਨਹੀਂ ਮਿਲਦੀ। ਗੁਰੂ ਦਰਬਾਰ ਦੇ ਕਵੀਆਂ ਦੀਆਂ ਰਚਨਾਵਾਂ ਜੋ ਉਪਲਬਧ ਹਨ, ਸ਼ੈਲੀ, ਬੋਲੀ, ਅਲੰਕਾਰ ਤੇ ਛੰਦ ਪ੍ਰਬੰਧ ਅਤੇ ਕਾਵਿ ਖਿਆਲੀ ਦੇ ਪਾਸਕੂ ਵੀ ਨਹੀਂ ਹੈ ਇਸ ਹਿਸਾਬ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਦਸਮ ਗ੍ਰੰਥ ਦੀ ਸਾਰੀ ਰਚਨਾ ਗੁਰੂ ਕ੍ਰਿਤ ਹੈ।

**ਪ੍ਰਸ਼ਨ 14. : ਵਾਰ ਸ੍ਰੀ ਭਗੌਤੀ ਵਿਚ ਦੇਵੀ ਦੀ ਉਸਤਤੀ ਕਰਕੇ ਦੇਵੀ ਨੂੰ ਪੂਜਣ ਦਾ ਉਪਦੇਸ਼ ਹੈ। ਜੋ ਕਿ ਗੁਰਮਤਿ ਤੋਂ ਉਲਟ ਹੈ।**

**ਦੁਰਗਾ ਪਾਠ ਬਣਾਇਆ ਸਭੇ ਪਉੜੀਆਂ**

**ਫੇਰ ਨ ਜੂਨੀ ਆਇਆ ਜਿਨ ਇਹ ਗਾਇਆ।**

ਉੱਤਰ : ਪ੍ਰਸ਼ਨ ਕਰਤਾ ਨੇ ਕਦੇ ਸੰਪੂਰਨ ਚੰਡੀ ਦੀ ਵਾਰ (ਵਾਰ ਸ੍ਰੀ ਭਗੌਤੀ ਜੀ) ਜੀ ਦਾ ਅਧਿਐਨ ਨਹੀਂ ਕੀਤਾ। "ਪ੍ਰਿਥਮ ਭਗੌਤੀ ਸਿਮਰ ਕੈ" ਵਾਲੀ ਪਉੜੀ ਪਿਛੋਂ ਅਗਲੀ ਪਉੜੀ ਦਾ ਪਾਠ ਇਸ ਤਰ੍ਹਾਂ ਹੈ :

(1.) ਖੰਡਾ ਪ੍ਰਿਥਮੈ ਸਾਜਕੈ ਜਿਨ ਸਭ ਸੰਸਾਰ ਉਪਾਯਾ॥

(2.) ਬ੍ਰਹਮਾ ਬਿਸ਼ਨ ਮਹੇਸ ਸਾਜ, ਕੁਦਰਤੀ ਦਾ ਖੇਲ ਰਚਾਯ ਬਣਾਯਾ॥

(3.) ਸਿੰਧੁ ਪਰਬਤ ਮੇਦਿਨੀ ਬਿਨ ਥੰਮਾ ਗਗਨ ਰਹਾਯਾ॥

(4.) ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਵਾਦ ਰਚਾਯਾ

(5.) ਤੈਂ ਹੀ ਦੁਰਗਾ ਸਾਜ ਕੈ ਦੈਤਾਂ ਦਾ ਨਾਸ਼ ਕਰਾਯਾ॥

(6.) ਤੈਥੋਂ ਹੀ ਬਲ ਰਾਮ ਲੈ ਨਾਲ ਬਾਣਾ ਦਹਿਸਿਰ ਘਾਯਾ॥

(7.) ਤੈਥੋਂ ਹੀ ਬਲ ਕ੍ਰਿਸ਼ਨ ਲੈ ਕੰਸ ਕੇਸੀ ਪਕੜ ਗਿਰਾਯਾ॥

(8.) ਬਡੇ ਬਡੇ ਮੁਨਿ ਦੇਵਤੇ ਕਈ ਜੁਗੀ ਤਿਨੀ ਤਨ ਤਾਯਾ॥

(9.) ਤਿਨੀ ਤੇਰਾ ਅੰਤ ਨਾ ਪਾਯਾ।

ਇਸ ਪਉੜੀ ਦੀ ਪੰਜ ਨੰਬਰ ਤੁਕ ਪੜ੍ਹ ਕੇ ਕੋਈ ਭੀ ਨਹੀਂ ਕਹਿ ਸਕਦਾ ਕਿ ਗੁਰੂ ਸਾਹਿਬ ਦੇਵੀ ਦੇ ਉਪਾਸ਼ਕ ਸੀ। ਬਲਕਿ ਗੁਰੂ ਸਾਹਿਬ ਉਸ ਮਾਲਕ ਦੇ ਉਪਾਸ਼ਕ ਹਨ ਜਿਸ ਨੇ ਆਪਣੀ ਸ਼ਕਤੀ (ਖੰਡਾ) ਦੁਆਰਾ ਦੁਰਗਾ, ਬ੍ਰਹਮਾ, ਬਿਸ਼ਨ, ਮਹੇਸ਼ ਅਤੇ ਹੋਰ ਅਵਤਾਰਾਂ ਨੂੰ ਰਚਿਆ ਹੈ। ਪ੍ਰਸ਼ਨ ਕਰਤਾ ਦੀਆਂ ਤੁਕਾਂ, ਮਾਰਕੰਡੇ ਪੁਰਾਣ ਵਿਚੋਂ ਹਨ ਜਿਸ ਦੇ ਆਧਾਰ 'ਤੇ ਇਹ ਰਚਨਾ ਲਿਖੀ ਗਈ ਹੈ।

ਇਸ ਲਈ ਇਹ ਗੁਰੂ ਦਾ ਉਪਦੇਸ਼ ਅਤੇ ਵੀਚਾਰਧਾਰਾ ਨਹੀਂ ਹੈ। ਇਸ ਨੂੰ ਗੁਰੂ ਹੁਕਮ ਸਮਝਣਾ ਬੇਸਮਝੀ ਹੈ।

**ਪ੍ਰਸ਼ਨ 18. : "ਮਿਤ੍ਰ ਪਯਾਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।"**

**ਤੁਧ ਬਿਨੁ ਰੋਗ ਰਜਾਈਆਂ ਦਾ ਓਢਨ ਨਾਗ ਨਿਵਾਸਾਂ ਦੇ ਰਹਿਣਾ॥**

**ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ॥**

**ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ॥ ਖਿਆਲਾ ਪਾ. ੧੦**

**ਇਸ ਕਵਿਤਾ ਦਾ ਸੰਬੰਧ ਹੀਰ ਦੇ ਕਿੱਸੇ ਨਾਲ ਹੈ, ਸੂਲ ਸੁਰਾਹੀ ਖੰਜਰ ਪਿਆਲਾ ਕਿਸੇ ਪਿਯਕੜ ਵੱਲ ਇਸ਼ਾਰਾ ਹੈ ਅਤੇ ਖੇੜਾ ਰਾਂਝੇ ਦਾ ਪਿੰਡ ਨਾਲ ਸਬੰਧਤ ਹੈ। ਇਹ ਗੁਰੂ ਕ੍ਰਿਤ ਨਹੀਂ ਹੋ ਸਕਦਾ।**

**ਉੱਤਰ** : ਪ੍ਰਸ਼ਨ ਕਰਤਾ ਨੂੰ ਨਾ ਇਤਿਹਾਸ ਦਾ ਪਤਾ ਹੈ ਨਾ ਹੀ ਲੋਕ ਗਾਥਾਵਾਂ ਅਤੇ ਨਾ ਹੀ ਕਾਵਿ ਕਲਾ ਦਾ ਪਤਾ ਹੈ। ਖੇੜਾ ਰਾਂਝੇ ਦਾ ਗੋਤ ਸੀ ਨਾ ਕਿ ਪਿੰਡ। ਪਿੰਡ ਹਜ਼ਾਰਾ ਸੀ। ਹੀਰ ਰਾਂਝੇ ਦਾ ਕਿੱਸਾ ਇਕ ਮਸ਼ਹੂਰ ਕਿੱਸਾ ਹੈ। ਅਨੇਕਾਂ ਕਵੀਆਂ ਨੇ ਇਹ ਕਿੱਸਾ ਲਿਖਿਆ ਹੈ ਪਰ ਕਿਸੇ ਭੀ ਕਿੱਸਾ ਕਾਵਿ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਹੀਰ

ਰਾਂਝਾ ਸ਼ਰਾਬ ਪੀਣ ਦੇ ਆਦੀ ਸੀ। ਜੇ ਇਹ ਕਵਿਤਾ ਹੀਰ ਰਾਂਝੇ ਨਾਲ ਸਬੰਧਤ ਹੈ ਤਾਂ ਜ਼ਰੂਰ ਹੀ ਕਿਸੇ ਕਿੱਸਾ ਕਾਵਿ ਦਾ ਅੰਗ ਇਹ ਕਵਿਤਾ ਹੋਵੇਗੀ। ਪਰ ਹੁਣ ਤੱਕ ਜਿਨੇ ਭੀ ਹੀਰ ਰਾਂਝੇ ਦੇ ਕਿੱਸੇ ਪ੍ਰਚਲਤ ਹਨ ਉਨ੍ਹਾਂ ਵਿਚੋਂ ਕਿਸੇ ਵਿਚ ਇਹ ਛੰਦ ਨਹੀਂ ਮਿਲਦਾ। ਦਸਮ ਗ੍ਰੰਥ ਵਿਰੋਧੀਆਂ ਨੂੰ ਕਾਵਿ ਸਿਰਜਨਾ ਬਾਰੇ ਕੁਝ ਭੀ ਪਤਾ ਨਹੀਂ ਹੈ। ਕਿੱਸਾ ਕਾਵਿ ਦੀ ਬਣਤਰ, ਦੋਹੇ, ਸੋਰਠੇ ਕਬਿੱਤ ਅਤੇ ਬੈਂਤ ਆਦਿ ਹੁੰਦੀ ਹੈ। ਖਿਆਲ ਇਕ ਗਾਇਣ ਸ਼ੈਲੀ ਹੈ ਨਾ ਕਿ ਕਾਵਿ ਦਾ ਅੰਗ ਹੈ। ਦਸਮ ਗ੍ਰੰਥ ਬਾਣੀ ਬਿਉਰਾ ਦੇ ਲੇਖਕ ਭਾ. ਭਗਵੰਤ ਸਿੰਘ (ਹਰੀ ਜੀ) ਸੰਪਾਦਕ ਡਾ. ਰਤਨ ਸਿੰਘ ਜੱਗੀ, ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਨਾ 6 ਤੇ ਇਸ ਨੂੰ ਖਿਆਲ ਪਾਤਸ਼ਾਹ ੧੦" ਲਿਖਿਆ ਹੈ। "ਖਿਆਲ" ਗਾਇਕੀ ਦੀ ਇਕ ਸ਼ੈਲੀ ਹੈ ਜੋ ਕਿ ਮੁਗ਼ਲ ਕਾਲ ਵੇਲੇ ਇਸ ਦੇਸ਼ ਵਿਚ ਆਈ ਹੈ ਅਤੇ ਇਸ ਵਿਚ ਵਰਤੇ ਗਏ ਅਲੰਕਾਰਾਂ ਨੂੰ "ਉਦਾਤ ਅਲੰਕਾਰ" ਦਾ ਨਾਉਂ ਦਿੱਤਾ ਹੈ ਅਤੇ ਇਹੀ ਸਿਰਲੇਖ ਇਸ ਦਾ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਹੈ। ਜੇ ਗਿ. ਜਗਤਾਰ ਸਿੰਘ ਜਾਚਕ ਜਾਂ ਕੋਈ ਹੋਰ ਇਸ ਨੂੰ ਹੀਰ ਰਾਂਝੇ ਨਾਲ ਜੋੜਦਾ ਹੈ ਤਾਂ ਅਗਿਆਨਤਾ ਤੋਂ ਸਿਵਾ ਹੋਰ ਕੁਝ ਨਹੀਂ ਹੈ। ਅਜਿਹੇ ਕਾਵਿਕ ਅਲੰਕਾਰ ਗੁਰਬਾਣੀ ਵਿਚ ਅਨੇਕਾਂ ਥਾਈਂ ਦਰਜ ਹਨ :

**ਏਕ ਬੂੰਦ ਭਰ ਤਨੁ ਮਨੁ ਦੇਵਉ ਜੋ ਮਦ ਦੇਇ ਕਲਾਲੀ ਰੇ ॥ ਅੰਗ ੯੬੬**

**ਅਰਥ** : ਜਿਹੜਾ ਕੋਈ ਐਸੇ ਮੱਟੀ ਦੀ ਇਕ ਬੂੰਦ ਭਰ ਸ਼ਰਾਬ ਮੈਨੂੰ ਦੇ ਦੇਵੇ ਮੈਂ ਉਸ ਨੂੰ ਆਪਣਾ ਤਨ ਅਤੇ ਮਨ ਅਰਪ ਦੇਵਾਂ ॥

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਸਾਕੀ ਅਤੇ ਪਿਆਲੇ ਦੀ ਵਰਤੋਂ ਅਨੇਕ ਥਾਂਈਂ ਕੀਤੀ ਮਿਲਦੀ ਹੈ :

**ਪਿਰਮ ਪਿਆਲਾ ਮਜਲਸੀ ਜੋਗ ਭੋਗ ਸੰਜੋਗ ਬਣਾਵੈ ॥**

**ਅਮਲੀ ਹੋਇ ਸੁ ਮਜਲਸ ਪਾਵੈ ॥ ਵਾਰ ੪ ਪਉ ੧੩**

ਭਾਈ ਨੰਦ ਲਾਲ ਜੀ ਦੀਆਂ ਗ਼ਜ਼ਲਾਂ ਦਾ ਉਦਾਹਰਣ ਲਵੋ :

**ਬਿਦੇਹ ਸਾਕੀ ਮਰਾ ਯਕ ਜਾਮ ਜਾਂ ਰੰਗੀਨੀਏ ਦਿਲਹਾ ॥**

**ਬ-ਚਸ਼ਮੇ ਬੀਂ ਆਸਾਂ ਕੁਨਮ ਈਂ ਜੁਮਲਹ ਮੁਸ਼ਕਿਲਾਹ ॥ ਗ਼ਜ਼ਲ ਨੰ. ੩**

**ਅਰਥ** : ਐ ਸਾਕੀ ਮੈਨੂੰ ਦਿਲਾਂ ਦੀ ਰੰਗਤ ਦਾ ਇਕ ਜਾਮ ਦੇਹ, ਜੋ ਪਵਿੱਤ੍ਰ ਅੱਖ ਦੇ ਦੇਖਣ ਨਾਲ ਸਾਡੀਆਂ ਮੁਸ਼ਕਿਲਾਂ ਆਸਾਨ ਹੋ ਜਾਣ।

**ਬਾਯਾ ਐ ਸਾਕੀਏ ਰੰਗੀਂ ਜ਼ਿ ਮੈ ਪੁਰ ਕੁਨ ਅਯਾਜ਼ ਈਂ ਜਾਂ।**

**ਨਸ਼ਾਇ ਲਾਲ ਮੈ ਜ਼ੂਨਤ ਜ਼ਿ ਹਕ ਬਫਦ ਸੁਰਾਜ਼ ਈ ਜਾਂ ॥**

**ਅਰਥ** : ਹੇ ਰੰਗੀਲੇ ਸਾਕੀ ਆ ਸ਼ਰਾਬ ਦਾ ਪਿਆਲਾ ਇਥੇ ਭਰ ਦੇ, ਤੇਰੇ ਲਾਲ ਰੰਗ ਦੀ ਸ਼ਰਾਬ ਦਾ ਪਿਆਲਾ ਸੱਚ (ਵਾਹਿਗੁਰੂ) ਦੇ ਭੇਦਾਂ ਦਾ ਪਤਾ ਦੱਸਦੀ ਹੈ।

ਹੁਣ ਦਸਮ ਗ੍ਰੰਥ ਵਿਰੋਧੀਆਂ ਲਈ ਭਾਈ ਨੰਦ ਲਾਲ ਭੀ ਸ਼ਰਾਬੀ ਐਲਾਨ ਦਿੱਤੇ ਜਾਣੇ ਚਾਹੀਦੇ ਹਨ।

**ਪ੍ਰਸ਼ਨ 19. : ਪੰਥ ਵਿਰੋਧੀ, ਆਰ. ਐਸ. ਐਸ. (ਰਾਸ਼ਟਰੀ ਸਿੱਖ ਸੰਗਤ) ਦਸਮ ਗ੍ਰੰਥ ਨੂੰ ਮਾਨਤਾ ਦੇ ਕੇ ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਤੋੜਕੇ ਦਸਮ ਗ੍ਰੰਥ ਵਿਚ ਵਰਨਣ ਦੇਵੀ ਦੇਵਤਿਆਂ ਨਾਲ ਜੋੜਨਾ ਚਾਹੁੰਦੀ ਹੈ।**

**ਉੱਤਰ** : ਡਾਕਟਰ ਸੁਖਪ੍ਰੀਤ ਸਿੰਘ, ਉਦੋਕੇ ਦੀ ਕਿਤਾਬ "ਤਬੈ ਰੋਸ ਜਾਗਿਓ" ਅਨੁਸਾਰ ਆਰ. ਐਸ. ਐਸ. ਤਾਂ ਇਹ ਭੀ ਪ੍ਰਚਾਰ ਕਰ ਰਹੀ ਹੈ ਕਿ ਜਪੁਜੀ ਸਾਹਿਬ ਗੀਤਾ ਦੀ ਗਿਆਨ ਗੰਗਾ ਵਿਚੋਂ ਨਿਕਲੀ ਹੈ ਅਤੇ ਗੁਰਬਾਣੀ ਵੇਦਾਂ ਦਾ ਅਨੁਵਾਦ ਹੈ। ਤਾਂ ਕੀ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਭੀ ਤਿਲਾਂਜਲੀ ਦੇ ਦੇਈਏ ? ਜੇ ਅਸੀਂ ਸ੍ਰੀ ਦਸਮ ਗ੍ਰੰਥ ਸਾਹਿਬ ਵਿਚੋਂ ਪ੍ਰਮਾਣ ਦੇ ਕੇ ਆਰ. ਐਸ. ਐਸ. ਦੇ ਕੂੜ ਪ੍ਰਚਾਰ ਨੂੰ ਨਹੀਂ ਕੱਟ ਸਕਦੇ ਤਾਂ ਇਹ ਸਾਡੀ ਮੂਰਖਤਾ ਤੋਂ ਸਿਵਾ ਹੋਰ ਕੁਝ ਨਹੀਂ ਹੈ। ਜਦਕਿ ਸ੍ਰੀ ਦਸਮ ਗ੍ਰੰਥ ਵਿਚ ਸਨਾਤਨੀ ਗ੍ਰੰਥਾਂ ਦੀ ਵੀਚਾਰਧਾਰਾ ਦਾ ਜਗਾ ਜਗਾ ਖੰਡਣ ਕੀਤਾ ਹੋਇਆ ਹੈ। ਇਸ ਤੋਂ ਇਲਾਵਾ ਜਦ ਦਾ ਇਹ ਗ੍ਰੰਥ ਬਣਿਆ ਹੈ, ਉਸ ਸਮੇਂ ਆਰ. ਐਸ. ਐਸ. ਅਤੇ ਆਰੀਆ ਸਮਾਜ ਪੈਦਾ ਭੀ ਨਹੀਂ ਹੋਇਆ ਸੀ।

**ਪ੍ਰਸ਼ਨ 20. : 23 ਦਸੰਬਰ 2009 ਨੂੰ ਟਾਈਮ ਟੀ.ਵੀ. 'ਤੇ ਸ਼ਾਮੀਂ 8.30 ਵਜੇ ਸਰਦਾਰ ਗੁਰਤੇਜ ਸਿੰਘ ਦਾ ਬਿਆਨ ਆਇਆ ਸੀ ਕਿ ਅੰਗਰੇਜ਼ਾਂ ਨੇ ਸਿੱਖਾਂ ਨੂੰ ਫੌਜ ਵਿਚ ਭਰਤੀ ਕਰਨ ਲਈ ਖੰਡਾ ਪਾਹੁਲ ਦੀ ਰੀਤ ਚਲਾਈ ਸੀ ਇਸ ਤੋਂ ਪਹਿਲਾਂ ਦਾ ਇਸ ਦਾ ਕੋਈ ਲਿਖਤੀ ਪ੍ਰਮਾਣ ਨਹੀਂ ਮਿਲਦਾ। ਕੀ ਇਹ ਝੂਠ ਹੈ ?**

**ਉੱਤਰ** : ਸਰਦਾਰ ਗੁਰਤੇਜ ਸਿੰਘ ਦੀਆਂ ਅਜਿਹੀਆਂ ਬੇਸਿਰ ਪੈਰ ਦੀਆਂ ਗੱਲਾਂ ਕਰਕੇ 'ਨੈਸ਼ਨਲ ਪ੍ਰੋਫੈਸਰ ਆਫ਼ ਸਿੱਖਇਜ਼ਮ" ਦੀ ਉਪਾਧੀ ਵਾਪਸ ਲੈ ਲਈ ਗਈ ਹੈ। ਅੰਗਰੇਜ਼ ਦਿੱਲੀ ਵਿਚ 1857 ਵਿਚ ਕਾਬਜ਼ ਹੋਏ ਸਨ। 1840 ਦੇ ਕਰੀਬ ਲੁਧਿਆਣਾ ਛਾਉਣੀ ਅੰਗਰੇਜ਼ਾ ਨੇ ਬਣਾਈ ਸੀ ਅਤੇ 1849 ਦੀਆਂ "ਐਗਲੋ ਸਿੱਖ ਵਾਰ" ਪਿਛੋਂ ਪੰਜਾਬ 'ਤੇ ਕਾਬਜ਼ ਹੋ ਕੇ ਸਿੱਖ ਫੌਜੀ ਭਰਤੀ ਕਰਨੇ ਸ਼ੁਰੂ ਕੀਤੇ ਸਨ। ਜਦਕਿ ਦਸਮੇਸ਼ ਪਿਤਾ ਨੇ 1699 ਵਿਚ ਸੀਸ ਭੇਟ ਵਿਸਾਖੀ ਤੇ ਖੰਡਾ ਪਾਹੁਲ ਸ਼ੁਰੂ ਕੀਤੀ ਜਿਸ ਦੀ ਪੁਸ਼ਟੀ ਔਰੰਗਜੇਬ ਦੇ ਖੁਫ਼ੀਆ ਰਿਪੋਰਟਰ ਅਬੁਲ ਤਰਾਨੀ ਦੇ ਅੱਖੀਂ ਡਿੱਠੇ ਹਾਲਾਤ ਦੀ ਰਿਪੋਰਟ ਤੋਂ ਹੁੰਦੀ ਹੈ ਅਤੇ ਇਸ ਦੀ ਪੁਸ਼ਟੀ ਇਸ ਸਮੇਂ ਦੇ ਮੁਸਲਮਾਨੀ ਅਤੇ ਸਿੱਖ ਇਤਿਹਾਸਕਾਰਾਂ ਤੋਂ ਮਿਲਦੀ ਹੈ।

ਦਸਮੇਸ਼ ਪਿਤਾ ਦੇ ਕਾਬਲ ਦੀ ਸੰਗਤ ਵੱਲ ਹੁਕਮਨਾਮਾ ਜੇਠ ੨੬ ਸੰਬਤ ੧੭੫੬ ਦਾ ਲਿਖਿਆ ਹੋਇਆ ਹੈ। ਇਸ ਦੀ ਇਬਾਰਤ ਇਸ ਤਰ੍ਹਾਂ ਹੈ :

**ੴ ਸਤਿਗੁਰੂ ਜੀ ਸਹਾਇ॥**

**ਸਰਬਤ ਸੰਗਤ ਕਾਬਲ ਗੁਰੂ ਰਖੇਗਾ। ਤੁਸਾਂ ਉਤੇ ਅਸਾਡੀ ਬਹੁਤ ਖੁਸ਼ੀ ਹੈ, ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਹਣਾ, ਕੇਸ ਰੱਖਣੇ ਇਹ ਅਸਾਡੀ ਮੋਹਰ ਹੈ। ਕਛ ਕਿਰਪਾਨ ਦਾ ਵਿਸਾਹ ਨਾ ਕਰਨਾ ਸਰਬ ਲੋਹ ਦਾ ਕੜਾ ਹੱਥ ਰੱਖਣਾ ਦੋਨੋ ਵਕਤ ਕੇਸਾਂ ਦੀ ਪਾਲਣਾ ਕੰਘੇ ਸਉ ਕਰਨੀ। ਸਰਬਤ ਸੰਗਤ ਅਭਾਖਿਆ ਦਾ ਕੁਠਾ ਮਾਸ ਖਾਵੈ ਨਾਹੀਂ। ਤਮਾਕੂ ਨਾ ਵਰਤਣਾ। ਭਾਦਣੀ ਤਥਾ ਕੰਨਿਆ ਮਾਰਨ ਵਾਲੇ ਸੇ ਮੇਲ ਨਾ ਰੱਖੋ। ਮੀਣੇ ਮਸੰਦੀਏ ਰਾਮਰਾਈਏ ਕੀ ਸੰਗਤ ਨਾ ਬੈਸੋ। ਗੁਰਬਾਣੀ ਪੜ੍ਹਨੀ ਵਾਹਿਗੁਰੂ ਵਾਹਿਗੁਰੂ ਜਪਨਾ ਗੁਰੂ ਕੀ ਮਤ ਰਖਨੀ ਸਰਬੰਤ ਸੰਗਤ ਉਪਰ ਮੇਰੀ ਖੁਸ਼ੀ ਹੈ।**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵਲੋਂ ਇਹ ਹੁਕਮਨਾਮਾ ਛਾਪ ਕੇ ਸੰਗਤਾਂ ਵਿਚ ਵੰਡਿਆ ਗਿਆ ਸੀ ਜਿਸ ਦੀ ਫੋਟੋ ਕਾਪੀ ਇਸ ਕਿਤਾਬ ਦੇ ਸ਼ੁਰੂ ਵਿਚ ਦਿੱਤੀ ਹੈ।

ਕਿਉਂਕਿ ਸ੍ਰ. ਗੁਰਤੇਜ ਸਿੰਘ ਅਤੇ ਜੁਗਿੰਦਰ ਸਿੰਘ ਨੇ ਆਪ ਅੰਮ੍ਰਿਤ ਨਹੀਂ ਛਕਿਆ, ਇਸੇ ਲਈ ਇਹ ਅਜਿਹੀਆਂ ਛੁਰਲੀਆਂ ਛੱਡਦੇ ਰਹਿੰਦੇ ਹਨ।

• • •

# ਬਚਿੱਤ੍ਰ ਨਾਟਕ ਪ੍ਰਸ਼ਨੋਤਰੀ!!

## ਅਧਿਆਏ ਪਹਿਲਾ

**ਨਮਸ਼ਕਾਰ ਸ੍ਰੀ ਖੜਗ ਕਉ ਕਰੋਂ ਸੁ ਹਿੱਤ ਚਿਤ ਲਾਇ॥**
**ਪੂਰਨ ਕਰੋਂ ਗ੍ਰੰਥ ਇਹ ਤੁਮ ਮੁਹਿ ਕਰਹੁ ਸਹਾਇ॥**

**ਪ੍ਰਸ਼ਨ 1. : ਕੀ ਖੜਗ ਤਲਵਾਰ ਨੂੰ ਨਮਸ਼ਕਾਰ ਕਰਨੀ ਅਤੇ ਬੇਜਾਨ ਚੀਜ਼ ਤੋਂ ਗ੍ਰੰਥ ਪੂਰਨ ਕਰਨ ਲਈ ਸਹਾਇਤਾ ਮੰਗਣੀ ਗੁਰਮਤਿ ਅਨੁਕੂਲ ਹੈ ?)**

**ਉੱਤਰ** : ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਮਹਾਨ ਕੋਸ਼ ਦੇ ਪੰਨਾ ੩੧੦ ਤੇ ਖੜਗ ਦੇ ਅਰਥ ਇਸ ਤਰ੍ਹਾਂ ਹਨ :

ਖੜਗ : ਜੋ ਖੰਡਨ ਕਰੇ ਸੋ ਖੜਗ, ਖੰਡਾ, ਕ੍ਰਿਪਾਣ, ਸ੍ਰੀ ਸਾਹਿਬ।

ਧਨੁਰ ਵੇਦ ਅਨੁਸਾਰ, ਖੜਗ ਚਾਰ ਉਂਗਲ ਚੌੜਾ ਅਤੇ ੫੦ ਉਂਗਲ ਲੰਮਾ ਹੋਣਾ ਚਾਹੀਦਾ ਹੈ। ਖੜਗ ਚਲਾਉਣ ਦੇ ਪ੍ਰਕਾਰ (ਤਲਵਾਰ ਦੇ ਹੱਥ) ੩੨ ਲਿਖੇ ਹਨ।

**ਅਸਿ ਕ੍ਰਿਪਾਨ ਖੰਡੋ ਖੜਗ ਸੈਫ ਤੇਗ ਤਰਵਾਰ॥**
**ਰੱਛਾ ਕਰੋ, ਹਮਰੀ ਸਦਾ ਕਵਚਾਂਤਕ ਕਰਵਾਰ॥ ਸ੍ਰ. ਨਾ. ਮਾਲਾ**

**2. ਜਗਤ ਵਿਨਾਸ਼ਕ (ਲੈ ਕਰਨ ਵਾਲਾ) ਮੰਨ ਕੇ ਮਹਾਂ ਕਾਲ ਦਾ ਨਾਉ ਭੀ ਖੜਗ ਆਇਆ ਹੈ :**

**ਨਮਸਕਾਰ ਸ੍ਰੀ ਖੜਗ ਕੋ (ਬਚ੍ਰਿਤ ਨਾਟਕ)**

**'ਖੜਗ ਗੋਦ ਮੈ ਤੁਮ ਕੋ ਪਾਯੋ' (ਗੁ. ਵਿ. ਪਾ. ੧੦)**

3. ਗੈਂਡੇ ਦਾ ਸਿੰਗ 4. ਗੈਂਡਾ

ਭਾਈ ਰਣਧੀਰ ਸਿੰਘ ਰਿਸਰਚ ਸਕਾਲਰ ਨੇ ਭੀ "ਸ਼ਬਦਾਰਥ ਦਸਮ ਗ੍ਰੰਥ" ਪੰਨਾ 43 ਤੇ ਖੜਗ ਦਾ ਅਰਥ ਇਸ ਤਰ੍ਹਾਂ ਲਿਖਿਆ ਹੈ :

"ਸੰਘਾਰ ਕਰਤਾ ; ਤਲਵਾਰ ਰੂਪ-ਅਕਾਲ ਪੁਰਖ"

ਇਸੇ ਤਰ੍ਹਾਂ ਦਸ਼ਮੇਸ਼ ਜੀ ਨੇ ਚੰਡੀ ਦੀ ਵਾਰ ਲਿਖਣ ਵੇਲੇ ਆਰੰਭਤਾ ਕੀਤੀ ਹੈ:

ੴ ਵਾਹਿਗੁਰੂ ਜੀ ਕੀ ਫਤਹ॥ ਸ੍ਰੀ ਭਗਉਤੀ ਜੀ ਸਹਾਇ॥

ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈਂ ਧਿਆਇ॥

ਇਥੋਂ ਸਪਸ਼ਟ ਹੋ ਜਾਂਦਾ ਹੈ ਕਿ ਵਾਹਿਗੁਰੂ, ਜਿਸ ਦੀ ਹਮੇਸ਼ਾ ਫਤਹ ਹੈ, ਉਸੇ ਦੀ ਹੀ ਭਗੌਤੀ ਦੇ ਨਾਉਂ ਨਾਲ ਸਹਾਇਤਾ ਮੰਗਦੇ ਹਨ।

ਭਾਈ ਕਾਨ੍ਹ ਸਿੰਘ ਜੀ ਨੇ ਆਪਣੀ ਪੁਸਤਕ "ਗੁਰਮਤ ਸੁਧਾਕਰ" ਕਲਾ ੧ ਪੂਰੇ ਚਾਰ ਸਫਿਆਂ ਦਾ ਫੁਟ ਨੋਟ ਦੇ ਕੇ ਸਿੱਧ ਕੀਤਾ ਹੈ ਕਿ ਅਰਦਾਸ ਵਿਚ ਵਰਤਿਆ 'ਭਗਉਤੀ' ਸ਼ਬਦ ਅਕਾਲ ਪੁਰਖ ਵਾਚਕ ਹੈ। ਇਸੇ ਤਰ੍ਹਾਂ ਮਹਾਂ ਕਾਲ, ਖੜਗ ਆਦਿ ਨਾਮ ਅਕਾਲ ਪੁਰਖ ਵਾਚਕ ਲਿਖੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬ, ਪਰਮੇਸ਼ਰ ਨੂੰ ਨਿਰਗੁਣ ਅਤੇ ਸਰਗੁਣ, ਦੋਨਾਂ ਹਾਲਤਾਂ ਵਿਚ ਇਕੋ ਜੋਤ ਦੇਖਦੇ ਸਨ :

**ਨਿਰਗੁਣ ਆਪਿ ਸਰਗੁਣ ਭੀ ਓਹੀ॥**

**ਕਲਾ ਧਾਰਿ ਜਿਨ ਸਗਲੀ ਮੋਹੀ॥ ਅੰਗ ੨੮੭**

**ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ**

**ਸਹਸ ਮੂਰਤਿ ਨਨਾ ਏਕ ਤੋਹੀ॥ ਅੰਗ ੧੩**

**ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ॥**

**ਕੋਈ ਹੈ ਜੀਉ ਆਣਿ ਮਿਲਾਵੈ ਜੀਉ॥** ਅੰਗ ੯੮

ਸਰਗੁਣ ਰੂਪ ਵਿਚ ਪਰਮਾਤਮਾ ਦੇ ਅਨੇਕਾਂ ਰੂਪ ਹਨ। ਸ਼ਾਂਤ ਸਰੂਪ ਭੀ ਹੈ, ਬਿਕਰਾਲ ਰੂਪ ਭੀ ਹੈ, ਪ੍ਰਤਿਪਾਲਣਾ ਕਰਨ ਵਾਲਾ ਭੀ ਹੈ ਨਾਲ ਹੀ ਵਿਨਾਸ਼ਕਾਰੀ ਭੀ ਹੈ, ਜੀਵਾਲਣਹਾਰ ਭੀ ਹੈ ਅਤੇ ਮਾਰਣਹਾਰ ਭੀ ਹੈ :

**ਓਪਤਿ ਪਰਲਉ ਖਿਨ ਮਹਿ ਕਰਤਾ॥ ਅੰਗ ੩੮੭**

**ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ॥ ਅੰਗ ੧੧੯੬**

**ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥ ਅੰਗ ੪੭੩**

ਜਿਥੇ ਇਕ ਪਾਸੇ ਇਸ ਤਰ੍ਹਾਂ ਵਰਨਣ ਹੈ :

**ਕੋਟਿ ਬ੍ਰਹਿਮੰਡ ਕਉ ਠਾਕੁਰ ਸੁਆਮੀ ਸਰਬ ਜੀਆ ਕਾ ਦਾਤਾਰੇ॥**

**ਪ੍ਰਤਿਪਾਲੈ ਨਿਤ ਸਾਰ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥ ਅੰਗ ੬੧੨**

ਉਥੇ ਹੀ ਸੰਘਾਰ ਕਰਤਾ ਹੋਣ ਕਰਕੇ ਲਿਖਿਆ ਹੈ :

**ਹਰਿ ਆਪੇ ਮਾਰੇ ਹਰਿ ਆਪੇ ਛੋਡੈ ਮਨ ਹਰਿ ਸਰਣੀ ਪੜ ਰਹੀਐ॥**

**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਾਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ॥ ਅੰਗ ੫੯੪**

**ਜਰਾ ਮਰਾ ਤਾਪੁ ਸਿਰਤਿ ਸਾਪੁ ਸਭ ਹਰਿ ਕੈ ਵਸਿ ਹੈ**

**ਕੋਈ ਲਾਗ ਨ ਸਕੈ ਬਿਨ ਹਰਿ ਕਾ ਲਾਇਆ॥** (**ਅੰਗ ੧੬੮**)

ਜਰਾ-ਬੁਢਾਪਾ, ਮਰਾ-ਮੌਤ, ਤਾਪ-ਬੁਖਾਰ ਬੀਮਾਰੀ

ਸਿਰਤਿ ਸਿਰੁ ਦਰਦ, ਸਾਪੁ-ਬਦ ਦੁਆ,

ਜਿਸ ਤਰ੍ਹਾਂ ਆਦਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੱਸ ਰਹੀ ਹੈ :

**ਸਭੈ ਘਟਿ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥**
**ਅਸਥਾਵਰ, ਜੰਗਮ, ਕੀਟ, ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥**
(ਅੰਗ ੯੮੮)
ਰੁਖ, ਲੱਤਾਂ ਵਾਲੇ, ਕੀੜੇ, ਪਤੰਗੇ

ਇਸੇ ਤਰ੍ਹਾਂ ਦਸ਼ਮੇਸ਼ ਪਿਤਾ ਰਚਿਤ ਬਚਿਤ੍ਰ ਨਾਟਕ ਦੇ ਆਰੰਭ ਵਿਚ ਨਿਰਗੁਣ ਅਤੇ ਸਰਗੁਣ ਸਰੂਪ ਦੋਹਾਂ ਦਾ ਸੁੰਦਰ ਵਰਨਣ ਨਾਲ ਨਾਲ ਚਲ ਰਿਹਾ ਹੈ :
**ਸਦਾ ਏਕ ਜੋਤਯੰ ਅਜੂਨੀ ਸਰੂਪੰ ॥ (ਨਿਰਗੁਣ ਸਰੂਪ)**

**ਮਹਾਂ ਦੇਵ ਦੇਵੰ ਮਹਾ ਭੂਪ ਭੂਪੰ ॥ (ਸਰਗੁਣ ਸਰੂਪ)**

**ਨਿਰੰਕਾਰ ਨਿਤਯੰ ਨਿਰੂਪੰ ਨਿਰਬਾਣੰ ॥ (ਨਿਰਗੁਣ)**

**ਕਲੰ ਕਾਰਣੇਯੰ ਨਮੋ ਖੜਗ ਪਾਣੰ (ਸਰਗੁਣ)**

**ਸੁ ਭੂਤੰ ਭਵਿਖੰਯੰ ਭਾਵਾਨੰ ਭਵੇਅੰ ॥ (ਆਦਿ ਸਚੁ ਜੁਗਾਦਿ ਸਚੁ, ਹੈਭੀ ਸਚੁ ਨਾਨਕ ਹੋਸੀ ਭੀ ਸਚੁ)**

**ਨਮੋ ਨਿਰਬਿਕਾਰੰ ਨਮੋ ਨ੍ਰਿਜੁਰੇਅੰ ॥ (ਨਿਰਗੁਣ ਸਰੂਪ)**

**ਨਮੋ ਦੇਵ ਦੇਵੰ ਨਮੋ ਰਾਜ ਰਾਜੰ ॥ (ਸਰਗੁਣ ਰੂਪ)**

**ਨਿਰਾਬੰ ਨਿਤਯੰ ਸੁ ਰਾਜਾ ਧਿਰਾਜੰ ॥ (ਨਿਰਗੁਣ+ਸਰਗੁਣ)**

**ਕਹੂੰ ਰਾਜਸੰ ਤਾਮਸੰ ਸਾਤਕੇਯੰ ॥ "ਰਜੋ ਤਮੋ ਸਤੋ ਗੁਣਾ ਵਾਲਾ"**

**ਕਹੂੰ ਨਾਰ ਕੇ ਰੂਪ ਧਾਰੇ ਨਰੇਅੰ ॥ "ਸਰਗੁਣ"**

**ਕਹੂੰ ਚੇਵੀਆਂ ਦੇਵਤੰ ਦਈਤ ਰੂਪੰ ॥**

**ਕਹੂੰ ਰੂਪ ਅਨੇਕ ਧਾਰੇ ਅਨੂਪੰ ॥**

**(ਦੇਵੀ, ਦੇਵਤਾ, ਰਾਕਸ਼ ਰੂਪ ਵਾਲਾ ਸਰਗੁਣ)**

**ਕਹੂੰ ਫੂਲ ਹ੍ਵੈ ਕੈ ਭਲੇ, ਰਾਜ ਫੂਲੇ ॥ ਕਹੂੰ ਭਵਰ ਹ੍ਵੈ ਕੇ ਭਲੀ ਭਾਂਤਿ ਭੂਲੇ ॥**

**ਕਹੂੰ ਪਉਨ ਹ੍ਵੈ ਕੇ ਬਹੈ ਬੇਗਿ ਐਸੇ ॥ ਕਹੇ ਮੋ ਨ ਆਵੈ ਕਥੌ ਤਾਹਿ ਕੈਸੇ ॥**

**ਕਹੂੰ ਮ੍ਰਿਗ ਹ੍ਵੈ ਕੇ ਭਲੀ ਭਾਂਤਿ ਮੋਹੇ ॥ ਕਹੂੰ ਕਾਮੁਕੀ ਜਿਉ ਧਰੇ ਰੂਪ ਸੋਹੇ ॥੧੩ ॥**

**ਨਹੀ ਜਾਨ ਜਾਈ ਕਿਛੁ ਰੂਪ ਰੇਖੰ ॥ ਕਹਾਂ ਬਾਸ ਤਾਕੋ ਫਿਰੈ ਕਉਨ ਭੇਖੰ ॥**

**ਕਹਾ ਨਾਮ ਤਾ ਕੋ ਕਹਾ ਕੈ ਕਹਾਵੈ ॥ ਕਹਾ ਮੈ ਬਖਾਨੋ ਕਹੇ ਮੋ ਨ ਆਵੈ ॥੧੪ ॥ (ਨਿਰਗੁਣ ਸਰੂਪ)**
ਇਸੇ ਤਰ੍ਹਾਂ ਪਹਿਲੇ ਅਧਿਆਏ ਅਤੇ ਅੱਗੇ ਨਿਰਗੁਣ ਸਰਗੁਣ ਸੁਮੇਲ ਦਾ ਅਨੂਪ ਵਰਨਣ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ ਇਸ ਤਰ੍ਹਾਂ ਵਰਨਣ ਕੀਤਾ ਹੈ :
**ਆਪੇ ਰਸੀਆ ਆਪਿ ਰਸੁ ਆਪੇ ਗਾਵਣਹਾਰੁ ॥**
**ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧ ॥**
ਰੰਗ ਰਤਾ ਮੇਰਾ ਸਾਹਿਬੁ ਸਰਬ ਰਹਿਆ ਭਰਪੂਰ ॥੧ ॥ ਰਹਾਉ ॥
**ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥**
**ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥੨ ॥**
**ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥**
**ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲ ॥੩ ॥**
**ਪ੍ਰਣਵੈ ਨਾਨਕ ਬੇਨਤੀ ਤੂੰ ਸਰਵਰ ਤੂੰ ਹੰਸੁ ॥**
**ਕਉਲ ਤੂ ਹੈ ਕਵੀਆ ਤੂੰ ਹੈ ਆਪੇ ਵੇਖਿ ਵਿਗਸੁ ॥੪ ॥ (ਅੰਗ ੨੩)**

ਬਚਿੱਤ੍ਰ ਨਾਟਕ ਨੂੰ ਖੰਡਨ ਵਾਲੇ ਭੁੱਲ ਜਾਂਦੇ ਹਨ ਕਿ ਜਿਥੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ :
**"ਅਤਿ ਸੁੰਦਰ ਮਨਮੋਹਨ ਪਿਆਰੇ"** (ਅੰਗ ੫੩੪) ਉਥੇ ਇਹ ਭੀ ਦਰਜ ਹੈ :
**ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ਹ ਉਪਾੜਿ ॥** ਹਰਣਾਖਸ਼ ਨਖੀ ਬਿਦਾਰਿਆ ਪ੍ਰਹਿਲਾਦੁ ਲੀਆ ਉਬਾਰਿ ॥ ਅੰਗ ੧੧੯੪
ਆਦਿ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਅਨੁਸਾਰ ਹੀ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਕਰਤਾ ਨੇ ਭੀ ਜਿਥੇ 'ਓਪਤਿ ਕਰਤਾ' ਦੇ ਰੂਪ ਵਿਚ ਦੇਖ ਕੇ ਗੁਣ ਗਾਇਨ ਕੀਤੇ ਹਨ। ਜਿਥੇ ਆਦਿ ਗੁਰੂ ਗ੍ਰੰਥ ਸਾਹਿਬ ਵਿਚ" ਕਉਲ ਤੂ ਹੈ ਕਵੀਆ ਤੂੰ ਹੈ" ਲਿਖਿਆ ਹੈ ਉਥੇ ਦਸ਼ਮੇਸ਼ ਜੀ ਨੇ ਆਦਿ ਗੁਰੂ ਗ੍ਰੰਥ ਸਾਹਬਿ ਦੇ "ਸਾਰੰਗਪਾਨਿ" (ਧਨੁਖਧਾਰੀ) ਨੂੰ 'ਨਮੋ ਖੜਗ ਪਾਨੰ" ਕਹਿ ਕੇ ਵਡਿਆਇਆ।
**ਸੋ, ਜਦ ਦਸਮ ਪਿਤਾ ਬਚਿਤ੍ਰ ਨਾਟਕ ਵਿਚ**
**"ਨਮਸ਼ਕਾਰ ਸ੍ਰੀ ਖੜਗ ਕੋ ਕਰੋਂ ਸੁ ਹਿੱਤ ਚਿਤ ਲਾਇ ॥"**
ਆਖਦੇ ਹਨ ਤਾਂ ਉਹ ਨਿਰੀ ਲੋਹੇ ਦੀ ਖੜਗ ਨਹੀਂ ਬਲਕਿ ਸਾਰੰਗਪਾਨਿ ॥"
ਪਰਮੇਸ਼ਰ ਦੀ ਸੰਘਾਰ ਕਰਤਾ ਸ਼ਕਤੀ ਦੀ ਪ੍ਰਤੀਕ 'ਖੜਗ' ਹੈ।

**ਪ੍ਰਸ਼ਨ 3 ਤ੍ਰਿਭੰਗੀ ਛੰਦ (ਛੰਦ ਦਾ ਨਾਉ ਹੈ)**
**ਸ੍ਰੀ ਕਾਲ ਜੀ ਕੀ ਉਸਤਤਿ ॥**
**ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ ॥**
**ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥**
**ਸੁਖ ਸੰਤਾਂ ਕਰਣੰ ਦੁਰਮਤ ਦਰਣੰ ਕਿਲਬਿਖ ਹਰਣੰ ਅਸ ਸਰਣੰ ॥**
**ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਿਤਪਾਰਣ ਜੈ ਤੇਗੰ ॥੨ ॥**
**ਸ਼ਸ਼ਤਰਾਂ ਦਾ ਨਾਮ ਲੈ ਕੇ ਰਬ ਦੀ ਪੂਜਾ ਕਹਿਣਾ ਉਵੇਂ ਦਾ ਘਿਣਾਵਣਾ ਕੁਫ਼ਰ ਹੈ, ਜਿਹੜਾ ਮੂਰਤੀ ਦੀ ਪੂਜਾ ਕਰਨ ਵਾਲਿਆਂ ਨੂੰ ਕਾਫ਼ਰ ਬਣਾਉਂਦਾ ਹੈ। ਜੇ ਹਿੰਦੂਆਂ ਵਾਂਗ ਅਸਾਂ ਵੀ ਏਸ ਤਰ੍ਹਾਂ ਦੀ ਝੂਠੀ ਬਾਣੀ ਦਾ ਪਾਠ ਕਰਨਾ ਹੈ ਤਾਂ ਅਜਿਹੇ ਧਰਮ ਨਾਲੋਂ ਨਾਸਤਿਕਤਾ ਕਿਵੇਂ ਮਾੜੀ ਰਹਿ ਗਈ ਹੈ। ਏਹ ਮਹਾਂ ਕਾਲ ਵੀ ਸ਼ਿਵ ਪੁਰਾਣਾ ਵਾਲਾ ਮਹਾਂ ਕਾਲ ਨਹੀਂ ? (ਬ੍ਰਿਪੁਨ ਕੀ ਰੀਤ ਤੋਂ ਸੱਚ ਦਾ ਮਾਰਗ ਭਾ. ੧੦ ਪੰਨਾ ੩)**
**ਉੱਤਰ :** ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਮਤਿ ਦੀਆਂ ਘੁੰਡੀਆਂ ਗੁਰਬਾਣੀ ਰਾਹੀਂ ਖੋਲ੍ਹੀਆਂ ਗਈਆਂ ਹਨ।
**ਚਰਨ ਕਮਲ ਪ੍ਰਭੁ ਕੇ ਮਨ ਧਿਆਵਉ ॥**

**ਕਵਨ ਸੁਮਤਿ ਜਿਤੁ ਪ੍ਰੀਤਮ ਪਾਵਉ ॥ ਅੰਗ ੮੦੬**
ਨਿਰੰਕਾਰ ਦੇ ਚਰਨ ਕੰਵਲ ਕਿਹੜੇ ਹਨ ਉਹ ਗੁਰਬਾਣੀ ਸਪਸ਼ਟ ਕਰ ਰਹੀ ਹੈ:
**ਹਿਰਦੈ ਚਰਣ ਸ਼ਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥ (ਅੰਗ ੬੮੦)**
ਇਸੇ ਤਰ੍ਹਾਂ ਦਸਮ ਗ੍ਰੰਥ ਦੀ ਬਾਣੀ ਦੱਸ ਰਹੀ ਹੈ ਕਿ ਮਹਾਂਕਾਲ ਕਉਣ ਹੈ :
**ਅੰਤ ਕਰਤ ਸਭ ਜਗ ਕੋ ਕਾਲਾ ॥**
**ਨਾਮ ਕਾਲਾ ਤਾਂ ਤੇ ਜਗ ਡਾਲਾ ॥**
**ਸਮੇ ਸੰਤ ਪਰ ਹੋਤ ਸਹਾਈ ॥**
**ਤਾਂ ਤੇ ਸੰਖਯਾ ਸੰਤ ਬਤਾਈ ॥ (ਚੌਬੀਸ ਅਵਤਾਰ)**

ਅਰਥ : ਕਿਉਂਕਿ ਸਾਰੀ ਸ੍ਰਿਸ਼ਟੀ ਦਾ ਅੰਤ ਕਰਨ ਵਾਲਾ ਪਰਮੇਸ਼ਰ ਹੈ ਇਸ ਲਈ ਨਾਮ ਕਾਲ (ਕਾਲਾ) ਭਾਵ ਮਹਾਂਕਾਲ ਸੰਸਾਰ ਵਿਚ ਬਿਖਿਆਤ ਹੈ। (ਦੂਜੇ ਪਾਸੇ) ਸੰਤ (ਸ਼ਾਂਤ ਮਰਣ ਵੇਲੇ) ਸਹਾਈ ਹੁੰਦਾ ਹੈ। ਇਸ ਲਈ ਉਸ ਨੂੰ ਸੰਤ ਆਖਦੇ ਹਨ।
ਇਹ ਉਹੋ ਮਹਾਂਕਾਲ ਹੈ ਜਿਸ ਬਾਰੇ ਕਲਗੀਧਰ ਮਹਾਰਾਜ ਕਹਿ ਰਹੇ ਹਨ :
**ਜਲ ਕਹਾਂ ਥਲ ਕਹਾਂ ਗਗਨ ਕੇ ਗਉਨ ਕਹਾਂ**
**ਕਾਲ ਕੇ ਬਨਾਏ ਸਭ ਕਾਲ ਹੀ ਚਬਾਇੰਗੇ ॥**
ਤਥਾ :
**ਕਾਲਹਿ ਪਾਯ ਭਯੋ ਬ੍ਰਹਮਾ, ਗਹ ਦੰਡ ਕਮੰਡਲ ਭੂਮ ਭ੍ਰਮਾਨਯੋ ॥**
**ਕਾਲਹਿ ਪਾਯ ਸਦਾ ਸ਼ਿਵ ਜੂ, ਸਭ ਦੇਸ ਬਿਦੇਸ ਭਯਾ ਹਮ ਜਾਨਯੋ ॥**
**ਕਾਲਹਿ ਪਾਯ ਭਯੋ ਮਿਟਗਯੋ ਜਗ, ਯਾਹਿ ਤੇ ਤਾਂਹਿ ਸਭੋ ਪਹਿਚਾਨਯੋ ॥**
**ਬੇਦ ਕਤੇਬ ਕੇ ਭੇਦ ਸਭੈ ਤਜ, ਕੇਵਲ ਕਾਲ ਕ੍ਰਿਪਾਨਿਧਿ ਮਾਨਯੋ ॥੨੪ ॥**

**(੩੩ ਸਵੈਯੈ)**

ਇਸ ਸਵੈਯੇ ਦੀ ਪਹਿਲੀ ਤੁਕ ਦੇ ਅਰਥ ਭਾਈ ਕਾਨ੍ਹ ਸਿੰਘ ਜੀ ਨੇ 'ਗੁਰਮਤਿ ਸੁਧਾਕਰ' ਪੁਸਤਕ ਦੀ ਪਹਿਲੀ ਕਲਾ ਵਿਚ ਇੰਜ ਕੀਤੇ ਹਨ:
"ਅਕਾਲ ਪੁਰਖ ਦੀ ਪ੍ਰੇਰਣਾ ਸ਼ਕਤੀ ਦੁਾਰਾ, ਭਾਵ ਇਹ ਹੈ ਕਿ ਸਭ ਦਾ ਕਰਤਾ ਔਰ ਹਰਤਾ ਮੂਲ ਰੂਪ ਵਿਚ ਅਕਾਲ ਪੁਰਖ ਹੈ।"
ਪਰ ਜਦ ਦਸਮ ਗ੍ਰੰਥ ਵਿਰੋਧੀਆਂ ਦੇ ਧੁਰ ਅੰਦਰ ਸ਼ਿਵ ਪੁਰਾਣ ਵਾਲਾ ਮਹਾਂਕਾਲ ਸਮਾਇਆ ਹੋਇਆ ਹੈ ਤਾਂ ਉਹ ਭਾਈ ਕਾਨ੍ਹ ਸਿੰਘ ਜੀ ਦੇ ਜਾਂ ਭਾਈ ਰਣਧੀਰ ਸਿੰਘ ਰਿਸਰਚ ਸਕਾਲਰ ਦੇ ਅਰਥ ਕਿਸ ਤਰ੍ਹਾਂ ਮੰਨ ਲੈਣਗੇ। ਹੁਣ ਅਸੀਂ ਬਚਿਤ੍ਰ ਨਾਟਕ ਦੇ ਦੂਸਰੇ ਛੰਦ ਦੇ ਅਰਥਾਂ ਦੀ ਵੀਚਾਰ ਕਰਾਂਗੇ।
**ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ ॥**
ਅਰਥ : ਹੇ ਖੜਗ ਰੂਪ (ਮਹਾਂਕਾਲ) ਤੂੰ ਮੂਰਖਾਂ (ਪਾਪੀਆਂ) ਦੇ ਦਲ ਦੇ ਟੁਕੜੇ ਟੁਕੜੇ ਕਰ ਦਿੰਦਾ ਹੈ (ਅਤੇ) ਘੋਰ ਜੰਗ ਵਿਚ ਲੜਦੇ ਸੂਰਮਿਆਂ ਨੂੰ ਬਲ ਜਾਂ ਬਰ ਦੇਣ ਵਾਲਾ ਹੈਂ।
ਦਸਮ ਗ੍ਰੰਥ ਦੇ ਵਿਰੋਧੀ ਕੀ ਦਸ ਸਕਦੇ ਹਨ ਕਿ ਲੋਹੇ ਦੀ ਖੜਗ ਨੂੰ ਪਤਾ ਹੈ ਕਿ ਕੌਣ ਮੂਰਖ ਹੈ ਕੌਣ ਸਿਆਣਾ, ਕੌਣ ਧਰਮੀ ਤੇ ਕੌਣ ਪਾਪੀ ਹੈ ਅਤੇ ਕੀ ਲੋਹੇ ਦੀ ਤਲਵਾਰ ਕਿਸੇ ਨੂੰ ਵਰਦਾਨ ਦੇ ਸਕਦੀ ਹੈ ?
**ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥**
ਅਰਥ : ਤੇਰੀਆਂ ਭੁਜਾਂ (ਬਾਹਾਂ) ਵਿਚ ਨਾ ਖਤਮ ਹੋਣ ਵਾਲੀ ਤਾਕਤ ਹੈ ਅਤੇ ਤੇਰਾ ਨਾ ਸਹਾਰੇ ਜਾਣ ਵਾਲਾ ਪ੍ਰਚੰਡ ਤੇਜ ਹੈ! ਤੇਰੀ ਜੋਤ ਦਾ ਪ੍ਰਕਾਸ਼ ਸੂਰਜ ਦੀ ਪ੍ਰਭਤਾ ਨੂੰ ਮਾਤ ਪਾਉਣ ਵਾਲਾ ਹੈ।
**ਸੁਖ ਸੰਤਾ ਕਰਣੰ, ਦੁਰਮਤ ਕਰਣੰ ਕਿਲਬਿਖ ਹਰਣੰ ਅਸ ਸਰਣੰ ॥**
ਅਰਥ : ਤੂੰ ਸੰਤਾਂ ਨੂੰ ਸੁਖ ਦੇਣ ਵਾਲਾ, ਕਬੁਧੀ ਨੂੰ ਦਰੜਨ ਵਾਲਾ ਅਤੇ ਪਾਪਾਂ ਦਾ ਨਾਸ਼ ਕਰਨ ਵਾਲਾ ਹੈਂ। ਮੈਂ ਤੇਰੀ ਸ਼ਰਨ ਵਿਚ ਆਇਆ ਹਾਂ।
**ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਧਾਰਣ ਜੈ ਤੇਗੰ ॥**

ਅਰਥ : ਹੇ ਸ੍ਰਿਸਟੀ ਦੇ ਕਾਰਨ ਕਰਣ ਵਾਲੇ, ਸੰਸਾਰ ਨੂੰ ਉਬਾਰਨ ਵਾਲੇ ਮੇਰੀ ਪ੍ਰਿਤਪਾਲਣਾ ਕਰਣ ਵਾਲੇ (ਤੇਰਾ ਰੂਪ) ਮਹਾਂਕਾਲ ਤੇਰੀ ਜੈ ਹੋਵੇ ਤੇਰੀ ਜੈ ਹੋਵੇ।

ਜੇ ਇਸ ਛੰਦ ਵਿਚ ਖਗ ਦੇ ਅਰਥ (ਕੇਵਲ) ਲੋਹੇ ਦੀ ਬਣੀ ਖੜਗ ਕਰੀਏ ਤਾਂ ਦੱਸੋ ਕਿ ਐਸੀ ਕਿਹੜੀ ਤਲਵਾਰ ਹੈ ਜਿਸ ਦੀ ਆਭਾ ਅਤੇ ਪ੍ਰਚੰਡ ਤੇਜ ਸੂਰਜ ਦੀ ਪ੍ਰਭਤਾ ਨੂੰ ਮਾਤ ਪਾਉਣ ਵਾਲੀ ਹੈ। ਸੋ ਇਸ ਦਾ ਵਿਰੋਧ ਕਰਨ ਵਾਲੇ ਖਲਦਲ ਹਨ ਜਿਨ੍ਹਾਂ ਨੂੰ ਸੁਮੱਤ ਦੇਣ ਲਈ ਦਸਮੇਸ਼ ਜੀ ਦੀ ਖੜਗ ਚੱਲੀ ਹੈ।

**ਡਮਾ ਡੰਮ ਡਉਰੂ ਸਿਤਾ ਸੇਤ ਛਤੰ ॥ ਹਾ ਹਾ ਹੂਹ ਹਾਸੰ ਝਮਾ ਝੱਮ ਅਤ੍ੰ ॥**
**ਮਹਾ ਘੋਰ ਸਬਦੈ ਬਜੇ ਸੰਖ ਐਸੇ ॥ ਪ੍ਰਲੋ ਕਾਲ ਕੇ ਕਾਲ ਕੀ ਜ੍ਵਾਲ ਜੈਸੇ ॥ ੧੯**
**ਘਣੰ ਘੰਟ ਬਾਜੇ ॥ ਧੁਣੰ ਮੇਘਲਾਜੇ ॥ ਭਯੋ ਸਦ ਏਵੰ ॥ ਹੜਿਓ ਨੀਰਧੇਵੰ ॥ ੨੦**
**ਘੁਰੰਘੁੰਘ ਰੇਯੰ ॥ ਧੁਣੰ ਨੇਵਰੇਯੰ ॥ ਮਹਾਂ ਨਾਦ ਨਾਦੰ ॥ ਸੁਰੰ ਨਿਰਬਿਖਾਦੰ ॥੨ ॥**
**ਸਿਰੰ ਮਾਲ ਰਾਜੰ ॥ ਲਖੇ ਰੁਦ੍ਰ ਲਾਜੰ ॥ ਸੁਭੰ ਚਾਰੁ ਚਿੱਤੰ ॥ ਪਰਮੇ ਪਵਿੱਤ੍ੰ ॥੨੨**
**ਮਹਾਂ ਗਰਜ ਗਰਜੰ ॥ ਸੁਨੇ ਦੂਤ ਲਰਜੰ ॥ ਸਵੰ ਸ੍ਰੋਣ ਸੋਹੰ ॥ ਮਹਾਮਾਨ ਮੋਹੰ ।੨੩**

**ਪ੍ਰਸ਼ਨ : ਕੀ ਅਜਿਹੇ, ਡਮਾਡਮ ਡਉਰੂ ਵਜਾਉਣ ਵਾਲਾ, ਪੈਰਾਂ ਵਿਚ ਝਾਂਜਰਾਂ ਪਾਉਣ ਵਾਲਾ ਜਿਸ ਦੇ ਗਲ ਵਿਚ ਲਹੂ ਚੋਂਦੇ ਸਿਰਾਂ ਦੀ ਮਾਲਾ ਹੋਵੇ, ਭਿਆਨਕ ਸ਼ਕਲ ਵਾਲੇ, ਨੂੰ ਦਸਮੇਸ਼ ਜੀ ਪਰਮੇਸ਼ਰ ਕਹਿ ਸਕਦੇ ਹਨ ?**

**ਉੱਤਰ** : ਅਸੀਂ ਪਿਛੇ ਦੱਸ ਆਏ ਹਾਂ ਕਿ ਸਰਗੁਣ ਰੂਪ ਵਿਚ ਪਰਮੇਸ਼ਰ ਦਾ ਅਤਿ ਸੁੰਦਰ ਮਨਮੋਹਨ ਰੂਪ ਭੀ ਹੈ ਅਤੇ ਸੰਘਾਰ ਕਰਤਾ ਹੋਣ ਕਾਰਨ ਭਿਆਨਕ ਰੂਪ ਭੀ ਹੈ। ਜੇ ਕੋਈ ਇਹ ਪ੍ਰਸ਼ਨ ਕਰੇ ਕਿ ਗੁਰੂ ਨਾਨਕ ਦੇਵ ਮਹਾਰਾਜ ਸੀਤਲ ਸੁਭਾ, ਬਾਣੀ ਮਿਠਾਸ ਅਤੇ ਗਿਆਨ ਭਰਪੂਰ ਸਭ ਨੂੰ ਪਿਆਰ ਕਰਨ ਵਾਲੇ ਸਨ ਇਸ ਲਈ ਗੁਰੂ ਹਰਿਗੋਬਿੰਦ ਸਾਹਿਬ ਕੁੱਤੇ ਰੱਖ ਕੇ ਸ਼ਿਕਾਰ ਕਰਨ ਵਾਲੇ ਰਾਜਿਆਂ ਵਾਲਾ ਲਿਬਾਸ, ਸ਼ਸਤਰਧਾਰੀ ਜੰਗ ਜੁਧ ਕਰਨ ਵਾਲੇ ਗੁਰੂ ਨਾਨਕ ਦੀ ਛੇਵੀ ਜੋਤਿ ਨਹੀਂ ਕਹਾ ਸਕਦੇ। ਇਸੇ ਤਰ੍ਹਾਂ ਦਸਮੇਸ਼ ਪਿਤਾ ਤੇ ਉਟੰਕਣ ਕਰ ਕੇ ਕਹੇ ਇਹ ਨਾਨਕ ਦੀ ਦਸਵੀਂ ਜੋਤਿ ਨਹੀਂ ਕਹਾ ਸਕਦੇ ਅਸੀਂ ਕਹਾਂਗੇ ਕਿ ਪਸ੍ਨ ਕਰਤਾ ਦੀ ਅਕਲ ਦਾ ਦੀਵਾਲਾ ਨਿਕਲ ਗਿਆ ਹੈ।

ਅਜਿਹੀ ਤਰਕ ਕਰਨ ਵਾਲੇ ਬਚਿਤ੍ਰ ਨਾਟਕ ਦੇ ਵਿਰੋਧੀ ਆਪਣੀ ਅਕਲ ਦੀ ਮੋਰੀ ਰਾਹੀਂ ਪਰਮੇਸ਼ਰ ਨੂੰ ਕੱਢ ਕੇ ਬੇਅੰਤ, ਅਗੰਮ, ਅਗੋਚਰ ਪਰਮਾਤਮਾ ਨੂੰ ਭੀ ਇਕ ਸੀਮਤ ਖੱਡ ਵਿਚ ਸੁੱਟ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੱਸ ਰਹੀ ਹੈ :

**ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥**
**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧ ॥**
**ਸਭੁ ਗੋਬਿੰਦ ਹੈ ਸਭੁ ਗੋਬਿੰਦ ਹੈ ਗੋਬਿੰਦ ਬਿਨੁ ਨਹੀਂ ਕੋਈ ॥**
**ਸੂਤ ਏਕ ਮਣਿ ਸਤ ਸੰਹਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧ ॥ਰਹਾਉ ॥**
**ਕਹਤ ਨਾਮ ਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥**
**ਘਟਿ ਘਟਿ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥੪ ॥ ਅੰਗ ੪੮੫**

**ਸਗਲ ਬਨਸਪਤਿ ਮਹਿ ਬੈਸੰਤਰ ਸਗਲ ਦੂਧ ਮਹਿ ਘੀਆ ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੨ ॥**
**ਸੰਤਹੁ ਘਟਿ ਘਟਿ ਰਹਿਓ ਸਮਾਹਿਓ ॥**
**ਪੂਰਨ ਪੂਰ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ ॥ ਰਹਾਉ ॥ ਅੰਗ ੬੧੭**

**ਘਟਿ ਘਟਿ ਮਹਿ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥**
**ਕਹੁ ਨਾਨਕ ਤਿਹ ਭਜੁ ਮਨਾ ਭਉਨਿਧ ਉਤਰਹਿ ਪਾਰਿ ॥ ਅੰਗ ੧੪੨੬**

ਏਹੀ ਗੱਲ ਦਸਮੇਸ਼ ਜੀ ਨੇ ਕਹੀ ਹੈ :

**ਜਿਮੀ ਜਿਮਾਨ ਕੇ ਬਿਖੈ ਸਮੱਸਤ ਏਕ ਜੋਤਿ ਹੈ॥**
**ਨਾ ਘਾਟ ਹੈ ਨਾ ਬਾਢ ਹੈ ਨਾ ਘਾਟਿ ਬਾਢਿ ਹੋਤ ਹੈ॥** ਅਕਾਲ ਉਸਤਤਿ

ਅਤੇ ਏਹੀ ਵੀਚਾਰ ਨੂੰ ਦਸਮੇਸ਼ ਜੀ ਵਾਰ ਵਾਰ ਬਚਿਤ੍ਰ ਨਾਟਕ ਵਿਚ ਬਿਆਨ ਕਰ ਰਹੇ ਹਨ। ਪਰਮੇਸ਼ਰ ਦੀ ਜੋ ਜੋਤਿ, ਸ੍ਰੀ ਰਾਮ ਚੰਦ੍ਰ ਵਿਚ ਸੀ ਉਹੀ ਜੋਤਿ ਰਾਵਣ ਵਿਚ ਸੀ, ਉਹੀ ਜੋਤਿ ਸ੍ਰੀ ਕ੍ਰਿਸ਼ਨ ਵਿਚ ਸੀ ਉਹ ਦੁਰਯੋਧਨ ਵਿਚ ਸੀ। ਇਸੇ ਤਰ੍ਹਾਂ ਜਿਹੜੀ ਜੋਤਿ ਪ੍ਰਿਥੀ ਚੰਦ ਅਤੇ ਧੀਰ ਮੱਲ ਵਿਚ ਸੀ ਉਹੋ ਜੋਤਿ ਪੰਚਮ ਪਿਤਾ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵਿਚ ਸੀ। ਉਸੇ ਜੋਤਿ ਦੀ ਸ਼ਕਤੀ ਨਾਲ ਦਸਮੇਸ਼ ਜੀ ਦੀ ਤਲਵਾਰ ਚੱਲੀ ਅਤੇ ਉਸੇ ਜੋਤਿ ਦੇ ਆਸਰੇ ਔਰੰਗਜੇਬ ਵਿਚਰ ਰਿਹਾ ਸੀ। ਜਿੰਨਾ ਭਾਈ ਘਨੱਈਆ ਦਸ਼ਮੇਸ਼ ਜੀ ਨੂੰ ਪਿਆਰਾ ਸੀ ਉਨਾ ਹੀ ਪਿਆਰਾ ਹਾਥੀ ਨਾਲ ਲੜਨ ਵਾਲਾ ਭਾਈ ਬਚਿਤ੍ਰ ਸਿੰਘ ਸੀ। ਇਸੇ ਲਈ ਦਸਮੇਸ਼ ਜੀ ਨੇ ਜਿਥੇ ਸ਼ਾਂਤ ਚਿੱਤ ਵਾਲਾ ਪਰਮੇਸ਼ਰ ਦੇਖਿਆ ਨਾਲ ਹੀ "ਡਮਾ ਡੰਮ ਡਉਰ" ਵਾਲਾ ਭੀ ਉਹੀ ਪਰਮੇਸ਼ਰ ਦਿਖ ਰਿਹਾ ਹੈ।

ਬਚਿੱਤ੍ਰ ਨਾਟਕ ਦੇ ਅਖੌਤੀ ਵਿਦਵਾਨ ਵਿਰੋਧੀਆਂ ਨੂੰ ਸ਼ਾਇਦ ਇਸ ਜਨਮ ਵਿਚ ਇਹ ਗੱਲ ਸਮਝ ਨਹੀਂ ਆਵੇਗੀ। "ਬਿਪੁਨ ਕੀ ਰੀਤ ਤੋ ਸੱਚ ਦੇ ਮਾਰਗ" ਦੇ ਲਿਖਾਰੀ ਨੇ ਚਲਾਕੀ ਨਾਲ ਇਸ ਕਾਂਡ ਦੇ ਆਰੰਭ ਤੋਂ ਅੱਗੇ ੩੦ ਛੰਦ ਤੱਕ ਜੋ ਨਿਰੰਕਾਰ ਪਰਮੇਸ਼ਰ ਦੀ ਉਸਤਤਿ ਵਿਚ ਹਨ, ਨੂੰ ਛੱਡ ਕੇ ੩2 ਅਤੇ ੩੩ ਛੰਦ ਪਕੜ ਲਏ ਅਤੇ ਲਿਖ ਦਿੱਤਾ ਕਿ ਇਹ ਸ਼ਿਵ ਪੁਰਾਣ ਵਾਲੇ ਮਹਾਂਕਾਲ ਦਾ ਵਰਣਿਆ ਸਰੂਪ ਹੈ।
**ਸਿਜੇ ਸੇਤਜੇਂ ਜੇਰਜੰ ਉਤਭੁਜੈਵੰ॥ ਰਚੇ ਅੰਡਜੇ ਖੰਡ ਬ੍ਰਹਮੰਡ ਏਵੰ॥**
**ਦਿਸਾ ਬਿਦਿਸਾਯੰ ਜਿਮੀ ਅਸਮਾਣੇ॥ ਚਤੁਰ ਬੇਦ ਕਥਿਅੰ ਕੁਰਾਣੇ ਪੁਰਾਣੰ॥੨੭॥**
ਅਰਥ : ਪਰਮੇਸ਼ਰ ਨੇ (ਸੇਤਜੇ) ਪਸੀਨੇ ਤੋਂ ਪੈਦਾ ਹੋਣ ਵਾਲੇ (ਜੀਵ), ਉਤਭੁਜੰ-ਧਰਤੀ ਤੋਂ ਪੈਦਾ ਹੋਣ ਵਾਲੀ ਬਨਸਪਤੀ ਅਤੇ ਰੁੱਖ, ਅੰਡੇ ਤੋਂ ਪੈਦਾ ਹੋਣ ਵਾਲੇ, (ਪੰਛੀ) ਅਤੇ ਜੇਰ ਤੋਂ ਪੈਦਾ ਹੋਣ ਵਾਲੇ ਪਸ਼ੂ ਭਾਵ ਚਾਰ ਪਰਕਾਰੀ ਖਾਣੀ ਰਚੀ, ਚਾਰੇ ਬੇਦ ਕਥੇ, ਕੁਰਾਨ (ਮੁਸਲਮਾਨਾ ਦੀ ਧਾਰਮਿਕ ਕਿਤਾਬ) ਅਤੇ ਹਿੰਦੂ ਮੱਤ ਦੇ ਪੁਰਾਣ ਰਚੇ॥

ਹੁਣ ਬ੍ਰਿਪੁਨ ਕੀ ਰੀਤ ਤੋ ਸੱਚ ਦੀ ਮਾਰਗ" ਦਾ ਕਰਤਾ ਹੀ ਦਸ ਸਕਦਾ ਹੈ ਕਿ ਸ਼ਿਵ ਪੁਰਾਣ ਵਿਚ ਕਿਥੇ ਲਿਖਿਆ ਹੈ ਕਿ ਸ਼ਿਵ ਜੀ ਨੇ ਕੁਰਾਨ ਸ਼ਰੀਫ਼ ਰਚੀ ਹੈ।
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਸੇ ਭੇਦ ਨੂੰ ਹੇਠਲੇ ਸ਼ਬਦ ਵਿਚ ਖੋਲ੍ਹ ਕੇ ਪ੍ਰਗਟ ਕਰ ਰਹੀ ਹੈ।
ਮਾਰੂ ਮਹਲਾ ੫ (ਅੰਗ ੧੦੮੨)
**ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ॥ ਮਧੁਸੂਦਨ ਦਾਮੋਦਰ ਸੁਆਮੀ॥**
**ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ॥੨॥**
**ਮੋਹਨ ਮਾਧਵ ਕ੍ਰਿਸ੍ਨ ਮੁਰਾਰੇ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ॥**
**ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ॥੨॥**
**ਧਰਣੀਧਰ ਈਸ ਨਰਸਿੰਘ ਨਾਰਾਇਣ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ॥**
**ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ॥੩॥**
**ਸ੍ਰੀ ਰਾਮ ਚੰਦ ਜਿਸੁ ਰੂਪੁ ਰੇਖਿਆ॥ ਬਨਵਾਲੀ ਚਕ੍ਰਪਾਣ ਦਰਸਿ ਅਨੂਪਿਆ॥**
**ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕ ਦਾਤਾ ਸਭ ਹੈ ਮੰਗਾ॥੪॥**
**ਭਗਤਿ ਵਛਲੁ ਅਨਾਥਹ ਨਾਥੇ॥ ਗੋਪੀ ਨਾਥੁ ਸਗਲ ਹੈ ਸਾਥੇ॥**
**ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ॥੫॥**
**ਮੁਕੰਦ ਮਨੋਹਰ ਲਖਮੀ ਨਾਰਾਇਣ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ।**
**ਕਮਲਾ ਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ॥੬॥**
**ਅਮੋਘ ਦਰਸਨ ਆਜੂਨੀ ਸੰਭਉ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥**
**ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ॥੭॥**

ਸ੍ਰੀਰੰਗ ਬੈਕੁੰਠ ਕੇ ਵਾਸੀ ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥
ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮ ॥
ਨਿਰਾਹਾਰੀ ਨਿਰਵੈਰੁ ਸਮਾਇਆ ॥ ਧਾਰਿ ਖੇਲੁ ਚਤਰਭੁਜੁ ਕਹਾਇਆ ॥
ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤਿ ਸਭ ਮੋਹੈਗਾ ॥੮ ॥
ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥
ਸੰਖ ਚਕ੍ਰ ਗਦਾ ਹੈ ਧਾਰੀ ਮਹਾਸਾਰਥੀ ਸਤਸੰਗਾ ॥੧੦ ॥
ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥
ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥੨੨ ॥
ਨਿਹਕੰਟਕੁ ਨਿਹਕੇਵਲੁ ਕਹੀਐ ਧਨੰਜੈ ਜਲਿ ਥਲਿ ਹੈ ਮਹੀਐ ॥
ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨ ਜਿਸ ਹੈ ਅਭਗਾ ॥੧੨ ॥
ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵਖੰਡਨੁ ॥
ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤਹੀ ਹੈ ਭਿਗਾ ॥੧੨ ॥
ਨਿਰੰਕਾਰ ਅਛਲ ਅਡੋਲੋ ॥ ਜੋਤਿ ਸਰੂਪੀ ਸਭੁ ਜਗੁ ਮਉਲੋ ॥
ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥੧੪ ॥
ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥
ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫ ॥
ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨਾ ਜਾਨੈ ॥
ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬ ॥
ਓਟ ਗਹੀ ਜਗਤ ਪਿਤ ਸਰਣਾਇਆ ॥ ਭੈ ਭਇਆਨਕ ਜਮਦੂਤ ਦੁਤਰ ਹੈ ਮਾਇਆ ॥
ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ ॥੧੭ ॥
ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥ ਇਕ ਮਾਗਉ ਦਾਨੁ ਗੋਬਿੰਦ ਸੰਤ ਰੇਨਾ ॥
ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ ॥੧੮ ॥
ਜਿਨ ਕਉ ਕ੍ਰਿਪਾ ਕਰੀਸੁਖਦਾਤੇ ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥
ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥੧੯ ॥
ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥
ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ ॥੨੦ ॥
ਤੇਰੀ ਗਤਿ ਮਿਤਿ ਤੂ ਹੈ ਜਾਣਹਿ ॥ ਤੂ ਆਪੇ ਕਥਹਿ ਤੈ ਆਪਿ ਵਖਾਣਹਿ ॥
ਨਾਨਕ ਦਾਸੁ ਦਾਸਨ ਕੋ ਕਰੀਅਹੁ ਹਰਿਭਾਵੈ ਦਾਸਾ ਰਾਖੁ ਸੰਗਾ ॥੨੧ ॥

(ਅੰਗ ੧੦੮੨-੮੩)

ਬਚਿਤ੍ਰ ਨਾਟਕ ਦੇ ਵਿਰੋਧੀਆਂ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ "ਸੰਖ ਚਕ੍ਰ ਗਦਾ ਹੈ ਧਾਰੀ", ਮਹਾਸਾਰਥੀ "ਮੁਕੰਦ ਮਨੋਹਰ ਲਖਮੀ ਨਾਰਾਇਣ", ਦਰੋਪਤੀ ਲਜਾ ਨਿਵਾਰਿ ਉਧਾਰਣ", "ਧਰਣੀ ਧਰ ਈਸ ਨਰ ਸਿੰਘ ਨਾਰਾਇਣ", "ਬਾਵਨ ਰੂਪ ਕੀਆ ਤੁਧ ਕਰਤੇ" ਦੀ ਸ਼ਬਦਾਵਲੀ ਵਾਲੇ ਪਰਮੇਸ਼ਰ ਦੇ ਰੂਪ ਤਾਂ ਪਰਵਾਣ ਹਨ ਪਰ ਬਚਿਤ੍ਰ ਨਾਟਕ ਵਾਲਾ ਡਮਾਡਮ **ਡਉਰੂ ਸਿਤਾ ਸੇਤ ਛਤ੍ਰੰ ॥ ਹਾਹਾ ਹੂਹੂ ਹਾਸੰ ਝਮਾ ਝਮ ਅਤ੍ਰੰ ॥**
**ਮਹਾਂ ਘੋਰ ਸਬਦੰ ਬਜੇ ਸੰਖ ਐਸੇ ॥ ਪ੍ਰਲੈ ਕਾਲਕੈ ਕਾਲ ਦੀ ਜ੍ਵਾਲ ਜੈਸੇ ॥ ੧੯ ॥**
ਪਰਵਾਣ ਨਹੀਂ ਜਦ ਕਿ ਬਾਣੀ ਦੱਸ ਰਹੀ ਹੈ :
**ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ॥ ਅੰਗ ੫੩੪ ॥**
ਦੇਵ ਗੰਧਾਰੀ ਰਾਗ ਦੇ ਇਸ ਸਬਦ ਵਿਚ ਪੰਚਮ ਪਿਤਾ ਨੂੰ ਮਹੇਸ਼ (ਸ਼ਿਵ ਜੀ)
ਵਿਚ ਠਾਕੁਰ ਹੀ ਦਿਸਦਾ ਹੈ ਅਤੇ ਇਸੇ ਤਰ੍ਹਾਂ ਦਸ਼ਮੇਸ਼ ਪਿਤਾ ਭੀ ਨੂੰ ਭੀ ਉਹੀ ਜੋਤਿ ਦਿਸਦੀ ਹੈ ਪਰ ਪਤਾ ਨਹੀਂ ਕਿਉਂ ਬਚਿਤ੍ਰ ਨਾਟਕ ਦੇ ਵਿਰੋਧੀਆਂ ਨੂੰ ਬਹੁਤ ਵੱਡਾ ਸ਼ੈਤਾਨ ਨਜ਼ਰ ਆਉਂਦਾ ਹੈ।

**ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੋ ਉਹੀ॥**
**ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ॥**

**ਅੰਗ ੨੦੭**

ਕੀ ਹੁਣ ਬਚਿਤ੍ਰ ਨਾਟਕ ਖੰਡਣ ਵਾਲੇ ਦੱਸ ਸਕਦੇ ਹਨ ਕਿ ਇਹ ਕਿਹੜਾ ਸ਼ਿਵ ਹੈ ਜਿਸ ਅੱਗੇ ਸਾਰੇ ਹੱਥ ਜੋੜ ਕੇ ਖੜ੍ਹੇ ਹਨ ਅਤੇ ਜਿਸ ਦੀ ਸਾਰਿਆਂ ਉਪਰ ਦਇਆ ਮਇਆ ਹੈ॥

"ਹਮ ਤੋਂ ਕੇਵਲ ਆਦਿ ਗ੍ਰੰਥ ਕੋ ਮਾਨੇ ਹੈ॥" ਕਹਿਣ ਵਾਲੇ ਮਕਰੇ ਹਨ। ਸਹੀ ਅਰਥਾਂ ਵਿਚ ਇਹ ਨਾ ਆਦਿ ਗੁਰੂ ਗ੍ਰੰਥ ਸਾਹਿਬ ਨੂੰ ਮੰਨਦੇ ਹਨ ਅਤੇ ਨਾ ਹੀ ਦਸਮ ਗ੍ਰੰਥ ਇਨ੍ਹਾਂ ਦੀ ਸਮਝ ਵਿਚ ਆਉਂਦਾ ਹੈ।

**ਪ੍ਰਸ਼ਨ 4.: ਮੋਨ ਭਜੇ ਨਹੀਂ ਮਾਨ ਤਜੇ ਨਹੀਂ ਭੇਖ ਸਜੇ ਨਹੀਂ ਮੂੰਡ ਮੁੰਡਾਏ॥**
**ਕੰਠ ਕ ਕੰਠੀ ਕਠੋਰ ਧਰੇ ਨਹੀ ਸੀਸ ਜਟਾਨ ਕੇ ਜੂਟ ਸੁਹਾਏ॥੨੦੦੧**
**ਮੌਨ ਧਾਰਿਆਂ, ਖਾਸ ਭੇਖ ਜਾਂ ਚਿੰਨ੍ਹ ਧਾਰਿਆਂ, ਸਿਰ ਮੁਨਾਇਆ, ਕਠੋਰ ਸਾਧਨਾ ਆਦਿ ਦਿਖਾਵੇ ਵਾਲੇ ਕਿਸੇ ਕਰਮ ਨਾਲ ਪਰਮਾਤਮਾ ਦੀ ਪ੍ਰਾਪਤੀ ਹੋਣ ਵਾਲੀ ਗੱਲ ਗੁਰਮਤਿ ਦੇ ਅਨੁਕੂਲ ਹੈ। ਪਰ ਮਾਨ ਤਜੇ ਕਹਿਣਾ ਗੁਰਮਤਿ ਦੇ ਉਲਟ ਹੈ।**

**ਉੱਤਰ** : ਮੌਨ ਭਜੇ ਦੇ ਪਿਛੇ ਰਾਜ਼ ਦੀ ਗੱਲ ਹੈ ਕਿ ਮੂੰਹ ਤੋਂ ਬੰਦਾ ਚੁੱਪ ਹੈ, ਲੋਕਾਂ ਨੂੰ ਦਿਖਾਉਣ ਲਈ ਮੋਨੀ ਹੈ ਪਰ ਮਨ ਤਾਂ ਕਦੇ ਚੁੱਪ ਨਹੀਂ ਕਰਦਾ, ਸੋ ਇਹ ਕਿਰਿਆ ਇਕ ਦਿਖਾਵਾ ਮਾਤਰ ਹੈ। ਇਸੇ ਤਰ੍ਹਾਂ ਪੰਜਾਬ ਵਿਚ ਇਕ ਮਸ਼ਹੂਰ ਧਾਰਮਿਕ ਅਸਥਾਨ ਹੈ ਜਿਥੇ ਪੈਸੇ ਦਾ ਚੜ੍ਹਾਵਾ ਨਹੀਂ ਚੜ੍ਹਦਾ। ਇਸ ਪਿਛੇ ਭੀ ਇਹੋ ਰਾਜ਼ ਹੈ ਕਿ ਚੜ੍ਹਾਵਾ ਤਾਂ ਇਕ ਜਾਂ ਦਸ ਰੁਪਿਆ ਹੈ ਉਹ ਮਨਜ਼ੂਰ ਨਹੀਂ ਪਰ ਸੀਮਿੰਟ ਦਾ ਟਰੱਕ ਲੈ ਲੈਂਦੇ ਹਨ। ਇਸੇ ਤਰ੍ਹਾਂ ਮੂੰਹੋਂ ਤਾਂ ਜੀ! ਤੁਹਾਡੇ ਦਾਸ ਹਾਂ, ਤੁਹਾਡੇ ਝਾੜੂ ਬਰਦਾਰ ਹਾਂ ਇਹ ਕਹਿ ਰਿਹਾ ਹੈ ਤਾਂ ਕਿ ਲੋਕ ਕਹਿਣ ਬੜਾ ਨਿਮਰਤਾ ਵਾਲਾ ਹੈ ਪਰ ਜੇ ਕੋਈ ਅੰਤਹਿ ਕਰਣ ਨੂੰ ਚੋਟ ਵਾਲੀ ਗੱਲ ਕਹਿ ਦੇਵੇ ਤਾਂ ਸੱਪ ਵਾਂਗ ਫਨ ਫੈਲਾ ਦਿੰਦਾ ਹੈ। ਸੋ ਵੱਡਾ ਮਾਨ ਪਾਉਣ ਦੀ ਲਾਲਸਾ ਨਾਲ ਨਿਮਾਣੇ ਬਣਨਾ, ਅਸਲ ਭਾਵ ਇਥੇ ਇਹ ਹੈ, ਜੋ ਦਸਮੇਸ਼ ਜੀ ਨੇ ਪ੍ਰਵਾਣ ਨਹੀਂ ਕੀਤਾ। ਪ੍ਰਤੱਖ ਪ੍ਰਮਾਣ ਇਸ ਦਾ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦੀਆਂ ਲਿਖਤਾਂ ਹਨ। ਜਗਾ ਜਗਾ ਆਪ ਨੂੰ ਦਾਸਰਾ, ਦਾਸਨਦਾਸ ਅਤੇ ਬਹੁਤ ਕੁਝ ਲਿਖਦਾ ਹੈ। ਸਾਰੇ ਪੰਥ ਨੂੰ ਹੰਕਾਰੀ ਬਿਰਤੀ ਨਾਲ ਬ੍ਰਹਮਣਵਾਦੀ ਆਖਦਾ ਹੈ ਅਤੇ ਕਠੋਰ ਭਾਸ਼ਾ ਨਾਲ ਪੰਥ ਪ੍ਰਵਾਣਤ ਮਹਾਂਪੁਰਸ਼ਾਂ ਦੀ ਨਿੰਦਾ ਕਰਦਾ ਹੈ।

**ਪ੍ਰਸ਼ਨ 5.: ਨਮੋ ਖਗ ਖੰਡੰ, ਕ੍ਰਿਪਾਣੰ ਕਟਾਰੰ॥ ਸਦਾ ਏਕ ਰੂਪੰ ਸਦਾ ਨਿਰਬਿਕਾਰੰ॥**
**ਨਮੋ ਬਾਨ ਪਾਣੰ ਨਮੋ ਦੰਡ ਧਾਰਿਯੰ॥ ਜਿਨੈ ਚੋਦਹੂੰ ਲੋਕ ਜੋਤੰ ਬਿਥਾਰਯੰ॥ ੮੭**
**ਨਮਸ਼ਕਾਰ ਮੋਰੰ ਤੀਰੰ ਤੁਫੰਗੇ॥ ਨਮੋ ਖਗ ਅਦੰਗੇ ਅਭੇਯੰ ਅਭੰਗੰ॥**
**ਗਦਾਯੰ ਗ੍ਰਿਸਟੰ ਨਮੋ ਸੈਹਥੀਯੰ॥ ਜਿਨੈ ਤੁਲੀਯੰ ਬੀਰ ਬੀਯੋ ਨ ਬੀਯੰ॥੮੯**
**ਹਥਿਆਰਾਂ ਨੂੰ ਮੱਥੇ ਟੇਕੀ ਜਾਣਾ ਜਾਂ ਸ਼ਸ਼ਤਰਾਂ ਦੇ ਰੂਪ ਵਿਚ ਅਕਾਲ ਪੁਰਖ ਨੂੰ ਵੇਖਣਾ ਕੀ ਘਿਨਾਵਣਾ ਬਿਪ੍ਰਵਾਦ ਤਾਂ ਨਹੀਂ ਹੈ?**

**ਉੱਤਰ** : ਬਿਦੇਸ਼ੀ ਜਰਵਾਣੇ ਹਾਕਮਾਂ ਦੇ ਸ਼ਾਹੀ ਫੁਰਮਾਨਾਂ ਅਨੁਸਾਰ ਰਾਜਪੂਤ ਰਾਜਿਆਂ ਤੋਂ ਬਗ਼ੈਰ ਕੋਈ ਦੇਸ਼ਵਾਸੀ ਸ਼ਸਤਰ ਨਹੀਂ ਰੱਖ ਸਕਦਾ ਸੀ। ਸ਼ਸਤਰ ਦੀ ਗੱਲ ਤਾਂ ਦੂਰ ਹੈ, ਕਾਨੂੰਨੀ ਤੌਰ 'ਤੇ ਹੁਣ ਭੀ ਕੋਈ 4 ਇੰਝ ਤੋਂ ਵੱਡਾ ਚਾਕੂ ਨਹੀਂ ਰੱਖ ਸਕਦਾ ਅਤੇ ਆਪਣੇ ਆਪ ਨੂੰ ਖਤ੍ਰੀ ਕਹਾਉਣ ਵਾਲਿਆਂ ਦੀ ਅਖਾਣ ਸੀ।

**ਧਰਮ ਹਮਾਰਾ ਤੋਲਣ ਤਕੜੀ ਨੰਗੀ ਕਰਦ ਕਬਹੂੰ ਨਹੀਂ ਪਕੜੀ॥**

ਸੋ ਦੇਸ਼ ਵਾਸੀਆਂ ਦੀ ਮਾਨਸਿਕਤਾ ਬਦਲਣ ਲਈ ਅਜਿਹਾ ਕਰਨਾ ਸਮੇਂ ਦੀ ਮੰਗ ਸੀ। ਗੁਰੂ ਸਾਹਿਬ ਦੇ ਵੇਲੇ ਦੀ ਗੱਲ ਤਾਂ ਇਕ ਪਾਸੇ ਰਹੀ ਪਿਛਲੀ ਸਦੀ ਦੇ ਆਰੰਭ ਵੇਲੇ ਦੀ ਇਕ ਘਟਨਾ ਦੱਸਣਯੋਗ ਹੈ।

ਦੇਸ਼ ਆਜ਼ਾਦ ਹੋਣ ਤੋਂ ਪਹਿਲਾਂ : ਨਾਭਾ ਰਿਆਸਤ ਦਾ, ਇਕ ਚੌਧਰੀਆਂ ਦਾ ਪਿੰਡ, "ਘਣੀਆਲ" ਹੈ ਜਿਥੇ ਸਰਦੇ ਪੁਜਦੇ ਪੈਸੇ ਵਾਲੇ ਬਾਣੀਏ ਸਨ। ਇਕ ਵਾਰ ਡਾਕਾ ਪੈ ਗਿਆ ਅਤੇ ਬਹੁਤ ਨੁਕਸਾਨ ਕਰ ਗਏ। ਬਾਣੀਏ ਰਲ ਕੇ

ਮਹਾਰਾਜਾ ਨਾਭਾ ਕੋਲ ਗਏ ਅਤੇ ਆਪਣੀ ਹਿਫ਼ਾਜ਼ਤ ਲਈ ਬੇਨਤੀ ਕੀਤੀ। ਮਹਾਰਾਜਾ ਸਾਹਿਬ ਕਹਿਣ ਲੱਗੇ ਕਿ ਹਿਫ਼ਾਜ਼ਤ ਲਈ ਪੁਲਿਸ ਚੌਕੀ ਬਿਠਾ ਦਿੰਦੇ ਹਨ। ਪੁਲਿਸ ਚੌਕੀ ਦਾ ਖਰਚਾ ਦੇਖ ਕੇ ਉਨ੍ਹਾਂ ਕੋਈ ਹੋਰ ਉਪਾਓ ਕਰਨ ਲਈ ਬੇਨਤੀ ਕੀਤੀ। ਮਹਾਰਾਜਾ ਸਾਹਿਬ ਕਹਿਣ ਲੱਗੇ ਕਿ ਬੰਦੂਕਾਂ ਲਈ ਲਾਇਸੈਂਸ ਦੇ ਦਿੰਦੇ ਹਾਂ। ਬਣੀਏ ਕਹਿਣ ਲੱਗੇ ਕਿ ਅਸੀਂ ਚਲਾਉਣ ਨਹੀਂ ਜਾਣਦੇ। ਮਹਾਰਾਜ ਸਾਹਿਬ ਨੇ ਕਹਿਆ, ਨੇ ਚਲਾਉਣ ਦੀ ਟ੍ਰੇਨਿੰਗ ਦੇ ਦਿੰਦਾ ਹਾਂ। ਅਖੀਰ ਬਾਣੀਏ ਕਹਿਣ ਲੱਗੇ ਨਾ ਮਹਾਰਾਜਾ! ਬੰਦੂਕ ਦੀ ਗੋਲੀ ਦਾ ਖੜਕਾ ਸੁਣ ਕੇ ਤਾਂ ਸਾਡੀਆਂ ਇਸਤਰੀਆਂ ਦੇ ਗਰਭਪਾਤ ਹੋ ਜਾਣਗੇ। ਅਜਿਹੀ ਮਾਨਸਿਕ ਹਾਲਾਤ ਨੂੰ ਬਦਲਣ ਲਈ ਹੀ ਗੁਰੂ ਸਾਹਿਬ ਨੇ 'ਖਗ ਖੰਡ ਬਿਹੰਡੰ ਖਲ ਦਲ ਖੰਡੰ" ਅਤੇ "ਜੈ ਤੇਗੰ" ਬਾਣੀਆਂ ਰਚੀਆਂ ਜੋ ਦੇਸ਼ ਦੇ ਇਤਿਹਾਸ ਬਦਲਣ ਲਈ ਸਾਰਥਕ ਸਿੱਧ ਹੋਈਆਂ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਿਆਂ ਪਤਾ ਚਲਦਾ ਹੈ ਕਿ ਪਰਮੇਸ਼ਰ ਨੂੰ ਕਈ ਥਾਂ ਸ਼ਸ਼ਤਰਧਾਰੀ ਮੰਨਿਆ ਹੈ।

**ਕਹੁ ਕਬੀਰ ਭਜੁ ਸਾਰਿੰਗਪਾਨੀ॥**
**ਆਵਤ ਦੀਸੈ ਜਾਤ ਨ ਜਾਨੀ॥ ਅੰਗ ੩੩੭**

**ਕਹੁ ਕਬੀਰ ਭਜੁ ਸਾਰਿੰਗਪਾਨੀ॥**
**ਉਰਵਾਰਿ ਪਾਰਿ ਸਭ ਏਕੋ ਦਾਨੀ॥ ਅੰਗ ੩੩੭**

**ਅਬ ਤਉ ਜਾਇ ਚਢੇ ਸਿੰਘਾ ਸਨਿ ਮਿਲੇ ਹੈ ਸਾਰਿੰਗਪਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨਾ ਸਕੈ ਪਛਾਨੀ॥ ਅੰਗ ੯੬੯**

**ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ॥ ਮਾ. ਸੋਲਹੇ ਮ. ੫ ਅੰਗ ੧੦੮੨**
**ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥**
**ਚਿਰੁ ਹੋਆ ਦੇਖੇ ਸਾਰਿੰਗ ਪਾਣੀ॥**
**ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥ ਅੰਗ ੯੬-੯੭**
ਭਾਈ ਕਾਨ੍ਹ ਸਿੰਘ ਜੀ ਨੇ ਮਹਾਨਕੋਸ਼ ਦੇ ਪੰਨਾ ੧੮੫ ਤੇ ਸਾਰਗਪਾਨ ਦੇ ਅਰਥ ਇਸ ਤਰ੍ਹਾਂ ਕੀਤੇ ਹਨ :
ਸਾਰਗਪਾਣ ਸਾਰਗਪਾਣੀ ਸਾਗਰਪਾਣੀ
ਸਾਰੰਗ (ਪ੍ਰਿਥਵੀ) ਹੈ ਜਿਸ ਦੇ ਹੱਥ ਵਿਚ, ਸਾਰੀ ਸ੍ਰਿਸਟੀ ਨੂੰ ਪਾਲਣ ਕਰਦਾ ਹੈ, ਜਿਸ ਦੇ ਹੱਥ ਸਭ ਦੀ ਰੋਜ਼ੀ ਹੈ, "ਧਿਆਵਹਿ ਜੀਅ ਜੇਤ ਹਰਿ ਸਾਰੰਗਪਾਣਾ", ਜਿਸ ਦੇ ਹੱਥ ਸਿੰਗ ਦਾ ਬਣਿਆ ਧਨੁਸ਼ ਹੈ
**"ਕੁਲ ਜਨ ਮਧੇ ਮਿਲਿਓ ਸਾਰਗਪਾਨ ਰੇ"** (ਧਨਾਗ਼ ਤ੍ਰਿਲੋਚਨ ਜੀ)
**"ਕਰ ਧਰੇ ਚਕ੍ਰ" ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ॥**
**ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ।**
**ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ॥**
**ਐਸਾ ਅਧਮੁ ਅਜਾਤਿ ਨਾਮ ਦੇਉ ਤਉ ਸਰਨਾਗਤਿ ਆਈਆਲੇ॥ ਅੰਗ ੯੮੮**

ਕੈਸੀ ਅਜੀਬ ਹਾਲਤ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਾਲਾ ਸਾਰਗਾਪਣ (ਧਨੁਖਧਾਰੀ) ਅਤੇ ਚਕ੍ਰਧਾਰੀ ਪਰਮੇਸ਼ਰ ਤਾਂ ਬਚਿਤ੍ਰ ਨਾਟਕ ਦੇ ਵਿਰੋਧੀ ਪਰਵਾਨ ਕਰਦੇ ਹਨ ਪਰ ਬਚਿਤ੍ਰ ਨਾਟਕ ਵਾਲਾ ਖੜਗ ਕੇਤ, ਅਸਿਧੁਜ, ਨਮੋ ਖੜਗ ਪਾਨੇ ਨੂੰ ਬ੍ਰਾਹਮਣਵਾਦੀ ਆਖ ਕੇ ਖੰਡਨ ਕਰਦੇ ਹਨ।

**ਏਕਲ ਮਾਟੀ ਕੁੰਚਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥**
**ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮ ਸਮਾਨਾ ਰੇ॥ ਅੰਗ ੯੮੮**

ਕੀੜੇ ਮਕੌੜੇ ਪਤੰਗਿਆਂ ਵਿਚ ਤਾਂ ਪਰਮੇਸ਼ਰ ਹੋ ਸਕਦਾ ਹੈ ਪਰ ਸ਼ਸ਼ਤਰਧਾਰੀਆਂ ਵਿਚ ਨਹੀਂ ਹੈ, ਅਜਿਹੀ ਵੀਚਾਰਧਾਰਾ ਦੇ ਹਾਮੀ ਹਨ ਬਚਿਤ੍ਰ ਨਾਟਕ ਨੂੰ ਖੰਡਨ ਵਾਲੇ। ਸਾਰੇ ਤਖ਼ਤਾਂ 'ਤੇ ਅਤੇ ਹੋਰ ਜਗ੍ਹਾ ਜਗ੍ਹਾ ਗੁਰੂ ਸਾਹਿਬਾਂ ਦੇ ਸ਼ਸਤਰ ਬਸਤਰ ਪਏ ਹਨ। ਸ਼ਰਧਾ ਪਿਆਰ ਵਾਲੇ ਗੁਰੂ ਕੇ ਸਿੱਖ ਇਨ੍ਹਾਂ ਦੇ ਦਰਸ਼ਨ ਕਰਕੇ ਗੁਰੂ ਦੇ ਪਿਆਰ ਵਿਚ ਤ੍ਰਿਬੁਡ ਹੋ ਕੇ ਇਨ੍ਹਾਂ ਵਿਚੋਂ ਗੁਰੂ ਦੇ ਦਰਸ਼ਨ ਕਰਕੇ ਨਮਸ਼ਕਾਰ ਕਰਦੇ ਹਨ। ਇਸੇ ਸ਼ਸਤਰਧਾਰੀ ਰੂਪ ਵਿਚ ਪਰਮੇਸ਼ਰ ਨੂੰ ਦੇਖ ਕੇ ਦਸ਼ਮੇਸ਼ ਪਿਤਾ ਵਿਭੋਰ ਹੋ ਕੇ ਆਖਦੇ ਹਨ :

**ਨਮੋ ਖੜਗ ਪਾਨੇ ॥ ਸਮੋ ਸਰਬ ਤਾਨੇ ॥**
**ਨਮੋ ਮੋਰ ਤੀਰੰ ਨਮੋ ਤੁਫੰਗੇ ॥**
**ਜਿਤੇ ਸਸ਼ਤਰ ਨਾਮੰ ਨਮਸ਼ਕਾਰ ਤਮੰ ॥**

ਪਰ ਤਰਕਵਾਦ ਦੀ ਅਨ੍ਹੇਰੀ ਵਿਚ ਰੁੜੇ ਹੋਇਆਂ ਨੂੰ ਇਹ ਬ੍ਰਹਮਣਵਾਦੀ ਨਜ਼ਰ ਆਉਂਦਾ ਹੈ ਜਦਕਿ ਹਕੀਕਤ ਹੈ ਬ੍ਰਹਮਣ ਕਦੇ ਭੀ ਸ਼ਸਤਰ ਪੂਜ ਨ ਹੋਇਆ ਹੈ ਅਤੇ ਨਾ ਹੀ ਹੋਵੇਗਾ।

ਬ੍ਰਹਮਣ ਗਊ ਪੂਜ ਹੈ, ਕਿਉਂਕਿ ਦੁਧ ਘੀ ਮਿਲਦਾ ਹੈ, ਤੁਲਸੀ ਪੂਜ ਹੈ ਕਿਉਂਕਿ ਤੁਲਸੀ ਦਾ ਵਿਆਹ ਕਰਵਾ ਕੇ ਬ੍ਰਹਮਣ ਨੂੰ ਹਰ ਪ੍ਰਕਾਰ ਦਾ ਮਾਲ ਪ੍ਰਾਪਤ ਹੁੰਦਾ ਹੈ। ਸ਼ਸਤਰ ਪੂਜ ਕੇ ਉਸ ਨੂੰ ਕੀ ਮਿਲਣਾ ਹੈ ? ਇਸੇ ਲਈ ਦਸਮੇਸ਼ ਜੀ ਨੇ ਭਗੌਤੀ ਸਤੋਤ੍ਰ ਵਿਚ ਕਿਹਾ ਹੈ :

**ਤੁਮੈ ਪੂਜ ਹੈਂ ਵੀਰ ਬਾਨੇਤ ਛਤ੍ਰੀ ॥**
**ਮਹਾਂ ਖੜਗਧਾਰੀ ਮਹਾਂ ਤੇਜ ਅਤ੍ਰੀ ॥**
**ਪੜੈ ਪ੍ਰੀਤ ਸੋ ਪਰਾਤ ਅਸਤੋਤ੍ਰ ਯਾਕੋ ॥**
**ਕਰੈ ਰੁਦਰਕਾਲੀ ਨਮਸ਼ਕਾਰ ਤਾਂ ਕੋ ॥**

ਭਗਉਤੀ (ਤਲਵਾਰ) ਦੀ ਸਿਫਤ ਵਿਚ ਲਿਖਿਆ ਇਹ ਸਤੋਤ੍ਰ ਜੋ ਪਿਆਰ ਨਾਲ ਸਵੇਰੇ ਪੜ੍ਹੇਗਾ ਉਸ ਨੂੰ ਸਿਵ ਜੀ ਅਤੇ ਕਾਲੀ ਦੇਵੀ ਨਮਸ਼ਕਾਰ ਕਰਨਗੇ।

**ਰੁਧਰ ਮਜਨੀ ਬਿਜਨੀ ਹੈ ਸਗੌਤੀ ॥**
**ਸਦਾ ਜੈ ਸਦਾ ਜੈ ਸਦਾ ਜੈ ਭਗੌਤੀ ॥**

ਅੰਤ ਵਿਚ ਦਸ਼ਮੇਸ਼ ਪਿਤਾ ਪਰਮਾਤਮਾ ਤੋਂ ਇਹ ਮੰਗ ਕਰਦੇ ਹਨ :

**ਸਦਾ ਦਾਹਨੇ ਦਾਸ ਕੋ ਦਾਨ ਦੀਜੈ ॥**
**ਗੁਰੂ ਸ਼ਾਹ ਗੋਬਿੰਦ ਦੀ ਰੱਖ ਕੀਜੈ ॥**

ਹੇ ਪਰਮੇਸਰ ਜੀ ਕ੍ਰਿਪਾ ਕਰੋ ਕਿ ਮੇਰੇ ਸੱਜੇ ਹੱਥ ਵਿਚ ਸਜੀ ਰਹੇ ਇਹੀ ਆਪਨੇ ਦਾਸ ਨੂੰ ਦਾਨ ਦੇਵੋ। ਹੇ ਮੇਰੇ ਗੁਰੂ ਮੇਰੇ ਸੱਚੇ ਸ਼ਾਹ ਜੀ ਗੋਵਿੰਦ ਦੀ ਲਾਜ ਰੱਖ ਲਵੋ ਜੀ।

**ਦਸ਼ਮੇਸ਼ ਦਾ ਪਿਆਰਾ ਖ਼ਾਲਸਾ ਸਦਾ ਨਮੋ ਖੜਗ ਪਾਨੇ,**
**ਨਮੋ ਤੀਰੰ, ਨਮੋ ਤੁਫੰਗੰ ਪੜ੍ਹ ਕੇ ਚੜ੍ਹਦੀ ਕਲਾ ਵਿਚ ਵਿਚਰਦਾ ਰਹੇਗਾ।**

**ਪ੍ਰਸ਼ਨ 6 : ਸਾਚ ਕਹੌਂ ਸੁਨਿ ਲੈ ਚਿਤਿ ਦੈ, ਬਿਨ ਦੀਨ ਦਿਆਲ ਕੀ ਸਾਮ ਸਿਧਾਏ ॥**
**ਪ੍ਰੀਤ ਕੀਏ ਪ੍ਰਭੁ ਪਾਯਤ ਹੈ ਕ੍ਰਿਪਾਲ ਨ ਭੀਜਤ ਲਾਂਡ ਕਟਾਏ ॥੧॥**
**ਕੀ ਦਸ਼ਮੇਸ਼ ਪਿਤਾ ਐਸੀ ਅਸਲੀਲ ਭਾਸ਼ਾ ਵਰਤ ਸਕਦੇ ਹਨ, ਇਸ ਲਈ ਬਚਿਤ੍ਰ ਨਾਟਕ ਕਿਸੇ ਸ਼ਿਵ ਪੂਜ ਬ੍ਰਾਹਮਣ ਦੀ ਕਿਰਤ ਹੀ ਹੋ ਸਕਦੀ ਹੈ ਜੋ ਖੁਲਮ ਖੁੱਲ੍ਹਾ ਲਿੰਗ ਪੂਜ ਹਨ।**

**ਉੱਤਰ** : ਕੀ ਅਸ਼ਲੀਲ ਹੈ ਕਿ ਸਭਿਅਕ ਹੈ ਇਸ ਦਾ ਨਿਰਣਾ ਕੌਣ ਕਰੇਗਾ ? ਇਕ ਮਹਾਨ ਚਿੱਤਰਕਾਰ ਇਕ ਨਿਰਵਸਤਰ ਔਰਤ ਦੀ ਫੋਟੋ ਬਣਾਂਦਾ ਹੈ। ਚਿੱਤਰਕਾਰ ਆਪਣੀ ਕਲਾ ਨੂੰ ਨਿਖਾਰਨ ਲਈ ਇਸਤਰੀ ਦੇ ਹਰ ਇਕ ਅੰਗ ਨੂੰ ਮਹੀਨ ਕਲਾਕਾਰੀ ਨਾਲ ਬਿਲਕੁਲ ਹੂਬਹੂ ਅਸਲ ਪ੍ਰਗਟ ਕਰ ਦਿੰਦਾ ਹੈ। ਅਜਿਹੀਆਂ ਫੋਟੋਆਂ ਅਜਾਇਬ ਘਰਾਂ, ਦੁਕਾਨਾਂ, ਵੱਡੇ ਵੱਡੇ ਧਨੀ, ਰਾਜਿਆਂ ਮਹਾਰਾਜਿਆਂ ਦੇ ਮਹਿਲਾਂ ਵਿਚ ਲੱਗੀਆਂ ਹੋਈਆਂ ਹਨ ਅਤੇ ਆਰਟ ਗੈਲਰੀਆਂ ਵਿਚ ਪ੍ਰਦਰਸ਼ਤ ਕੀਤੀਆਂ ਜਾਂਦੀਆਂ ਹਨ। ਕਲਾ ਪਾਰਖੂ ਇਨ੍ਹਾਂ ਚਿਤਰਕਾਰਾਂ ਨੂੰ ਮੋਟੀਆਂ ਰਕਮਾਂ ਦੇ ਕੇ

ਖਰੀਦਦੇ ਹਨ। ਮੋਟੀ ਬੁੱਧੀ ਵਾਲਿਆਂ ਲਈ ਇਹ ਅਸ਼ਲੀਲ ਹਨ, ਪਾਰਖੂਆਂ ਲਈ ਮਹਾਨ ਕਲਾ ਹੈ। ਕਿਉਂਕਿ ਚਿਤ੍ਰਕਾਰ ਦਾ ਮਨੋਰਥ ਹੋਰ ਹੈ।

ਮੈਡੀਕਲ ਸਾਇੰਸ ਅਨੁਸਾਰ ਮਨੁੱਖੀ ਸਰੀਰ ਦੇ ਇਲਾਜ ਲਈ ਸਰੀਰ ਦੇ ਹਰ ਇਕ ਅੰਗ ਦੀ ਜਾਣਕਾਰੀ ਲਈ ਪੁਸਤਕਾਂ ਵਿਚ ਫੋਟੋਆਂ ਦਿੱਤੀਆਂ ਹੁੰਦੀਆਂ ਹਨ ਅਤੇ ਪ੍ਰੋਫੈਸਰ ਵਿਦਿਆਰਥੀਆਂ ਨੂੰ ਵਿਸਥਾਰ ਨਾਲ ਗੁਪਤ ਅੰਗਾਂ ਦੀਆਂ ਬੀਮਾਰੀਆਂ ਬਾਰੇ ਪੜ੍ਹਾਂਦੇ ਹਨ। ਕੋਈ ਅਜਿਹਾ ਮਰੀਜ਼ ਆ ਜਾਵੇ ਡਾਕਟਰ ਹੱਥਾਂ ਨਾਲ ਟੋਲ ਕੇ ਚੈਕ ਕਰਦਾ ਹੈ ਮਰੀਜ਼ ਕੋਲੋਂ ਅਜਿਹੇ ਪ੍ਰਸ਼ਨ ਪੁੱਛਦਾ ਹੈ ਜੋ ਪਰਿਵਾਰ ਵਿਚ ਬੈਠ ਕੇ ਦੁਹਰਾਉਣਾ ਅਸਭਿਅਕ ਲਗਦਾ ਹੈ। ਕੀ ਇਹ ਅਸ਼ਲੀਲ ਕ੍ਰਿਆ ਹੈ ? ਨਾਗੇ ਸਾਧੂਆਂ ਦਾ ਫਿਰਕਾ ਹੈ ਜਿਸ ਵਿਚ ਇਸਤਰੀਆਂ ਭੀ ਹਨ ਅਤੇ ਪੁਰਸ਼ ਭੀ ਹਨ ਜੋ ਅਲਫ਼ ਨੰਗੇ ਰਹਿੰਦੇ ਹਨ। ਵੀਹ ਕਰੋੜ ਹਿੰਦੂਆਂ ਨੇ ਕਦੇ ਇਨ੍ਹਾਂ ਨੂੰ ਅਸ਼ਲੀਲ ਨਹੀਂ ਕਿਹਾ ਬਲਕਿ ਸਤਿਕਾਰ ਨਾਲ ਮੱਥੇ ਟੇਕਦੇ ਹਨ। ਸਾਡੇ ਦੇਸ਼ ਵਿਚ ਜਗਾ ਜਗਾ ਮਹਾਂਵੀਰ ਜੀ ਦੇ ਆਦਮ ਕੱਦ ਨਗਨਤਾ ਵਾਲੇ ਬੁੱਤ ਲੱਗੇ ਹੋਏ ਹਨ। ਕਰੋੜਾਂ ਜੈਨੀਆਂ ਨੂੰ ਇਹ ਅਸ਼ਲੀਲ ਨਹੀਂ ਲੱਗੇ। ਕਿਉਂਕਿ ਮਨੋਰਥ ਹੋਰ ਹੈ।

ਹੁਣ ਗੁਰਬਾਣੀ ਦੀ ਵੀਚਾਰ ਕਰੀਏ ਜੋ ਗੱਲ ਦਸ਼ਮੇਸ਼ ਜੀ ਨੇ ਕਹੀ ਹੈ ਉਹੀ ਭਗਤ ਕਬੀਰ ਜੀ ਨੇ ਕਹੀ ਹੈ।

**ਸਕਤਿ ਸਨੇਹੁ ਕਰਿ ਸੁਨੰਤਿ ਕਰੀਐ ਮੈ ਨ ਬਦਉਗਾ ਭਾਈ ॥**
**ਜਉ ਰੇ ਖੁਦਾਇ ਮੋਹਿ ਤੁਰਕ ਕਰੈਗਾ ਆਪਨ ਹੀ ਕਟਿ ਜਾਈ ॥੨॥**

**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥**
**ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥੩॥ ਅੰਗ ੪੭੭**

ਇਸ ਪਦੇ ਦੇ ਕੀ ਅਰਥ ਕਰਾਂਗੇ ਅਤੇ ਇਸ ਦੇ ਅਰਥਾਂ ਵਿਚ ਅਤੇ ਦਸ਼ਮੇਸ਼ ਜੀ ਦੀ ਗੱਲ ਵਿਚ ਕੀ ਫਰਕ ਹੈ ?

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉਂ ਰੈਣ ਵਿਹਾਏ ॥ ਅੰਗ ੧੩੭੯**

ਲੁਧਿਆਣੇ ਜ਼ਿਲ੍ਹੇ ਦੇ ਇਕ ਪਿੰਡ ਵਿਚ ਗੁਰਪੁਰਬ ਦੇ ਮੌਕੇ 'ਤੇ ਇਕ ਬੀਬੀ ਇਸ ਸਲੋਕ ਦਾ ਕੀਰਤਨ ਕੀਤਾ। ਗੁਰਮੁਖਾਂ ਨੇ ਤਾਂ ਸ਼ਰਧਾ ਭਾਵਨਾ ਨਾਲ ਸੁਣ ਕੇ ਵਿਸਮਾਦੀ ਰੰਗ ਵਿਚ ਆ ਗਏ। ਹੂੜ ਮੱਤ ਵਾਲੇ ਅਗਿਆਨੀ ਮੁੰਡਿਆਂ ਨੇ ਸੁਣ ਕੇ ਹੋਰ ਭਾਵ ਲਿਆ ਅਤੇ ਜਦੋਂ ਭੀ ਉਹ ਬੀਬੀ ਤੁਰੀ ਜਾਂਦੀ ਦੇਖ ਲੈਣ ਉਚੀ ਆਵਾਜ਼ ਵਿਚ ਇਹ ਪੰਗਤੀਆਂਪੜ੍ਹਨ। ਬਸ ! ਅਜਿਹੀ ਮਾਨਸਿਕ ਦਸ਼ਾ ਦੇ ਮਾਲਕ ਦਸਮ ਗ੍ਰੰਥ ਵਿਰੋਧੀ ਹਨ।

**ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥**
**ਸਹਸ ਸਰੀਰ ਚਿਹਨ ਭਗ ਹੂਏ ਤਾਂ ਮਨਿ ਪਛੋਤਾਇਆ ॥ ਅੰਗ ੧੩੪੪**

ਇਥੇ ਭਗ ਦੇ ਕੀ ਅਰਥ ਹੋਣਗੇ ਇਹ ਦਸਮ ਗ੍ਰੰਥ ਵਿਰੋਧੀ ਹੀ ਦੱਸਣ। ਗੁਰਬਾਣੀ ਵਿਚ ਦਰਜ ਇਸਤ੍ਰੀ ਦੇ ਸਰੀਰ ਦਾ ਅੰਗ ਇਹ ਪਿਆਰ ਨਾਲ ਪੜ੍ਹਦੇ ਹਨ ਪਰ ਪੁਰਸ਼ ਦੇ ਸਰੀਰ ਦਾ ਅੰਗ ਪੜ੍ਹਕੇ ਇਨ੍ਹਾਂ ਨੂੰ ਉਲਟੀ ਆਉਂਦੀ ਹੈ।

**ਟਟਾ ਬਿਕਟ ਘਾਟ ਘਟ ਮਾਹੀ ॥**
**ਖੋਲਿ ਕਪਾਟ ਮਹਲਿ ਕਿਨ ਜਾਹੀ ॥ ਅੰਗ ੩੪੧ ਗ.ਬ. ਅ ਕਬੀਰ ਜੀਓ**

**ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ ॥ ਅੰਗ ੪੩੩**
**ਸੁਪਨੇ ਬਿੰਦ ਨ ਦੇਹੀ ਝਰਣਾ ॥ ਤਿਸ ਮੁਲਾਂ ਕੋ ਜਰਾਨ ਮਰਣਾ ॥ ਅੰਗ ੯੫੨**

ਪਰਵਾਰ ਵਿਚ ਬੈਠ ਕੇ ਕਰੋ ਅਰਥ ਅਤੇ ਸਮਝਾਓ ਲੜਕੀ ਨੂੰ ਕਿ ਇਹ ਕੀ ਹੁੰਦਾ ਹੈ।

"ਟਟਾ", "ਟਟੈ' ਅੱਖਰ ਦਸਮ ਗ੍ਰੰਥ ਵਿਰੋਧੀਆਂ ਨੂੰ ਪ੍ਰਵਾਨ ਹਨ ਪਰ ਦਸਮ ਗ੍ਰੰਥ ਦਾ ਸ਼ਬਦ "ਲਾਂਡ" ਅਸ਼ਲੀਲ ਲਗਦਾ ਹੈ।

**ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ॥**
**ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰ॥ ਅੰਗ ੪੭੨**

ਕਿਉਂਕਿ ਉਪਰ ਲਿਖੀਆਂ ਸਾਰੀਆਂ ਤੁਕਾਂ ਦਾ ਮਨੋਰਥ ਅਸ਼ਲੀਲਤਾ ਫੈਲਾਉਣਾ ਨਹੀਂ ਬਲਕਿ ਹਿਤੋਪਦੇਸ਼ ਹੈ। ਇਸ ਲਈ ਇਹ ਅਸ਼ਲੀਲ ਨਹੀਂ। ਪਰ ਕਹਾਵਤ ਹੈ "ਸਉਣ ਦੇ ਅੰਨੇ ਨੂੰ ਸਭ ਹਰਾ ਦਿਖਦਾ ਹੈ" ਇਸ ਲਈ ਜਿਨ੍ਹਾਂ ਦੇ ਅੰਦਰ ਅਸ਼ਲੀਲਤਾ ਭਰੀ ਹੋਈ ਹੈ ਉਨ੍ਹਾਂ ਲਈ ਇਹ ਸਭ ਅਸ਼ਲੀਲ ਹੈ।

**ਪ੍ਰਸ਼ਨ 7. : ਸਰਬਕਾਲ ਹੈ ਪਿਤਾ ਹਮਾਰਾ॥ ਦੇਬਿ ਕਾਲਿਕਾ ਮਾਤ ਹਮਾਰਾ॥**
**ਮਨੂਆ ਗੁਰ ਮੁਰਿ ਮਨਸਾ ਮਾਈ॥ ਜਿਨ ਮੋ ਕੋ ਸੁਭ ਕ੍ਰਿਆ ਪੜਾਈ॥**
**ਕਵੀ ਕਹਿ ਰਿਹਾ ਹੈ (ਸਿਵ ਪੁਰਾਣਾ ਵਾਲਾ ਮਹਾਂ ਕਾਲ) ਮੇਰਾ ਪਿਤਾ ਹੈ ਅਤੇ ਕਾਲਿਕਾ ਦੇਵੀ ਮੇਰੀ ਮਾਤਾ ਹੈ। ਮੇਰੀ ਗੁਰੂ ਮਨ ਹੈ ਅਤੇ ਮਨਸ਼ਾ ਮੇਰੀ ਮਾਈ ਹੈ ਜਿਸ ਨੇ ਮੈਨੂੰ ਇਹ ਸ਼ੁਭ ਮਤਿ ਦਿੱਤੀ ਹੈ। ਕੀ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਖਯਾ ਅਨੁਸਾਰ ਹੈ?**
**ਉੱਤਰ** : ਭਾਈ ਕਾਨ੍ਹ ਸਿੰਘ ਜੀ ਨਾਭਾ ਜਿਨ੍ਹਾਂ ਦਾ ਰਚਿਆ ਮਹਾਨ ਕੋਸ਼ ਪੰਥ ਪ੍ਰਵਾਣਿਤ ਹੈ, ਉਹ ਆਪਣੀ ਕਿਤਾਬ ਗੁਰਮਤਿ ਸੁਧਾਕਰ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ 2005 ਦੇ ਪੰਨਾ ੬੬ ਤੇ ਇਸ ਤਰ੍ਹਾਂ ਅਰਥ ਕਰਦੇ ਹਨ :
ਸਰਬ ਕਾਲ ਸਾਡਾ ਪਿਤਾ ਹੈ ਅਤੇ ਉਹੀ ਸਾਡੀ ਮਾਤਾ ਹੈ, ਮਾਤਾ ਸਾਥ ਇਸਤ੍ਰੀ ਲਿੰਗ ਅਤੇ ਪਿਤਾ ਸਾਥ ਪੁਲਿੰਗ ਕੇਵਲ ਕਾਵਯ ਰਚਨਾ ਹੈ। ਅਗਲੀਆਂ ਤੁਕਾਂ ਪੜ੍ਹ ਕੇ ਸੰਸਾ ਦੂਰ ਹੁੰਦਾ ਹੈ।
ਯਥਾ "ਮਨੂਆ ਗੁਰ ਮੁਰਿ ਮਨਸਾ ਮਾਈ" ਮਨ ਅਤੇ ਮਨਸ਼ਾ ਦੋ ਨਹੀਂ। ਭਰਮ ਦੂਰ ਕਰਨ ਲਈ ਗੁਰੂ ਸਾਹਿਬ ਨੇ ਹਮਾਰਾ ਪਦ ਲਿਖਿਆ ਹੈ ਜੇ ਕਦੀ ਕਾਲੀ ਨੂੰ ਮਾਂ ਮੰਨਦੇ ਤਾਂ ਪਾਠ ਹੁੰਦਾ "ਸਰਬ ਕਾਲ ਹੈ ਪਿਤਾ ਅਪਾਰੀ, ਦੇਵਿ ਕਾਲਿਕਾ ਮਾਤ ਹਮਾਰੀ॥"
ਇਸੇ ਕਿਤਾਬ ਦੇ ਪੰਨਾ ੬੯ ਤੇ ਭਾਈ ਸਾਹਿਬ ਲਿਖਦੇ ਹਨ :
ਗੁਰੂ ਸਾਹਿਬ ਨੇ ਸੰਘਾਰ ਕਰਤਾ ਸ਼ਕਤੀ ਵਾਲੇ ਅਕਾਲ ਨੂੰ ਮੰਨ ਕੇ ਖੜਗ, ਕਾਲ, ਕਾਲੀ, ਭਗਵਤੀ, ਭਵਾਨੀ, ਰਿਪੁਖੰਡਨ ਆਦਿਕ ਇਸਤ੍ਰੀ ਲਿੰਗ ਅਤੇ ਪੁਲਿੰਗ ਨਾਮ ਕਥਨ ਕੀਤੇ ਹਨ।
ਗਿਆਨੀ ਈਸ਼ਰ ਸਿੰਘ ਜੀ ਰਾਮਗੜ੍ਹੀਆ ਰੋਪੜ ਦੇ ਲਿਖੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼੍ਰੋਮਣੀ ਸਟੀਕ, ਪ੍ਰਕਾਸ਼ਕ ਅਤੇ ਛਾਪਕ ਬਾਬਾ ਤੇਜਾ ਸਿੰਘ ਨਿਹੰਗ ਸਿੰਘ ਮਹਿਰੋਂ ਵਾਲੇ ਦੇ ਪੰਨਾ ੧੨੬ 'ਤੇ ਇਸਦੇ ਅਰਥ ਇਸ ਤਰ੍ਹਾਂ ਹਨ :
ਸਾਰਿਆਂ ਸਮਿਆਂ ਵਿਚ ਹੀ ਤੂੰ ਸਾਡਾ ਪਿਤਾ ਹੈਂ ਬੇਅੰਤ ਵੱਡਾ ਪਿਤਾ ਹੈਂ ਮਹਾਂਕਾਲ ਦੀ ਸ਼ਕਤੀ ਮੇਰੀ ਮਾਤਾ ਹੈ। ਇਸੇ ਤਰ੍ਹਾਂ ਹੋਰ ਟੀਕਾਕਾਰਾਂ ਨੇ ਅਰਥ ਕੀਤੇ ਹਨ।
ਹੁਣ ਦੂਜੀ ਤੁਕ ਦਾ ਵੀਚਾਰ ਕਰ ਲਈਏ
**ਮਨੂਆ ਗੁਰ ਮੁਰਿ ਮਨਸਾ ਮਾਈ॥**
ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਮਨ ਦੇ ਦੋ ਸਰੂਪ ਵਰਨਣ ਕੀਤੇ ਗਏ ਹਨ।
1. ਮਾਇਆ ਵਿਚ ਲੱਗਾ ਮਨ, ਵਿਸ਼ੇ ਵਿਕਾਰਾਂ ਵਿਚ ਫਸਿਆ ਮਨ
2. ਮਾਇਆ ਤੋਂ ਨਿਰਲੇਪ, ਹਉਮੈ ਰਹਿਤ, ਨਿਰਮਲ ਮਨ।
ਪਹਿਲੇ ਮਨ ਲਈ ਕਦੇ ਗੁਰੂ ਸਾਹਿਬ ਨੇ ਉਪਦੇਸ਼ ਦੇ ਕੇ ਪਿਆਰ ਨਾਲ ਸਮਝਾਇਆ ਹੈ।
**ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ**
**ਜਬ ਲਗੁ ਜੋਬਨਿ ਸਾਸ ਹੈ ਤਬ ਲਗੁ ਏਹੁ ਤਨ ਦੇਹ॥**
**ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ॥੧॥ ਅੰਗ ੨੦**
ਮਾਇਆ ਰੱਤੇ ਮਨ ਲਈ ਬਚਨ ਹਨ
**ਸੁਣਿ ਮਨ ਅੰਧੇ ਕੁਤੇ ਕੂੜਿਆਰ॥ (ਅੰਗ ੬੬੨)**

**ਸੁਣਿ ਮਨ ਅੰਧੇ ਮੂਰਖ ਗਾਵਾਰ॥ (ਅੰਗ ੧੩੪੪)**

ਪਰ ਸ਼ੁੱਧ ਚੇਤਨ ਮਨ ਲਈ ਗੁਰਬਾਣੀ ਕਹਿ ਰਹੀ ਹੈ।

**1. ਮਨ ਤੂ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**

**ਮਨ ਹਰ ਜੀ ਤੇਰੈ ਨਾਲਿ ਹੈ ਸਦਾ ਸਦਾ ਰੰਗ ਮਾਣੁ॥ ਅੰਗ ੪੪੧**

**2. ਮਨ ਅੰਤਰਿ ਬੋਲੈ ਸਭ ਕੋਈ॥**

**ਮਨ ਮਾਰੇ ਬਿਨੁ ਭਗਤਿ ਨ ਹੋਈ॥**

**ਕਹੁ ਕਬੀਰ ਜੋ ਜਾਨੈ ਭੇਉ॥ ਮਨ ਮਧੁਸੂਦਨੁ ਤ੍ਰਿਭਵਣ ਦੇਉ॥ ਅੰਗ ੩੧੯**

**3. ਇਸ ਮਨ ਕੋ ਨਹੀ ਆਵਣ ਜਾਨਾ॥**

**ਜਿਸ ਕਾ ਭਰਮੁ ਗਇਆ ਤਿਨਿ ਸਾਚ ਪਛਾਨਾ॥**

**ਇਸ ਮਨ ਕਾ ਕੋਈ ਜਾਨੈ ਕੇਉ॥**

**ਇਹ ਮਨ ਲੀਣ ਭਏ ਸੁਖਦੇਉ॥ ਅੰਗ ੩੩੦**

**4. ਕਬੀਰ ਮਨੁ ਨਿਰਮਲੁ ਭਇਆ ਜੈਸੇ ਗੰਗਾ ਨੀਰੁ॥**

**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥ ਅੰਗ ੧੨੬੭**

ਹੁਣ ਪ੍ਰਸ਼ਨ ਕਰਤਾ ਹੀ ਦੱਸ ਸਕਦੈ ਕਿ ਦਸਮੇਸ਼ ਜੀ ਦਾ ਮਨ ਵਿਕਾਰਾਂ ਨਾਲ ਰੰਗਿਆ ਹੋਇਆ ਸੀ ਜਾਂ ਸ਼ੁੱਧ, ਨਿਰਵਿਕਾਰ ਮਨ ਸੀ ਅਜਿਹੇ ਮਨ ਤੋਂ ਉਪਜੀ ਬੁੱਧੀ, ਬਿਬੇਕ ਬੁਧੀ ਹੋਵੇਗੀ ਜਾਂ ਮਾਇਆ ਨਾਲ ਵੇੜ੍ਹੀ ਹੋਵੇਗੀ। ਸ਼ੁਧ ਚੇਤਨਾ ਮਨ ਹਰੀ ਰੂਪ ਹੀ ਹੈ ਅਤੇ ਗੁਰੂ ਹੈ।

ਦਸਮ ਗ੍ਰੰਥ ਵਿਰੋਧੀਆਂ ਨੇ ਕਵੀਆਂ ਦੀ ਰੱਟ ਲਗਾ ਰੱਖੀ ਹੇ। ਕਵੀ ਇਹ ਕਹਿੰਦਾ ਹੈ ਕਿ ਕਵੀ ਦੀ ਇਹ ਕੱਚੀ ਬਾਣੀ ਹੈ; ਜਾਪ ਸਾਹਿਬ ਅਕਾਲ ਉਸਤਤਿ ਅਤੇ ਬਚਿੱਤ੍ਰ ਨਾਟਕ ਵਿਚ ਜੇ ਕਿਤੇ ਕਿਸੇ ਕਵੀ ਨੂੰ ਪ੍ਰਗਟ ਕਰ ਦੇਣ ਅਸੀਂ ਮੂੰਹ ਮੰਗਿਆ ਇਨਾਮ ਦੇਵਾਂਗੇ।

ਇਹ ਬਾਰ ਬਾਰ ਕਹਿੰਦੇ ਨਹੀਂ ਥੱਕਦੇ ਕਿ ਕਵੀਆਂ ਦੀ ਕੱਚੀ ਬਾਣੀ ਹੈ, ਐਸਾ ਮਾਲੂਮ ਹੁੰਦਾ ਹੈ ਕਿ ਇਨ੍ਹਾਂ ਬਚਿੱਤਰ ਨਾਟਕ ਦਾ ਪਾਠ ਕਦੇ ਕੀਤਾ ਹੀ ਨਹੀਂ, ਗਿਆਨੀ ਭਾਗ ਸਿੰਘ ਅੰਬਾਲਾ, ਸਪੋਕਸਪੈਨ ਅਤੇ ਬ੍ਰਿਪਨ ਕੀ ਗੀਤ ਤੋਂ ਸੱਚ ਦਾ ਮਾਰਗ' ਨਾਮੀ ਪੁਸਤਕ ਪੜ੍ਹ ਹੀ ਜਾਣਕਾਰੀ ਹਾਸਲ ਕੀਤੀ ਹੈ।

ਦੂਸਰਾ ਇਹ ਕਹਿੰਦੇ ਹਨ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਖਸਮ ਦੀ ਬਾਣੀ ਹੈ।

**ਜੈਸੀ ਮੈਂ ਅਵੈ ਖਸਮ ਕੀ ਬਾਣੀ**

**ਤੈਸੜਾ ਕਰੀ ਗਿਆਨ ਵੇ ਲਾਲੋ॥**

**ਹਉ ਆਪਹੁ ਬੋਲ ਨਾ ਜਾਣਦਾ**

**ਮੈ ਕਹਿਆ ਸਭ ਹੁਕਮਾਓ ਜੀਉ॥**

ਇਸ ਪ੍ਰਸ਼ਨ ਦਾ ਉਤਰ ਅਸੀਂ ਬਚਿੱਤ੍ਰ ਨਾਟਕ ਵਿਚੋਂ ਹੀ ਦੇ ਰਹੇ ਹਾਂ

**ੴ ਸਤਿਗੁਰ ਪ੍ਰਸਾਦਿ॥**

**ਅਥ ਬਚਿਤ੍ਰ ਨਾਟਕ ਗ੍ਰੰਥ ਲਿਖਯਤੇ॥**

**ਤ੍ਵ ਪ੍ਰਸਾਦਿ ਸ੍ਰੀ ਮੁਖਬਾਕ ਪਾਤਸ਼ਾਹੀ ॥੧੦॥**

ਦਸਮੇਸ਼ ਪਿਤਾ ਤੋਂ ਬਗੈਰ ਕਿਹੜੇ ਸ਼ਿਵ ਪੁਰਾਣ ਦੇ ਭਗਤ ਕਵੀ ਨੇ ਆਪਣੀ ਲਿਖਤ ਤੋਂ ਪਹਿਲਾਂ 'ੴ ਸਤਿਗੁਰ ਪ੍ਰਸਾਦਿ' ਮੰਗਲਾ ਚਰਨ ਕੀਤਾ ਹੈ? ਜਿੰਨੇ ਹਿੰਦੂ ਲੇਖਕ ਹਨ ਸਭ 'ਸ੍ਰੀ ਗਣੇਸਏ ਨਮਹ' ਜਾਂ ਸਰਸ੍ਵਤੀ ਦੇਵੀ ਨੂੰ ਧਿਆਇਆ ਹੈ।

ਕਿਹੜਾ ਸ਼ਿਵ ਪੁਰਾਣ ਭਗਤ ਕਵੀ ਹੈ ਜਿਸ ਨੇ ਸ੍ਰੀ ਮੁਖਬਾਕ ਪਾਤਸ਼ਾਹੀ ੧੦ ਲਿਖਿਆ ਹੈ। ਅਖੇ ਜੀ, ਦਸਮੇਸ਼ ਜੀ ਆਪ ਹੀ ਸ੍ਰੀ ਮੁਖਬਾਕ ਪਾਤਸ਼ਾਹੀ ਹੀ ੧੦ ਕਿਵੇਂ ਲਿਖ ਸਕਦੇ ਹਨ। ਉਹ ਦੱਸਣ ਕਿ ਪੰਚਮ ਪਿਤਾ ਨੇ ਕਿਵੇਂ ਆਪ ਹੀ 'ਸਵੱਯੇ ਸ੍ਰੀ ਮੁਖਬਾਕ ਮ. ੫" ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੯੪ ਲਿਖਿਆ ਹੈ।

ਤ੍ਵ ਪ੍ਰਸਾਦਿ : ਤੇਰੀ ਕਿਰਪਾ ਸਦਕਾ ਕਿਹੜੇ ਕਵੀ ਨੇ ਲਿਖਿਆ ਹੈ? ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਹੀ ਦਸਮੇਸ਼ ਪਿਤਾ ਨੇ "ਉਤਮ ਪੁਰਖ' ਵਿਚ ਰਚਨਾ ਕਰ ਕੇ ਪ੍ਰਮੇਸ਼ਰ ਨੂੰ ਸੰਬੋਧਨ ਕੀਤਾ ਹੇ।

**ਤੁਮਰੀ ਮਹਿਮਾ ਅਪਰ ਅਪਾਰਾ ॥ ਜਾਕਾ ਲਹਿਓਲ ਕਿਨਹੁ ਪਾਰਾਸਾ**
**ਕਹਾਂ ਬੁਧਿ ਪ੍ਰਭ ਤੁਛ ਹਮਾਰੀ ॥**
**ਬਰਨ ਸਕੈ ਮਹਿਮਾ ਜੋ ਤੁਹਾਰੀ ॥**
**ਅਬ ਮੇ ਆਪਨੀ ਕਥਾ ਬਖਾਨੋ ॥**
**ਤਪ ਸਾਬਤ ਜਿਹ ਬਿਧਿ ਮੁਹਿ ਆਨੋ ॥੨੧੧। ਬ. ਨਾ. ਆਧ ਛੇਵਾਂ**
**ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ (ਚੌਪਈ)**

ਇਸੇ ਅਧਿਆਇ ਦੇ ਅੰਤ ਵਿਚ ਇੰਜ ਲਿਖਦੇ ਹਨ

**ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਮਮ ਆਗਿਆ ਕਾਲ ਜਗਪ੍ਰਵੇਸ**
**ਚਰਨ ਨਾਮ ਖਸਟਮੋ ਧਿਆਇ ਸਮਾਪਤ ॥**

ਕਿਹੜੇ ਕਵੀ ਨੂੰ ਅਕਾਲ ਪੁਰਖ ਨੇ ਜਨਮ ਲੈਣ ਲਈ ਹੁਕਮ ਕੀਤਾ ਸੀ ਉਸ ਦਾ ਪਿੰਡ, ਕੁਲ, ਕੋਈ ਅਤਾ ਪਤਾ ਵਿਰੋਧੀ ਦੱਸਣਗੇ?

ਇਸੇ ਅਧਿਆਇ ਵਿਚ ਲਿਖਦੇ ਹਨ।

**ਅਕਾਲ ਪੁਰਖ ਬਾਚ ॥ (ਅਕਾਲ ਪੁਰਖ ਦਾ ਹੁਕਮ)**
**ਚੌਪਈ ॥ ਮੈ ਆਪਨਾ ਸੁਤ ਤੋਹਿ ਨਵਾਜਾ ॥**
**ਪੰਥ ਪ੍ਰਚੁਰ ਕਰਬੇਕੋ ਸਾਜਾ ॥**
**ਜਾਹਿ ਤਹਾਂ ਤੈ ਧਰਮ ਚਲਾਇ ॥**
**ਕਬੁਧਿ ਕਰਨ ਤੇ ਲੋਕ ਹਟਾਇ ॥**
**ਠਾਢ ਭਯੋ ਮੈ ਜੋਰ ਕਰ ਬਚਨ ਕਹਾ ਸਿਰ ਨਿਆਇ ॥**
**ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥**

ਕਿਹੜੇ ਕਵੀ ਨੇ ਪੰਥ ਚਲਾਇਆ ਹੈ? ਵਿਰੋਧੀ ਆਖਦੇ ਹਨ ਪੰਥ ਤਾਂ ਗੁਰੂ ਨਾਨਕ ਸਾਹਿਬ ਨੇ ਚਲਾਇਆ ਸੀ। ਈਰਾਨੀ ਸੈਲਾਨੀ, ਇਤਿਹਾਸਕਾਰ (ਗੁਰੂ ਹਰਿਗੋਬਿੰਦ ਦਾ ਸਮਕਾਲੀ) ਮੁਹਸਨ ਫਾਨੀ ਦੀ ਲਿਖੀ ਕਿਤਾਬ 'ਦਬਿਸਤਾਨੇ ਮਜ਼ਾਹਬ ਅਤੇ ਭਾਈ ਕਾਨ੍ਹ ਸਿੰਘ ਜੀ ਦੇ ਮਹਾਨ ਕੋਸ਼ ਅਨੁਸਾਰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਤੱਕ ਸਿੱਖਾਂ ਨੂੰ ਨਾਨਕ ਪੰਥੀ ਆਖਦੇ ਸਨ। ਖ਼ਾਲਸਾ ਪੰਥ ਦਸ਼ਮੇਸ਼ ਪਿਤਾ ਨੇ ਪ੍ਰਗਟ ਕੀਤਾ ਹੈ।

ਇਸ ਤੋਂ ਅੱਗੇ ਦਸਮੇਸ਼ ਪਿਤਾ ਇਸੇ ਅਧਿਆਇ ਵਿਚ ਲਿਖਦੇ ਹਨ

**ਇਹ ਕਾਰਨ ਪ੍ਰਭ ਮੋਹਿ ਪਠਾਯੋ ॥ ਤਬ ਮੈ ਜਗਤ ਜਨਮ ਧਰਿ ਆਯੋ ॥**
**ਜਿਮ ਤਿਨ ਕਹੀ ਤਿਨੈ ਤਿਮ ਕਹਿ ਹੋ ॥ ਅਉਰ ਕਿਸੀ ਤੇ ਬੈਰ ਨ ਗਹਿ ਤੋ ॥੩੧**
**ਜੋ ਹਮ ਕੋਉ ਪਰਮੇਸਰ ਉਚਰਿ ਹੈਂ ॥ ਤੇ ਸਭ ਨਰਕ ਕੁੰਡ ਮਹਿ ਪਰਿ ਹੈਂ ॥**
**ਮੋ ਕੋ ਦਾਸ ਤਵਨ ਕਾ ਜਾਨੋ ॥ ਯਾ ਮੈ ਭੇਦ ਕ ਰੰਗ ਪਛਾਨੋ ॥੩੧ ॥**
**ਮੈ ਹੋਂ ਪਰਮ ਪੁਰਖ ਕੋ ਮਸਾ ॥ ਦੇਖਨ ਆਯੋ ਜਗਤ ਤਮਾਸਾ ॥**
**ਜੋ ਪ੍ਰਭ ਜਗਤ ਕਹਾ ਸੋ ਕਹਿਹੋਂ ॥ ਮ੍ਰਿਤ ਲੋਕ ਤੇ ਮੋਨ ਨਾ ਰਹਿ ਹੋਂ ॥੩੩ ॥**

ਇਸ ਤੋਂ ਸਿੱਧ ਹੁੰਦਾ ਹੈ ਕਿ ਸ੍ਰੀ ਦਸਮ ਗ੍ਰੰਥ ਦਾ ਇਹ ਭਾਗ ਅਕਾਲੀ ਬਾਣੀ ਅਤੇ ਧੁਰ ਖਸਮ ਕੀ ਬਾਣੀ ਹੀ ਹੈ।

**ਪ੍ਰਸ਼ਨ 8. : ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੱਸ ਰਹੀ ਹੈ :**
**ਨਾਨਕ ਸੋਧੇ ਸਿਮ੍ਰਿਤ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥ ਅੰਗ ੧੧੪੨**
**ਪਰ ਬਚਿਤ੍ਰ ਨਾਟਕ ਕਹਿ ਰਿਹਾ ਹੈ**
**ਜੋ ਹਮ ਕੋ ਪਰਮੇਸਰ ਉਚਰਿ ਹੈ ॥ ਤੇ ਸਭ ਨਰਕਿ ਕੁੰਡ ਮਹਿ ਪਰ ਹੈਂ ॥**

**ਉੱਤਰ** : ਇਸ ਦਾ ਸਬੰਧ ਉਨ੍ਹਾਂ ਧਾਰਮਿਕ ਆਗੂਆਂ ਨਾਲ ਹੈ ਜੋ ਆਪਣੇ ਆਪ ਨੂੰ ਪਰਮੇਸ਼ਰ ਕਹਾਉਂਦੇ ਹਨ ਜਾਂ ਉਨ੍ਹਾਂ ਵੇਦਾਂਤੀਆਂ ਤੇ ਹੈ ਜੋ ਕਹਿੰਦੇ ਹਨ "ਅਹੰ ਬ੍ਰਹਮ ਅਸ਼ਮੀ"। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਤੋਂ ਕਿਤੇ ਭੀ ਇਹ ਸਾਬਤ ਨਹੀਂ ਹੁੰਦਾ ਕਿ ਕਿਸੇ ਗੁਰੂ ਵਿਯਕਤੀ ਨੇ ਆਪਣੇ ਆਪ ਨੂੰ ਪਰਮੇਸ਼ਰ ਕਹਿਆ ਹੋਵੇ। ਧੁਰੋਂ ਦਰਗਾਹੋਂ ਗਰੀਬੀ ਲੈ ਕੇ ਆਏ ਗੁਰੂ ਬਾਬੇ ਨੇ ਇਹ ਲਿਖਿਆ ਹੈ॥
**ਨਾਨਕੁ ਨੀਚ ਕਹੈ ਬੀਚਾਰਿ॥ ਅੰਗ ੪੭੩**

**ਨਾਨਕੁ ਗਰੀਬੁ ਬੰਦਾ ਜਨੁ ਤੇਰਾ॥ ਅੰਗ ੬੭੩**

**ਮੁਲ ਖਰੀਦੀ ਲਾਲ ਗੋਲਾ। ਮੇਰਾ ਨਾਉ ਸੁਭਾਗਾ॥ ਅੰਗ ੮੮੮**
ਇਸੇ ਤਰ੍ਹਾਂ ਦਸਵਾਂ ਨਾਨਕ ਕਹਿ ਰਿਹਾ ਹੈ :
**ਮੈ ਹੌਂ ਪਰਮ ਪੁਰਖ ਕੋ ਦਾਸਾ॥**
**ਦੇਖਨਿ ਆਯੋ ਜਗਤ ਤਮਾਸਾ॥ ੩੩**
**ਜੋ ਹਮ ਕਉ ਪਰਮੇਸਰ ਉਤਰ ਹੈ॥ ਤੇ ਸਭ ਨਰਕ ਕੁੰਟ ਮਹਿ ਪਰ ਹੋਂ॥**
**ਮੋ ਕਉ ਦਾਸ ਭਵਨ ਕਾ ਜਾਨੋ॥ ਯਾ ਮਹਿ ਭੇਦ ਨ ਰੰਚ ਪਛਾਨੋ॥**

# ਬਚਿੱਤਰ ਨਾਟਕ ਪ੍ਰਸ਼ਨੋਤੀ ਅਧਿਆਇ (2)

**ਪ੍ਰਸ਼ਨ 1 : ਏਕ ਸ੍ਰਵਣ ਤੇ ਮੈਲ ਨਿਕਾਰਾ॥ ਤਾ ਤੇ ਮਧੁ ਕੀਟਭ ਤਨ ਧਾਰਾ॥**
**ਦੁਤੀਯ ਕਾਨ ਤੇ ਮੈਲ ਨਿਕਾਰੀ॥ ਤਾਂ ਤੇ ਭਈ ਸ੍ਰਿਸ਼ਟ ਇਹ ਸਾਰੀ॥੨੩॥**
**ਤਿਨ ਕੋ ਕਾਲ ਬਹੁਰ ਬਧ ਕਰਾ॥ ਤਿਨ ਕੋ ਮੇਧ ਸਮੁੰਦ ਮੋ ਪਰਾ॥**
**ਚਿਕਨਤਾਸ ਜਲ ਪਰ ਤਿਰ ਰਹੀ॥ ਮੇਧਾ ਨਾਮ ਤਬਹਿ ਤੇ ਕਹੀ॥੨੪॥**

**ਅਰਥ : ਇਕ ਕੰਨ ਤੋਂ ਮੈਲ ਕੱਢੀ ਇਸ ਤੋਂ ਮਧੁਕੀਟਭ ਦੈਂਤ ਪੈਦਾ ਹੋਇਆ। ਦੂਜੇ ਕੰਨ ਤੋਂ ਮੈਲ ਕੱਢੀ ਉਸ ਤੋਂ ਇਹ ਸਾਰੀ ਸ੍ਰਿਸ਼ਟਿ ਪੈਦਾ ਹੋ ਗਈ।**

**ਕੀ ਦਸ਼ਮੇਸ਼ ਪਿਤਾ ਐਸੀ ਅਵਿਗਿਆਨਕ ਗੱਲ ਕਰ ਸਕਦੇ ਹਨ ?**

**ਉੱਤਰ** : ਗੁਰਬਾਣੀ ਅਨੁਸਾਰ, ਸ੍ਰਿਸਟਿ ਦੀ ਉਤਪਤੀ ਬਾਰੇ ਕੋਈ ਭੀ ਸਹੀ ਗੱਲ ਨਹੀਂ ਦੱਸ ਸਕਦਾ; ਉਹ ਆਪ ਪਰਮੇਸ਼ਰ ਹੀ ਸਹੀ ਗੱਲ ਜਾਣਦਾ ਹੈ :

**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥ (ਜਪੁ ਪਉੜੀ ੨੧)**

ਫਿਰ ਭੀ ਹਰ ਧਰਮ ਦੇ ਮੋਢੀਆਂ ਨੇ ਆਪਣੀ ਆਪਣੀ ਮੱਤ ਅਨੁਸਾਰ ਵੀਚਾਰ ਪ੍ਰਗਟ ਕੀਤੇ ਹਨ। "ਅਨਿਕ ਬਾਰ ਪਾਸਰਿਓ ਪਸਾਰਾ॥ ਸਦਾ ਸਦਾ ਇਕੁ ਏਕੰਕਕਾਰਾ॥" ਅੰਗ ੨੧੬

ਪਹਿਲੀ ਗੱਲ ਤਾਂ ਸ੍ਰਿਸਟਿ ਦੀ ਰਚਨਾ ਅਨੇਕਾਂ ਵਾਰ ਹੋਈ ਹੈ, ਇਹ ਕਹਿਣਾ ਕਿ ਹਰ ਬਾਰੀ ਇਕੋ ਤਰੀਕੇ ਨਾਲ ਉਤਪਤੀ ਹੋਈ ਹੈ, ਠੀਕ ਨਹੀਂ ਗੁਰਬਾਣੀ ਵਿਚ ਭੀ ਭਿੰਨ ਭਿੰਨ ਤਰੀਕੇ ਦੱਸੇ ਗਏ ਹਨ।

1. **ਕੀਤਾ ਪਸਾਉ ਏਕੋ ਕਵਾਉ ਤਿਸ ਤੇ ਹੋਇ ਲਖ ਦਰਿਆਉ॥ ਜਪੁਜੀ**

2. **ਸਾਚੇ ਤੇ ਪਵਣਾ ਭਇਆ ਪਵਣੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥ ਅੰਗ ੧੯**

3. **ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**

**ਏਕੁ ਨੂਰ ਤੇ ਸਭੁ ਜਗ ਉਪਜਿਆ ਕੌਣ ਭਲੇ ਕੋ ਮੰਦੇ ॥ ਅੰਗ ੧੩੪੯**

**4. ਕਾਇਆ ਅੰਦਰਿ ਪਾਪੁ ਪੁੰਨ ਦੋਇ ਭਾਈ ॥**
**ਦੁਹੀ ਮਿਲਿ ਕੈ ਸ੍ਰਿਸ਼ਟਿ ਉਪਾਈ ॥ ਅੰਗ ੧੨੬**

**5. ਪਹਿਲ ਪੁਰੀਏ ਪੁੰਡਰਕ ਵਨਾ**
**ਤਾ ਚੇ ਹੰਸਾ ਸਗਲੇ ਜਨਾ ॥ ਅੰਗ ੬੯੩**

**6. ਓਅੰਕਾਰ ਉਤਪਾਤੀ ॥ ਅੰਗ ੧੦੦੩**

**7. ਓਅੰਕਾਰਿ ਸਭ ਸ੍ਰਿਸਟਿ ਉਪਾਈ ॥ ਅੰਗ ੧੦੬੨**

ਮਾਰੂ ਰਾਗ ਵਿਚ ਆਏ ਸ਼ਬਦ :
ਅਰਬਦ ਨਰਬਦ ਧੁੰਦੂਕਾਰਾ ॥ ਅੰਗ ੧੦੩੫
ਵਿਚ ਗੁਰੂ ਸਾਹਿਬ ਨੇ ਸ੍ਰਿਸਟਿ ਰਚਣ ਦਾ ਹੋਰ ਢੰਗ ਦੱਸਿਆ ਹੈ।

ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵਿਰੋਧੀ ਕੀ ਦੱਸਣਗੇ ਕਿ ਇਨ੍ਹਾਂ ਵਿਚੋਂ ਕਿਹੜੀ ਵਿਧੀ ਠੀਕ ਹੈ ਅਤੇ ਕਿਹੜੀ ਗ਼ਲਤ ਹੈ।

ਵਿਗਿਆਨ ਕਹਿੰਦਾ ਹੈ ਕਿ ਇਕ ਵੱਡਾ ਖੜਾਕ ਹੋਇਆ ਜਿਸ ਤੋਂ ਸ੍ਰਿਸਟਿ ਬਣੀ। ਦਸਮ ਗ੍ਰੰਥ ਵਿਰੋਧੀ ਸਾਇੰਸ ਨੂੰ ਮੰਨਣਗੇ ਜਾਂ ਗੁਰਬਾਣੀ ਨੂੰ ?

ਦਸਮੇਸ਼ ਪਿਤਾ ਨੇ ਗੁਰਮਤਿ ਅਨੁਸਾਰ ਆਰੰਭ ਵਿਚ ਲਿਖ ਦਿੱਤਾ ਹੈ :

**ਪ੍ਰਿਥਮ ਕਾਲ ਜਬ ਕਰਾ ਪਸਾਰਾ ॥ ਓਅੰਕਾਰ ਤੇ ਸ੍ਰਿਸਟਿ ਉਪਾਰਾ ॥੧੦ ॥**

ਜੋ ਦਸਮ ਗ੍ਰੰਥ ਵਿਰੋਧੀਆਂ ਨੂੰ ਨਜ਼ਰ ਨਹੀਂ ਆਇਆ ਇਸ ਲਈ ੧੩ਵੇਂ ਛੰਦ ਬਾਰੇ ਪੁੱਛਦੇ ਹਨ ਕਿ ਕੰਨ ਤੋਂ ਮੈਲ ਕੱਢਣ ਨਾਲ ਧਰਤੀ ਕਿਵੇਂ ਬਣ ਗਈ ਜਦ ਕਿ ਇਹ ਬਚਿੱਤਰ ਨਾਟਕ ਦੇ ਕਰਤਾ ਦਾ ਮਤਿ ਨਹੀਂ ਬਲਕਿ ਪੁਰਾਣਕ ਮੱਤ ਹੈ।

ਇਸ ਤੋਂ ਅੱਗੇ ਇਹੋ ਪੁਰਾਣਕ ਮੱਤ ਦਸ ਰਿਹਾ ਹੈ ਕਿ ਦੈਂਤ ਦੀ ਚਰਬੀ (ਮੇਧ) ਸਮੁੰਦਰ ਵਿਚ ਪੈ ਗਈ ਉਹ ਥਿੰਦਿਆਈ ਸਮੁੰਦਰਾਂ 'ਤੇ ਤਰਦੀ ਰਹੀ ਧਰਤੀ ਬਣ ਗਈ। ਇਸ ਲਈ ਧਰਤੀ ਦਾ ਨਾਉਂ ਮੇਦਨੀ ਪੈ ਗਿਆ।

ਮੇਦਨੀ ਸ਼ਬਦ ਗੁਰਬਾਣੀ ਵਿਚ ਪੰਨਾ ਨੰ. ੫੪੨, ੪੭੨, ੫੮੦, ੭੧੨, ੭੨੪, ੯੩੬, ੧੦੯੬, ੧੧੦, ੧੨੮੧, ੧੨੮੩, ੧੨੮੮ ਅਤੇ ੧੪੧੬ ਵਿਚ ਆਇਆ ਹੈ ਅਤੇ ਹਰ ਵਾਰੀ ਇਹ ਸ਼ਬਦ ਧਰਤੀ ਲਈ ਵਰਤਿਆ ਗਿਆ ਹੈ। ਇਸ ਲਈ ਹੁਣ ਦਸਮ ਗ੍ਰੰਥ ਵਿਰੋਧੀ ਹੀ ਦੱਸਣ ਕਿ ਧਰਤੀ ਦਾ ਨਾਉਂ ਮੇਦਨੀ ਕਿਵੇਂ ਪੈ ਗਿਆ ਅਤੇ ਜਦ ਗੁਰਬਾਣੀ ਇਸ ੧੪ਵੇਂ ਛੰਦ ਨੂੰ ਪਰਵਾਣ ਕਰਦੀ ਹੈ ਤਾਂ ਛੰਦ ੧੩ ਕਿਵੇਂ ਗਲਤ ਹੋ ਸਕਦਾ ਹੈ ?

ਆਦਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਹੀ ਦਸਮ ਗ੍ਰੰਥ ਦੀ ਬਾਣੀ ਦੱਸ ਰਹੀ ਹੈ :

**ਆਪੁ ਆਪੁਨੀ ਬੁਧਿ ਹੈ ਜੇਤੀ ॥ ਬਰਨਤ ਭਿੰਨ ਭਿੰਨ ਤੁਹਿ ਤੇਤੀ ॥**
**ਤੁਮਰਾ ਲਖਾ ਨ ਜਾਇ ਪਸਾਰਾ ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥**

ਹੁਣ ਅਸੀਂ ਇਸ ਵਿਸ਼ੇ ਦਾ ਦੂਸਰਾ ਪੱਖ ਦੇਖਦੇ ਹਾਂ, ਉਹ ਇਹ ਹੈ ਕਿ ਕਰਤਾ ਪੁਰਖ ਪਰਮੇਸ਼ਰ ਕੀ ਨਹੀਂ ਕਰ ਸਕਦਾ ? ਮਿਸ਼ਨਰੀਆਂ ਦੇ ਭਾਈਵਾਲ ਕਾਮਰੇਡੀ ਤਬਕਾ ਤਾਂ ਕਹਿੰਦਾ ਹੈ ਕਿ ਪਰਮੇਸ਼ਰ ਹੈ ਹੀ ਨਹੀਂ, ਜਦ ਹੈ ਹੀ ਨਹੀਂ ਉਸ ਨੇ ਕਰਨਾ ਕੀ ਹੈ ? ਮਿਸ਼ਨਰੀਕਾਲਜ ਵਾਲੇ ਲੋਕਾਂ ਨੂੰ ਭਰਮਉਨ ਲਈ ਉਪਰਲੇ ਮਨੋ ਮੰਨਦੇ ਹਨ ਪਰ ਪਰਮੇਸ਼ਰ ਤੇ ਤਰਕ ਭੀ ਕਰਦੇ ਹਨ ਕਿ ਉਹ ਵਿਗਿਆਨ ਤੋਂ ਬਾਹਰ ਨਹੀਂ ਜਾ ਸਕਦਾ। ਜਦਕਿ ਬਾਣੀ ਦੱਸ ਰਹੀ ਹੈ ਕਿ ਪਰਮੇਸ਼ਰ ਬੇਅੰਤ, ਅੱਕਥ, ਅਗੋਚਰ ਅਤੇ ਸਮਰੱਥ ਹੈ ਸਭ ਕੁਝ ਕਰ ਸਕਦਾ ਹੈ। ਇਸ ਲਈ ਮਿਸ਼ਨਰੀ ਕਦੇ ਭੀ ਪਰਮੇਸ਼ਰ ਦੀ ਹਸਤੀ ਅਤੇ ਸਮਰੱਥਾ ਨੂੰ ਚੁਣੌਤੀ ਦੇਣੋ ਬਾਜ਼ ਨਹੀਂ ਆਵਣਗੇ।

ਹੁਣ ਅਸੀਂ ਵਿਗਿਆਨ ਦੇ ਸ਼ਰਧਾਲੂਆਂ ਨੂੰ ਹੀ ਪੁੱਛਦੇ ਹਾਂ ਕਿ ਇਕ ਖੜਾਕ (Bing-Bang) ਨਾਲ ਇਹ ਸ੍ਰਿਸਟਿ ਕਿਵੇਂ ਬਣ ਗਈ ? ਦੁਨੀਆਂ ਵਿਚ ਬੱਦਲ ਦੀ ਗਰਜ ਨਾਲ, ਅਕਾਸ਼ੀ ਬਿਜਲੀ ਗਿਰਨ ਨਾਲ, ਹੀਰੋ ਸੀਮੋ

ਅਤੇ ਨਾਗਾ ਸਾਕੀ ਉਪਰ ਗਿਰੇ ਐਟਮ ਬੰਬ ਵੱਡੇ ਵੱਡੇ ਖੜਕੇ ਹੋਏ ਅੱਜ ਤੱਕ ਨਾ ਕੋਈ ਨਹਿਰ ਚੱਲੀ ਨਾ ਕੋਈ ਪਹਾੜ ਬਣਿਆ ਤਾਂ ਬਿੰਗ ਬੈਗ ਨਾਲ ਇਹ ਸ੍ਰਿਸ਼ਟੀ ਕਿਵੇਂ ਬਣ ਗਈ ? ਕੀ ਇਹ ਮਨੋ ਕਲਪਿਣਾ ਨਹੀਂ ? ਇਸ ਸੰਸਾਰ ਦੀ ਉਤਪਤੀ ਲਈ ਕੋਈ ਵਿਗਿਆਨਕ ਹਿੱਕ ਠੋਕ ਕੇ ਨਹੀਂ ਕਹਿ ਸਕਦਾ ਕਿ ਆਹ ਉਤਪਤੀ ਦਾ ਕਾਰਨ ਹੈ। ਸਭ ਵਿਗਿਆਨਕਾਂ ਦੀ ਕਿਆਸਰਾਈਆਂ ਹਨ, ਜਿਸ ਦਾ ਵਰਨਣ ਡਿਸਕਵਰੀ ਚੈਨਲ 'ਤੇ ਵਾਰ ਵਾਰ ਸੁਣਨ ਨੂੰ ਮਿਲਦਾ ਹੈ।

**ਪ੍ਰਸ਼ਨ : 2. ਬਚਿੱਤਰ ਨਾਟਕ ਦੇ ਦੂਜੇ ਅਧਿਆਇ ਵਿਚ ਦਿੱਤੀ ਬੇਦੀ ਅਤੇ ਸੋਢੀ ਬੰਸ ਦੀ ਉਤਪਤੀ ਮਨਘੜਤ ਹੈ। ਕੀ ਸਿੱਖ ਲਵ ਕੁਸ਼ ਦੀ ਔਲਾਦ ਹਨ ?**

**ਉੱਤਰ** : ਪਿਛਲੀ ਸਦੀ ਦੇ ਆਰੰਭ ਤੋਂ ਇਹ ਕੁਤਰਕ ਅਸੀਂ ਸੁਣਦੇ ਆ ਰਹੇ ਹਾਂ। ਕੁਤਰਕਾਂ ਕਰਨ ਵਾਲੇ, ਬਾਬੂ ਤੇਜਾ ਸਿੰਘ ਭਸੌੜ, ਮਿਸ਼ਨਰੀ ਕਾਲਜਾਂ ਦੇ ਸੰਚਾਲਕ, ਗਿਆਨੀ ਭਾਗ ਸਿੰਘ ਅੰਬਾਲਾ, ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਆਦਿ ਨੇ ਸਿਰਫ਼ ਇਸ ਨੂੰ ਖੰਡਣ ਕੀਤਾ ਹੈ ਪਰ ਅੰਜ ਤੱਕ ਇਹ ਸਾਰੇ ਬੇਦੀ ਅਤੇ ਸੋਢ ਬੰਸ ਦਾ ਸਹੀ ਕੁਰਸੀ ਨਾਮਾ ਦੱਸ ਨਹੀਂ ਸਕੇ, ਇਸ ਦਾ ਕੀ ਕਾਰਨ ਹੈ ?

ਕਾਰਨ ਇਹ ਹੈ ਕਿ ਦਸਮੇਸ਼ ਜੀ ਦੀ ਇਸ ਕ੍ਰਿਤ ਤੋਂ ਇਲਾਵਾ ਸ਼ਾਇਦ ਹੋਰ ਕੋਈ ਕੁਰਸੀ ਨਾਮਾ ਉਪਲਬਧ ਹੈ ਹੀ ਨਹੀਂ। ਇਥੋਂ ਤੱਕ ਕਿ ਭਾਈ ਕਾਨ੍ਹ ਸਿੰਘ ਨਾਭਾ ਅਤੇ 'ਐਨਸਾਈਕਲੋਪੀਡੀਆ ਆਫ਼ ਸਿੱਖਇਜ਼ਮ' ਦੇ ਕਰਤਾ ਸ੍ਰ. ਹਰਬੰਸ ਸਿੰਘ ਨੇ ਭੀ ਬਚਿੱਤਰ ਨਾਟਕ ਦੀ ਜਾਣਕਾਰੀ ਨੂੰ ਸਹੀ ਮੰਨਿਆ ਹੈ। 'ਐਨਸਾਈਕਲੋ ਪੀਡੀਆ ਆਫ਼ ਬ੍ਰਿਟੇਨਕਾ ਵਿਚ ਭੀ ਬੇਦੀ, ਸੋਢੀ ਬੰਸ ਦਾ ਕੋਈ ਜ਼ਿਕਰ ਨਹੀਂ ਅਤੇ ਨਾ ਹੀ ਵਿਸ਼ਵ ਪੰਜਾਬੀ ਕੋਸ਼ ਵਿਚ ਕੋਈ ਜਾਣਕਾਰੀ ਮਿਲਦੀ ਹੈ। ਕੁਤਰਕਾਂ ਮਾਰਨ ਵਾਲਿਆਂ ਦੀ ਮਾਨਸਿਕਤਾ ਹੈ ਕਿ ਜੋ ਉਪਲਬਧ ਹੈ ਉਸ ਨੂੰ ਮੰਨਣਾ ਨਹੀਂ ਅਤੇ ਹੋਰ ਕੁਝ ਦੱਸਣਾ ਨਹੀਂ।

ਸਿੱਖਾਂ ਦੇ ਲਵ, ਕੁਸ਼ ਪੁੱਤਰ ਹੋਣ ਬਾਰੇ ਭੀ ਪ੍ਰਸ਼ਨ ਕਰਨ ਵਾਲੇ ਬਿਬੇਕ ਬੁਧਿ ਤੋਂ ਖਾਲੀ ਹਨ। ਸਭ ਨੂੰ ਪਤਾ ਹੈ ਕਿ ਪੁੱਤਰ ਇਕ ਬਿੰਦੀ (ਬਾਪ ਦੇ ਬਿੰਦ ਤੋਂ) ਹੁੰਦਾ ਹੈ, ਦੂਸਰਾ ਨਾਦੀ ਹੁੰਦਾ ਹੈ। ਬਿੰਦੀ ਪੁੱਤਰ ਦਾ ਪਤਾ ਖਾਨਦਾਨ ਦੇ ਕੁਰਸੀਨਾਮੇ ਤੋਂ ਪਤਾ ਚਲਦਾ ਹੈ ਅਤੇ ਨਾਦੀ ਪੁੱਤਰ ਦਾ ਪਤਾ ਵੀਚਾਰਧਾਰਾ ਤੋਂ ਪਤਾ ਚਲਦਾ ਹੈ। ਖ਼ਾਲਸਾ ਦਸਮੇਸ਼ ਜੀ ਦਾ ਨਾਦੀ ਪੁੱਤਰ ਹੈ ਇਸ ਨੂੰ ਲਵ ਕੁਸ਼ ਦੀ ਔਲਾਦ ਕਹਿਣਾ ਮੂਰਖਤਾ ਤੋਂ ਸਿਵਾਇ ਕੁਝ ਨਹੀਂ ਹੈ।

ਪਟਿਆਲੇ ਸ਼ਹਿਰ ਤੋਂ 25 ਕਿ. ਮੀਟਰ ਤੇ ਦੋ, ਪਿੰਡ ਚਨਾਰਥਲ ਕਲਾਂ ਅਤੇ ਚਨਾਰਥਲ ਖੁਰਦ ਹਨ। ਦੋਨੋਂ ਪਿੰਡਾਂ ਦਾ ਇਕੋ ਗੋਤ ਟਿਵਾਣਾ ਹੈ। ਵੱਡਾ ਚਨਾਰਥਲ ਸਿੱਖਾਂ ਦਾ ਹੈ ਅਤੇ ਛੋਟਾ ਚਨਾਰਥਲ ਦੇ ਮੁਸਲਮਾਨ ਸਨ। ਦੋਨੋਂ ਇਕੋ ਬਿੰਦ ਦੇ ਸਨ ਪਰ ਦੋਨਾਂ ਦਾ ਇਸ਼ਟ ਅਤੇ ਵੀਚਾਰਧਾਰਾ ਅੱਡ ਸੀ। ਦੋਨਾਂ ਪਿੰਡਾਂ ਦਾ ਪਿਛੋਕੜ ਜੇ ਲੱਭਾਂਗੇ ਤਾਂ ਹਿੰਦੂ ਸਮਾਜ ਦਾ ਹੀ ਅੰਗ ਨਿਕਲੇਗਾ। ਪਰ ਇਨ੍ਹਾਂ ਵਿਚੋਂ ਕੋਈ ਭੀ ਲਵ ਕੁਸ਼ ਦੀ ਔਲਾਦ ਪ੍ਰਵਾਣ ਨਹੀਂ ਹੋਈ।

ਇਸੇ ਤਰ੍ਹਾ ਭਾਰਤ ਵਰਸ਼ ਦੇ ਤਕਰੀਬਨ ਦਸ ਕਰੋੜ ਮੁਸਲਮਾਨ ਨਾ ਅਰਬ ਤੋਂ ਆਏ ਹਨ ਅਤੇ ਨਾ ਮੰਗੋਲੀਆ ਜਾਂ ਤੁਰਕਿਸਤਾਨ ਤੋਂ ਆਏ ਹਨ। ਇਸੇ ਦੇਸ਼ ਦੇ ਹਿੰਦੂਆਂ ਤੋਂ ਮੁਸਲਮਾਨ ਬਣੇ ਹਨ ਜਦ ਇਨ੍ਹਾਂ ਦਾ ਪਿਛਲਾ ਕੁਰਸੀਨਾਮਾ ਕੱਢਾਂਗੇ ਅਵੱਸ਼ ਹੀ ਦੇਸ਼ ਦੇ ਪੁਰਾਤਨ ਹਿੰਦੂ ਜਾਤੀਆਂ ਨਾਲ ਜਾ ਮਿਲੇਗਾ। ਪਰ ਇਸ ਦੇਸ਼ ਦੇ ਮੁਸਲਮਾਨ ਕਦੇ ਭੀ ਲਵ ਕੁਸ਼ ਦੀ ਔਲਾਦ ਨਾ ਆਪ ਕਹਾਉਣਗੇ ਅਤੇ ਨਾ ਹੀ ਕੋਈ ਆਰ. ਐਸ. ਐਸ. ਵਾਲੀ ਜਮਾਤ ਇਨ੍ਹਾਂ ਨੂੰ 'ਹਮਾਰੇ ਭਾਈ ਹਿੰਦੂ' ਕਹਿੰਦੀ ਹੈ। ਇਹ ਸਭ ਕਾਂਢਾਂ, ਕੁਤਰਕਾਂ ਅਸਾਡੇ ਕਾਮਰੇਡੀ ਸਿੱਖਾਂ ਦੀਆਂ ਅਤੇ ਦਸਮ ਗ੍ਰੰਥ ਨੂੰ ਭੰਡਣ ਵਾਲੇ ਮਿਸ਼ਨਰੀ ਕਾਲਜਾਂ ਵਾਲਿਆਂ ਦੀਆਂ ਹਨ।

**ਪ੍ਰਸ਼ਨ 3.: ਬੇਦੀ ਭਏ ਪ੍ਰਸੰਨ ਰਾਜ ਕਹ ਪਾਇ ਕੈ॥**

**ਦੇਤ ਭਯੋ ਬਰਦਾਨ ਹੀਐ ਹੁਲਸਾਇ ਕੈ॥**

**ਜਬ ਨਾਨਕ ਕਲਿ ਮੈ ਹਮ ਆਨ ਕਹਾਇ ਹੈਂ॥**

**ਹੋ ਜਗਤ ਪੂਜ ਕਹਿ ਤੋਹਿ ਪਰਮ ਪਦ ਪਾਇ ਹੈ॥੭॥**

**ਕੀ ਇਹ ਭਵਿੱਖ ਬਾਣੀਆਂ ਗੁਰਮਤਿ ਅਨੁਸਾਰ ਸਹੀ ਹਨ? ਇਹ ਗੱਲਾਂ ਰਾਮ ਸਯਾਮਕਵੀਆਂ ਦੀਆਂ ਮਨੋਕਲਪਣਾਂ, ਸਿੱਖਾਂ ਨੂੰ ਭੁਲੇਖੇ ਵਿਚ ਪਾਉਣ ਲਈ ਹਨ ਅਤੇ ਇਤਿਹਾਸਕ ਸਚਾਈ ਤੋਂ ਕੋਹਾਂ ਦੂਰ ਹਨ।**

**ਉੱਤਰ** : ਧਰਮ ਦੇ ਖੇਤਰ ਵਿਚ ਵਿਚਰਣ ਵਾਲਿਆਂ ਨੂੰ ਇਹ ਪਤਾ ਹੈ ਕਿ ਹਰ ਧਰਮ ਦੇ ਸੰਚਾਲਕ, ਗੁਰੂ, ਪੀਰ, ਪੈਗ਼ੰਬਰ, ਅਵਤਾਰਾਂ, ਮਹਾਂਪੁਰਸ਼ਾਂ ਦੇ ਜੀਵਨ ਘੋਖਣ ਤੋਂ ਪਤਾ ਚਲਦਾ ਹੈ ਕਿ ਇਸ ਤਰ੍ਹਾਂ ਦੀਆਂ ਭਵਿੱਖਬਾਣੀਆਂ ਹਰ ਇਕ ਨੇ ਕੀਤੀਆਂ ਹਨ ਅਤੇ ਉਨ੍ਹਾਂ ਦੇ ਪੈਰੋਕਾਰ ਇਨ੍ਹਾਂ ਨੂੰ ਤਿੰਨ ਕਾਲ ਸਤਿ ਮੰਨਦੇ ਹਨ।

ਪਰਮ ਪਦ ਨੂੰ ਪਹੁੰਚੇ ਹੋਏ ਅਨੁਭਵੀ ਬੰਦੇ ਹਰ ਧਰਮ ਵਿਚ ਮਿਲਦੇ ਹਨ ਜੋ ਤ੍ਰੈ ਕਾਲ ਦਰਸੀਂ, ਭੂਤ, ਭਵਿੱਖ ਅਤੇ ਵਰਤਮਾਨ ਦੀ ਹਰ ਗਤੀ ਨੂੰ ਜਾਨਣ ਹਾਰ ਹੁੰਦੇ ਹਨ ਅਤੇ ਦੇਸ਼ ਕਾਲ ਦੀ ਹਦ-ਬੰਦੀ ਤੋਂ ਬਾਹਰ ਹੁੰਦੇ ਹਨ। ਵੇਦਾਂ ਵਿਚ, ਭਵਿੱਖਤ ਪੁਰਾਣ ਵਿਚ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੇ ਸੰਸਾਰ ਵਿਚ ਆਉਣ ਦੀ ਭਵਿੱਖਬਾਣੀ ਮਿਲਦੀ ਹੈ।

1. ਅਥਰਬਣ ਬੇਦ ਕਾਂਡ ੧੩ ਸੂਕਤ ੧ ਸਲੋਕ ੩੦-੩੨

ਅਵਾਈ ਨਾਨਕ ਜਹੀਨਦਰ ਵਰਜੇਵ ਬਹੁਮਾਨ ਅਸਾਸਪਤ ਨਾਨਕਾ ਕਾ।

2. ਅਥਰਵ ਵੇਦ ਕਾਂਡ ੨੦ ਸੂਕਤ ੧੨੩-੧੨੯ ਤੱਕ

("ਸਭ ਤੇ ਵੱਡਾ ਸਤਿਗੁਰ ਨਾਨਕ" ਲੇਖਕ ਅਤੇ ਪ੍ਰਕਾਸ਼ਕ ਈਸ਼ਰ ਸਿੰਘ ਰਾਮਗੜ੍ਹੀਆ ਫਰਨੀਚਰ ਹਾਊਸ ਰੋਡ, ੨੦੦੨ ਈ. ਪੰਨਾ 28-31)

ਇਸੇ ਤਰ੍ਹਾਂ ਇਸ ਕਿਤਾਬ ਵਿਚ ਮਹਾਤਮਾ ਬੁਧ ਅਤੇ ਕੁਰਾਨ ਸ਼ਰੀਫ਼ ਵਿਚੋਂ ਹਵਾਲੇ ਦੇ ਕੇ ਨਾਨਕ ਆਗਮਣ ਦੇ ਹਵਾਲੇ ਦਿੱਤੇ ਹਨ।

"ਸੁਕਦੇਵ ਜੀ ਨੇ ਜਦੋਂ ਤ੍ਰੇਤਾ ਵਾਲੇ ਬਿਆਸ ਜੀ ਨੂੰ ਪੁੱਛਿਆ ਕਿ ਬ੍ਰਹਮਾ ਜੀ, ਕਪ ਰਿਸ਼ੀ ਅਤੇ ਵਿਸ਼ਿਸ਼ਟ ਜੀ ਨੇ ਜੋ ਕਿਹਾ ਹੈ ਕਿ ਕਲਿਯੁਗ ਵਿਚ ਨਾਨਕ ਅਵਤਾਰ ਹੋਵੇਗਾ, ਉਸ ਬਾਰੇ ਆਪ ਜੀ ਦੱਸੋ ਕਿ ਉਹ ਕਦੋਂ ਤੇ ਕਿਥੇ ਹੋਏਗਾ। ਉਨ੍ਹਾਂ ਦਾ ਬਚਨ ਭਵਿੱਖਤ ਪੁਰਾਣ ਉਤ੍ਰਾਰਧ, ਅਧਿ : 28 ਵਿਚ ਇਸ ਤਰ੍ਹਾਂ ਲਿਖਿਆ ਹੈ :

**ਏਵੰਵੈ ਧਰਮ ਪ੍ਰਾਚੁਰਯੰ ਭਵਿੱਖਯਤਿ ਯਦਾ ਕਲੋ ॥੩੩॥**

**ਤਦੈਵ ਲੋਕ ਰਖਯਾਰਥੰ ਮਲੇਛਾਨਾ ਨਾਸ਼ ਹੇਤੁਥੇ ॥ ਪਸਚਮੇਤੁ ਸੁਭੇ ਦੇਸ਼ੇ ਬੇਦੀ ਬੰਸੇਚ ਨਾਨਕੋ ਨਾਮਨਾ ॥੩੪॥**

**ਭੁਵ ਰਾਜ ਰਿਖੀ ਬ੍ਰਹਮ ਗਿਆਨੈਕ ਮਾਨਸ: ॥ ਭਵਿੱਖਤੀ ਕਲਊ ਸੰਕਦ ਤਤ ਬਿਤਯੰ ਕਲਯਾ ਹਰੇ ॥੩੫॥**

**ਅਰਥ** : ਇਸ ਪ੍ਰਕਾਰ ਜਦ ਧਰਮ ਦੀ ਸੱਤਾ ਕਮਜ਼ੋਰ ਹੋ ਰਹੀ ਹੋਏਗੀ! ਆਉਣ ਵਾਲੇ ਸਮੇਂ ਵਿਚ!! ਜਦ ਕਲਯੁਗ ਹੋਵੇਗਾ!!! ਉਸ ਸਮੇਂ ਲੋਕਾਂ ਦੀ ਰੱਖਿਆ ਲਈ ਮਲੇਛ-ਪੁਣੇ ਦੇ ਨਾਸ ਵਾਸਤੇ ਪੱਛਮ ਦਿਸ਼ਾ ਦੇ ਸ਼ੁਭ ਦੇਸ਼ (ਪੰਜਾਬ) ਦੀ ਬੇਦੀ ਬੰਸ ਵਿਚ ਨਾਨਕ ਨਾਮ ਦੇ ਇਕ ਰਾਜ-ਰਿਸ਼ੀ ਦਾ ਅਵਤਾਰ ਹੋਵੇਗਾ। ਜੋ ਬ੍ਰਹਮ ਤੋਂ ਹੀ ਗਿਆਨ ਲੈ ਕੇ ਆਵੇਗਾ, ਉਸਦਾ ਮਨੁੱਖ ਜਾਮਾ ਹੋਵੇਗਾ। ਉਹ ਆਉਣ ਵਾਲੇ ਕਲਜੁਗੀ ਸਮੇਂ ਦੇ ਝਗੜਿਆਂ, ਉਸ ਸਮੇਂ ਦੇ ਜੀਵਾਂ ਦੇ ਦੁੱਖਾਂ ਅਤੇ ਕਲੇਸ਼ਾਂ ਨੂੰ ਨਾਸ਼ ਕਰੇਗਾ।

ਇਨ੍ਹਾਂ ਤੋਂ ਇਲਾਵਾ ਮੁਹੰਮਦ ਸਾਹਿਬ ਦੀ ਭਵਿੱਖ ਬਾਨੀ ਕਿ ਮੇਰੇ ਪਿਛੋਂ ਆਉਣ ਵਾਲਾ ਅਵਤਾਰ ਕੌਣ ਹੋਏਗਾ ਦੇ ਬਾਰੇ ਕੁਰਾਨ ਮਜੀਦ ਸੂਰਤ 47 ਆਹਿਤ 39 ਵਿਚ ਆਪਣੀ ਉੱਮਤ ਨੂੰ ਹਦਾਇਤ ਕੀਤੀ ਹੈ ਕਿ ਅੱਲਾ-ਤਾਲਾ ਆਪ ਗੁਰੂ ਨਾਨਕ ਦੇ ਰੂਪ ਵਿਚ ਆਉਣਗੇ। ਤੁਸੀਂ ਉਨ੍ਹਾਂ ਦੀ ਈਨ ਨੂੰ ਮੰਨਣਾ ਹੈ।

**ਕਾਲਾ ਕਾਲਾ ਰਸੂਲਿਲਾ ਸੌ ਲਿਲਾ ਹੂ ਅਲਾਇ ਵਸਲਮਲੇ ਆਖਰਾ ਤੇ ਜਮਾਨਾ।**

**ਨਾਨਕ ਇਨਸ਼ਾਹ ਅਲ ਹੁਕਮੇ ਅਲ ਉਮਤੀ ਫਿਤਾਬੇ ਈਨ।"**

ਗੁਰੂ ਨਾਨਕ ਦੇਵ ਮਹਾਰਾਜ ਨੇ ਬਾਬਰ ਦੇ ਆਉਣ ਤੋਂ ਕਾਫ਼ੀ ਦੇਰ ਪਹਿਲਾਂ ਭਾਈ ਲਾਲੋ ਨੂੰ ਦੱਸ ਦਿੱਤਾ ਸੀ।

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ ॥ ਅੰਗ ੭੨੨**

ਸ੍ਰੀ ਗੁਰੂ ਹਰਿ ਰਾਇ ਸਾਹਿਬ ਮਹਾਰਾਜ ਨੇ ਬਾਬੇ ਫੂਲ ਦੀ ਔਲਾਦ ਨੂੰ ਰਾਜ ਭਾਗ ਦਾ ਵਰ ਦੇ ਕੇ ਭਵਿੱਖਸ਼ ਬਾਣੀ ਕਰ ਦਿੱਤੀ ਸੀ ਕਿ ਇਨ੍ਹਾਂ ਦੇ ਘੋੜੇ ਜਮਨਾ ਤੱਕ ਦਾ ਪਾਣੀ ਪੀਣ ਗੇ।

ਦਸਮੇਸ਼ ਪਿਤਾ ਜੀ ਦੀ ਦਮਦਮੇ ਸਾਹਿਬ ਨੂੰ ਗੁਰੂ ਕੀ ਰਾਸ਼ੀ ਦੀ ਭਵਿੱਖਬਾਣੀ ਹੁਣ ਸੱਚ ਹੋ ਰਹੀ ਹੈ। ਇਸੇ ਤਰ੍ਹਾਂ ਭਾਈ ਡੱਲੇ ਨੂੰ ਮਹਾਰਾਜ ਨੇ ਕਿਹਾ ਕਿ ਦੇਖ ਕੈਸੇ ਅੰਬ ਲੱਗੇ ਹੋਏ ਹਨ ਅਤੇ ਕੈਸਾ ਸੁੰਦਰ ਇੱਖ ਦਾ ਖੇਤ ਹੈ। ਪਰ ਉਸ ਨੇ ਕਿਹਾ ਕਿ ਮਹਾਰਾਜ ਰੇਤੇ ਵਿਚ ਅੰਬ ਅਤੇ ਇੱਖ ਕਿਥੇ; ਇਹ ਤਾਂ ਅੱਕ ਦੀਆਂ ਕੁਕੜੀਆਂ ਅਤੇ ਸਰਕੜਾ ਹੈ। ਮਹਾਰਾਜ ਨੇ ਕਿਹਾ ਕਿ ਸਭ ਕੁਝ ਹੋਵੇਗਾ ਪਰ ਤੇਰੀ ਕਿਸਮਤ ਵਿਚ ਨਹੀਂ। ਇਹ ਹੁਣ ਸੱਚ ਹੋ ਰਿਹਾ ਹੈ ਅੱਜ ਤੋਂ 50 ਸਾਲ ਪਹਿਲਾਂ ਕੋਈ ਮੰਨਦਾ ਸੀ ਕਿ ਬਠਿੰਡੇ ਜ਼ਿਲ੍ਹੇ ਵਿਚ ਚੌਲ ਹੋਣਗੇ ?

ਪਰਮੇਸ਼ਰ ਦੇ ਪਿਆਰ ਵਾਲੇ ਤਾਂ ਸਹੀ ਮੰਨਦੇ ਹਨ ਪਰ ਕਾਮਰੇਡੀ ਬਿਰਤੀ ਵਾਲੇ ਅਤੇ ਵਿਗਿਆਨਕ ਧਰਮ ਨੂੰ ਮੰਨਣ ਵਾਲੇ ਮਿਸ਼ਨਰੀਆਂ ਨੂੰ ਇਹ ਗੱਲਾਂ ਹਜ਼ਮ ਨਹੀਂ ਹੁੰਦੀਆਂ। ਇਸ ਲਈ ਬਚਿੱਤਰ ਨਾਟਕ ਦੀਆਂ ਇਨ੍ਹਾਂ ਗੱਲਾਂ ਨੂੰ ਅੰਧ ਵਿਸ਼ਵਾਸ, ਪਾਖੰਡ ਹੀ ਕਹਿਣਗੇ।

ਜੋ ਗੱਲ ਬਚਿੱਤਰ ਨਾਟਕ ਵਿਚ ਦਸ਼ਮੇਸ਼ ਪਿਤਾ ਨੇ ਲਿਖੀ ਹੈ ਕਿ ਤਿੰਨ ਗੁਰੂਆਂ ਪਿਛੋਂ ਚੌਥੀ ਪੀੜ੍ਹੀ ਵਿਚ ਸੋਢੀ ਕੁਲ ਵਿਚ ਗੁਰਗੱਦੀ ਆਵੇਗੀ, ਭਾਈ ਗੁਰਦਾਸ ਜੀ ਨੇ ਇਸ ਨੂੰ ਪਹਿਲਾਂ ਹੀ ਸ਼ੁਧ ਅੰਤਾਕਰਣ ਨਾਲ ਭਵਿੱਖ ਬਾਣੀ ਜਾਣ ਕੇ ਲਿਖ ਦਿੱਤਾ।

**ਦਿਚੈ ਪੁਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ ॥**

**ਬੈਠਾ ਸੋਢੀ ਪਾਤਿਸ਼ਾਹੁ ਰਾਮ ਦਾਸ ਸਤਿਗੁਰੂ ਕਹਾਵੈ ॥**

**ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ ॥**

**ਉਲਟਾ ਖੇਲ ਖਸੰਮ ਦਾ ਉਲਟੀ ਗੰਗ ਸਮੁੰਦ੍ਰਿ ਸਮਾਵੈ ॥**

**ਦਿਤਾ ਲਈਐ ਆਪਣਾ ਅਣਿਦਿਤਾ ਕਛੁ ਹਥਿ ਨਾ ਆਵੈ ॥ ਵਾਰ ੧, ਪਉ ੪੭**

ਪਰ ਜਦ ਵਿਗਿਆਨ ਇਨ੍ਹਾਂ ਗੱਲਾਂ ਨੂੰ ਨਹੀਂ ਮੰਨਦਾ ਕਾਮਰੇਡ ਅਤੇ ਮਿਸ਼ਨਰੀ ਕਾਲਜ ਦੇ ਪਾੜ੍ਹੇ ਇਹ ਕਿਵੇਂ ਮੰਨਣਗੇ ? ਕਦੇ ਨਹੀਂ ਮੰਨਣਗੇ।

**ਪ੍ਰਸ਼ਨ 4. : ਕੀ ਵੇਦ ਪੜ੍ਹਨ ਨਾਲ ਕੋਈ ਪਰਮ ਪਦ ਨੂੰ ਪਾ ਸਕਦਾ ਹੈ ਅਤੇ ਜੇ ਵੇਦ ਪੜ੍ਹਨ ਨਾਲ ਸਭ ਕੁਝ ਪ੍ਰਾਪਤ ਹੁੰਦਾ ਹੈ ਤਾਂ ਗੁਰੂ ਸਾਹਿਬ ਨੂੰ ਗੁਰਬਾਣੀ ਰਚਣ ਦੀ ਕੀ ਲੋੜ ਸੀ ?**

**ਉੱਤਰ** : ਜਦ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ ਦਾ ਅਧਿਐਨ ਕਰਦੇ ਹਾਂ ਤਾਂ ਪਤਾ ਚਲਦਾ ਹੈ ਕਿ ਭਟ ਬਾਣੀ ਤੋਂ ਇਲਾਵਾ, ਸੱਤ ਭਗਤ ਬ੍ਰਾਹਮਣ ਸਨ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਦਰਜ ਹੈ। ਇਨ੍ਹਾਂ ਵਿਚੋਂ ਚਾਰ ਭਗਤ ਐਸੇ ਹਨ ਜੋ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦੇ ਸੰਸਾਰ ਆਗਮਨ ਤੋਂ ਪਹਿਲਾਂ ਹੋ ਚੁੱਕੇ ਹਨ।

1. ਭਗਤ ਜੈ ਦੇਵ ਜੀ 1201–1273 ਬੰਗਾਲ
2. ਭਗਤ ਤ੍ਰਿਲੋਚਨ ਜੀ 1267–1335 ਮਹਾਰਾਸ਼ਟਰ
3. ਭਗਤ ਬੇਣੀ ਜੀ ਪੰਦਰਵੀਂ ਸਦੀ ਬਿਹਾਰ
4. ਸੁਆਮੀ ਰਾਮਾ ਨੰਦ ਜੀ 1366–1467 ਉਤਰ ਪ੍ਰਦੇਸ਼

ਇਸ ਤੋਂ ਇਲਾਵਾ ਭਗਤ ਸੂਰਦਾਸ ਅਤੇ ਭਗਤ ਪੀਪਾ ਜੀ ਭੀ ਬ੍ਰਾਹਮਣ ਸਨ। ਪਰ ਕਿਤੋਂ ਇਹ ਸਬੂਤ ਨਹੀਂ ਮਿਲਦਾ ਕਿ ਇਨ੍ਹਾਂ ਨੇ ਕਿਸੇ ਸਿੱਖ ਗੁਰੂ ਪਾਤਸ਼ਾਹ ਦੀ ਸ਼ਰਨ ਲਈ ਹੋਵੇ।

ਜੇ ਵੇਦ ਮੂਲੋਂ ਹੀ ਰੱਦੀ ਦੀ ਟੋਕਰੀ ਵਿਚ ਸੁਟਣ ਵਾਲੇ ਹਨ (ਜੈਸਾ ਕਿ ਮਿਸ਼ਨਰੀ ਕਾਲਜ ਅੱਜ ਕੱਲ੍ਹ ਪ੍ਰਚਾਰ ਕਰ ਰਹੇ ਹਨ) ਤਾਂ ਇਨ੍ਹਾਂ ਭਗਤਾਂ ਨੇ ਬ੍ਰਹਮ ਗਿਆਨ ਕਿਥੋਂ ਪ੍ਰਾਪਤ ਕੀਤਾ ? ਅਤੇ ਇਨ੍ਹਾਂ ਦੀ ਬਾਣੀ ਨੂੰ ਕਿਸ ਆਧਾਰ 'ਤੇ ਪੰਚਮ ਪਿਤਾ ਨੇ ਪ੍ਰਵਾਣ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ? ਫਿਰ ਇਸੇ ਤਰ੍ਹਾਂ ਦਸ਼ਮੇਸ਼ ਪਿਤਾ ਨੇ ਪ੍ਰਵਾਣ ਕਰਕੇ ਦੁਬਾਰਾ ਦਮਦਮੀ ਬੀੜੀ ਭਾਈ ਮਨੀ ਸਿੰਘ ਜੋ ਕੋਲੋਂ ਲਿਖਵਾ ਕੇ ਪ੍ਰਵਾਣ ਕੀਤਾ ਅਤੇ ਇਸੇ ਸਰੂਪ ਨੂੰ ਮੱਥਾ ਟੇਕ ਕੇ ਗੁਰਿਆਈ ਬਖਸ਼ੀ।

ਹਕੀਕਤ ਇਹ ਹੈ ਕਿ ਨਿਰਪੱਖ ਸੋਚ ਦੇ ਧਾਰਨੀ, ਸੰਸਾਰ ਪ੍ਰਸਿੱਧ ਫਿਲਾਸਫਰ ਸਵਰਗੀ ਡਾ. ਰਾਧਾਕ੍ਰਿਸ਼ਨ, ਜਰਮਨ ਮੂਲ ਦੇ ਸੰਸਕ੍ਰਿਤ ਸਕਾਲਰ ਮਿ. ਮੈਕਸ ਮੂਲਰ ਅਤੇ ਹੋਰ ਖੋਜੀ ਬੰਦਿਆਂ ਨੂੰ ਵੇਦਾਂ ਵਿਚੋਂ ਭੀ ਕੀਮਤੀ ਵਿਚਾਰ ਮਿਲਦੇ ਹਨ। ਇਸੇ ਤਰ੍ਹਾਂ ਗੁਰਬਾਣੀ ਵਿਚ ਭੀ ਇਸ ਗੱਲ ਦੀ ਪ੍ਰੋੜ੍ਹਤਾ ਮਿਲਦੀ ਹੈ :

**1. ਵੇਦਾ ਮਹਿ ਨਾਮੁ ਉਤਮੁ ਸੋ ਸੁਣੈ ਨਾਹੀ ਫਿਰਹਿ ਜਿਉ ਬੇਤਾਲਿਆ ॥ ਅੰਗ ੯੧੯**

**2. ਦੀਵਾ ਬਲੈ ਅੰਧਾਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥ ਅੰਗ ੭੯੧**

ਅਰਥ : ਜਿਸ ਤਰ੍ਹਾਂ ਦੀਵਾ ਬਲਣ ਨਾਲ ਅੰਧੇਰਾ ਦੂਰ ਹੁੰਦਾ ਹੈ ਇਸੇ ਤਰ੍ਹਾਂ ਬੇਦਾਂ ਦਾ ਵੀਚਾਰ ਕੇ ਪਾਠ ਕਰਨ ਨਾਲ ਪਾਪਾਂ ਵਾਲੀ ਮਤ ਦੂਰ ਹੁੰਦੀ ਹੈ। (ਮਹਾਨ ਕੋਸ਼ ਪੰਨਾ 886)

**ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥**

**ਨਿਪਟ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥ ਅੰਗ ੪੦੮**

**ਬੇਦ ਪੁਰਾਨ ਸਿਮ੍ਰਿਤ ਕੇ ਮਤਿ ਸੁਨਿ ਨਿਮਖ ਨ ਹੀਐ ਬਸਾਵੈ ॥**

**ਪਰ ਧਨ ਪਰ ਦਾਰਾ ਸੰਗਿ ਰਚਿਓ ਬਿਰਥਾ ਜਨਮ ਸਿਰਾਵੈ ॥ ਅੰਗ ੬੩੨**

ਅਰਥ : ਬੇਦ, ਪੁਰਾਨ, ਸਿਮ੍ਰਿਤੀਆਂ ਦੀ ਗੱਲ ਸੁਣ ਕੇ ਇਕ ਨਿਮਖ ਮਾਤਰ ਵੀ ਹਿਦੇ ਵਿਚ ਨਹੀਂ ਵਸਾਉਂਦਾ, ਪਰਾਇਆ ਧਨ ਅਤੇ ਪਰਾਈ ਇਸਤਰੀ ਨਾਲ ਰਚ ਕੇ ਜੀਵਨ ਬੇਕਾਰ ਗਵਾ ਰਿਹਾ ਹੈ।

**ਸਾਸਤ ਬੇਦ ਸਿਮ੍ਰਿਤ ਸਭ ਸੋਧੇ ਸਭ ਏਕਾ ਬਾਤ ਪੁਕਾਰੀ ॥**

**ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨ ਵੇਖਹੁ ਕਰਿ ਬੀਚਾਰੀ ॥ ਅੰਗ ੪੯੫**

ਅਰਥ : ਸਾਸ਼ਤਰ, ਬੇਦ, ਸਿਮ੍ਰਿਤੀਆਂ ਸਾਰੀਆਂ ਅਸੀਂ ਘੋਖ ਕੇ ਦੇਖ ਲਿਤੀਆਂ, ਸਾਰੇ ਇਕੋ ਗੱਲ ਕੂਕ ਕੇ ਕਹਿ ਰਹੇ ਹਨ ਕਿ ਬਗੈਰ ਗੁਰੂ ਧਾਰਨ ਕੀਤਿਆਂ ਕੋਈ ਮੁਕਤੀ ਨਹੀਂ ਪਾ ਸਕਦਾ। ਤੁਸੀਂ ਆਪਨੇ ਮਨ ਵਿਚ ਵੀਚਾਰ ਕਰ ਕੇ ਦੇਖ ਲਓ।

ਇਸੇ ਤਰ੍ਹਾਂ ਹੋਰ ਅਨੇਕਾਂ ਸ਼ਬਦ ਗੁਰਬਾਣੀ ਦੇ ਇਨ੍ਹਾਂ ਧਾਰਮਿਕ ਪੁਸਤਕਾਂ ਦੀ ਵਿਸ਼ੇਸ਼ਤਾ ਦਰਸਾਉਂਦੇ ਹਨ। ਪਰ ਜਿਸ ਤਰ੍ਹਾਂ ਅੱਜ ਕੱਲ੍ਹ ਕੇਵਲ ਮਾਇਆ ਇਕੱਠੀ ਕਰਨ ਲਈ, ਪੈਸੇ ਲੈ ਪਾਠ ਕਰਨ ਵਾਲੇ ਪਾਠੀ ਅਤੇ ਕੀਰਤਨੀਏ ਬਾਣੀ ਦਾ ਤੱਤ ਸਾਰ ਆਪਣੇ ਅੰਦਰ ਨਹੀਂ ਵਸਾਉਂਦੇ ਅਤੇ ਸਾਰੀ ਉਮਰ ਇਸੇ ਤਰ੍ਹਾਂ ਗਵਾ ਲੈਂਦੇ ਹਨ, ਇਸੇ ਤਰ੍ਹਾਂ ਬੇਦ 'ਸ਼ਾਸਤਰਾਂ' ਦਾ ਪਾਠ ਕਰਨ ਵਾਲੇ ਬ੍ਰਾਹਮਣ ਭੀ ਇਨ੍ਹਾਂ ਧਾਰਮਿਕ ਗ੍ਰੰਥਾਂ ਦਾ ਤੱਤ-ਸਾਰ ਨਹੀਂ ਫੜਦੇ ਸੀ ਬਲਕਿ ਅਨੇਕ ਪ੍ਰਕਾਰ ਦੀਆਂ ਹੇਰਾਫੇਰੀਆਂ ਨਾਲ ਲੋਕਾਂ ਨੂੰ ਮੂਰਖ ਬਣਾ ਕੇ ਲੁੱਟਦੇ ਸੀ।

ਅੱਜ ਦੇ ਸਿੱਖ ਜਗਤ ਦੇ ਵਰਤਾਰੇ ਵਿਚ, ਜਿਥੇ ਦਿਨ ਰਾਤ ਅਖੰਡ ਪਾਠ ਦੀਆਂ ਇਕੋਤ੍ਰੀਆਂ ਅਤੇ ਵੱਡੇ-ਵੱਡੇ ਕੀਰਤਨ ਦਰਬਾਰ ਹਰ ਹਫ਼ਤੇ ਸਜਾਏ ਜਾਂਦੇ ਹਨ, ਵੱਲ ਜੇ ਨੀਝ ਲਾ ਕੇ ਦੇਖਿਆ ਜਾਵੇ ਤਾਂ ਘੋਰ ਨਿਰਾਸ਼ਾ ਪੱਲੇ ਪੈਂਦੀ ਹੈ। ਦਿਨ ਰਾਤ ਗੁਰਦੁਆਰਿਆਂ ਵਿਚ ਰਹਿੰਦੇ ਪਾਠੀਆਂ, ਕੀਰਤਨੀਆਂ, ਸੇਵਾਦਾਰਾਂ, ਗ੍ਰੰਥੀਆਂ, ਕਰਮਚਾਰੀਆਂ, ਮੈਨੇਜਰਾਂ ਕਥਾ ਵਾਚਕਾਂ ਦੇ ਨਿੱਜੀ ਜੀਵਨ ਵੱਲ ਜੇ ਝਾਤ ਪਾਈ ਜਾਵੇ ਤਾਂ ਬ੍ਰਾਹਮਣ ਦਾ ਕਿਰਦਾਰ ਹੀ ਨਜ਼ਰ ਆਵੇਗਾ ਅਜਿਹਾ ਹੀ ਹਾਲ ਯੂਨੀਵਰਸਿਟੀਆਂ ਵਿਚ ਗੁਰਬਾਣੀ ਖੋਜ ਅਧਿਐਨ ਕਰਨ ਬਾਰੇ ਡਾਕਟਰ, ਪ੍ਰੋਫੈਸਰਾਂ ਦਾ ਹੈ ਜਿਨ੍ਹਾਂ ਨੇ ਸ਼ਰਧਾ ਪਿਆਰ ਨਾਲ ਆਪਣੀ ਆਤਮਕ ਕਲਿਆਣ ਲਈ ਗੁਰੂ ਪਰਾਇਣ ਹੋ ਕੇ ਗੁਰਬਾਣੀ ਨੂੰ ਜੀਵਨ ਆਧਾਰ ਬਣਾਇਆ ਹੈ ਉਨ੍ਹਾਂ ਦੇ ਜੀਵਨ ਵਿਚ ਹੀ ਬਦਲਾਅ ਆਇਆ ਹੈ।

ਹੁਣ ਫਿਰ ਸਵਾਲ ਪੈਂਦਾ ਹੈ ਕਿ ਜੇ ਸਨਾਤਨ ਧਰਮ ਦੇ ਗ੍ਰੰਥ ਸਭ ਕੁਝ ਦੇਣ ਦੇ ਸਮਰੱਥ ਸਨ ਫਿਰ ਸ੍ਰੀ ਗੁਰੂ ਗ੍ਰੰਥ ਸਹਿਬ ਦੀ ਬਾਣੀ ਰਚਨ ਦੀ ਕੀ ਲੋੜ ਪਈ ?

ਜਦ ਬ੍ਰਾਹਮਣਾਂ ਨੇ ਸ੍ਰੀ ਗੁਰੂ ਅਮਰਦਾਸ ਮਹਾਰਾਜ ਨੂੰ ਇਹੀ ਸੁਆਲ ਕੀਤਾ ਤਾਂ ਗੁਰੂ ਸਾਹਿਬ ਦਾ ਉੱਤਰ ਸੀ :

**ਜੈਸੀ ਧਰਤੀ ਉਪਰਿ ਮੇਘੁਲਾ ਬਰਸਤੁ ਹਹੈ**

**ਕਿਆ ਧਰਤੀ ਮਧੇ ਪਾਣੀ ਨਾਹੀ ॥**

**ਜਸੇ ਧਰਤੀ ਮਧੇ ਪਾਣੀ ਪਰਗਾਸਿਆ**

**ਬਿਨ ਪਗਾ ਬਰਸਤ ਫਿਰਾਹੀ ॥ ਅੰਗ ੧੬੨**

ਅਰਥ : ਜਿਸ ਤਰ੍ਹਾਂ ਧਰਤੀ ਉਪਰ ਬਾਰਿਸ਼ ਹੁੰਦੀ ਹੈ ਕੀ ਧਰਤੀ ਅੰਦਰ ਪਾਣੀ ਨਹੀਂ ਅਤੇ ਫਿਰ ਜਿਸ ਤਰ੍ਹਾਂ ਧਰਤੀ ਵਿਚ ਪਾਣੀ ਹੈ, ਕੀ ਉਹੀ ਪਾਣੀ ਬੱਦਲ ਵਿਚ ਨਹੀਂ ਜੋ ਬਿਨਾਂ ਪੈਰਾਂ ਤੋਂ ਘੁੰਮਦਾ ਫਿਰਦਾ ਹੈ। ਭਾਵ, ਸਨਾਤਨ ਧਰਮ ਦੇ ਗ੍ਰੰਥ ਸੰਸਕ੍ਰਿਤ ਭਾਸ਼ਾ ਵਿਚ ਸਨ, ਜੋ ਲੋਕ ਬੋਲੀ ਨਹੀਂ ਸੀ। ਜਨਤਾ ਜਨਾਰਦਨ ਵਿਚੋਂ ਕੇਵਲ ਮੁੱਠੀ ਭਰ ਲੋਕ, ਕੇਵਲ ਬ੍ਰਾਹਮਣ ਹੀ ਜਾਣਦੇ ਸਨ। ਫਿਰ ਸੰਸਕ੍ਰਿਤ ਦਾ ਵਿਆਕਰਣ ਨੂੰ ਸਮਝਣਾ ਕੋਈ ਸੌਖੀ ਗੱਲ ਨਹੀਂ। ਇਸ ਲਈ ਇਨ੍ਹਾਂ ਗ੍ਰੰਥਾਂ ਦਾ ਗਿਆਨ ਮਾਨੋ ਖੂਹ ਪੁੱਟ ਕੇ ਪਾਣੀ ਕੱਢਣ ਤੁੱਲ ਹੈ ਪਰ ਗੁਰਬਾਣੀ ਦਾ ਗਿਆਨ ਮਾਨੋਂ ਗਿਆਨ ਦੀ ਵਰਸ਼ਾ ਦਾ ਪਾਣੀ ਹੈ। ਜੋ ਗਰੀਬ, ਅਮੀਰ, ਸਾਧਾਰਨ ਬੁੱਧੀ ਵਾਲੇ ਤੋਂ ਲੈ ਕੇ ਬੜੇ ਤੋਂ ਬੜੇ ਵਿਦਵਾਨ, ਸਭ ਲਈ ਲਾਭਦਾਇਕ ਹੈ।

ਦੂਸਰਾ ਕਾਰਨ ਇਹ ਸੀ ਕਿ ਹਿੰਦੂ ਧਾਰਮਿਕ ਗ੍ਰੰਥ ਬ੍ਰਾਹਮਣ ਤਬਕੇ ਦੀ ਨਿੱਜੀ ਜਾਇਦਾਦ ਸਨ, ਨਾ ਹੋਰ ਕਿਸੇ ਨੂੰ ਪੜ੍ਹਾਉਂਦੇ ਸਨ ਅਤੇ ਨਾ ਹੋਰ ਕੋਈ ਪੜ੍ਹਦਾ ਸੀ। ਦੂਸਰੇ ਪਾਸੇ ਗੁਰਬਾਣੀ ਦਾ ਗਿਆਨ, ਮੀਂਹ ਦੇ ਪਾਣੀ ਵਾਂਗ ਸਭ ਲਈ ਇਕ ਸਮਾਨ ਹੈ।

ਤੀਸਰੇ, ਇਨ੍ਹਾਂ ਗ੍ਰੰਥਾਂ ਵਿਚ ਪ੍ਰੇਮਾ ਭਗਤੀ, ਨਾਮ ਜਪਣ ਅਤੇ ਹਰਿ ਜਸ ਕਰਨ ਦਾ ਉਪਦੇਸ, ਕਰਮ ਕਾਂਡ, ਪ੍ਰਜਾ ਅਰਚਨਾ, ਤੀਰਥਾਂ ਦੇ ਇਸ਼ਨਾਨ ਅਤੇ ਹੋਰ ਗੱਲਾਂ ਦੇ ਮੁਕਾਬਲੇ ਬਹੁਤ ਘੱਟ ਸੀ। ਇਸ ਦੇ ਵਿਪਰੀਤ ਗੁਰਬਾਣੀ, ਪਰੇਮਾ ਭਗਤੀ ਦੇ ਉਪਦੇਸ਼ ਨਾਲ ਲਬਰੇਜ਼ ਹੈ। ਇਸ ਲਈ ਇਹ ਕਹਿਣਾ ਕਿ ਸਨਾਤਨ ਧਰਮ ਦੇ ਧਾਰਮਿਕ ਗ੍ਰੰਥ ਦੇ ਪੜ੍ਹਨ ਲਈ ਜੀਵਨ ਸਫ਼ਲਾ ਨਹੀਂ ਹੋ ਸਕਦਾ ਸੱਚ ਨੂੰ ਲੁਕੋਣਾ ਹੈ। ਇਨ੍ਹਾਂ ਗ੍ਰੰਥਾਂ ਨੂੰ ਸਹੀ ਤਰੀਕੇ ਨਾਲ ਪੜ੍ਹਨ ਵਾਲੇ, ਵਸ਼ਿਸ਼ਟ ਰਾਜਾ ਜਨਕ, ਪ੍ਰਹਿਲਾਦ ਆਦਿ ਨੂੰ ਗੁਰਬਾਣੀ ਵਿਚ ਗੁਰਮਖਿ ਪਦ ਨਾਲ ਨਿਵਾਜਿਆ ਗਿਆ ਹੈ।

**ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥**

**ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ॥**
**ਗੁਰਮੁਖਿ ਬਸਿਸਟਿ ਹਰਿ ਉਪਦੇਸ ਸੁਣਾਈ॥**
**ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ॥**
**ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ। ਅੰਗ ੫੯੧**

ਬਚਿੱਤਰ ਨਾਟਕ ਅਧਿਆਇ 3,4,5,6 ਵਿਚ ਆਏ ਬਿਰਤਾਂਤਾਂ ਬਾਰੇ ਹਰਿੰਦਰ ਸਿੰਘ ਮਹਿਬੂਬ ਅਤੇ 'ਬ੍ਰਿਪਨ ਕੀ ਰੀਤ ਤੋਂ ਸੱਚ ਦੇ ਮਾਰਗ' ਦੇ ਅਖੌਤੀ ਲੇਖਕ ਨੇ ਅਨੇਕਾਂ ਪ੍ਰਸ਼ਨ ਖੜ੍ਹੇ ਕੀਤੇ ਹਨ। ਹਰਿੰਦਰ ਸਿੰਘ ਮਹਿਬੂਬ ਨੇ 'ਸਹਜੇ ਰਚਿਓ ਖਾਲਸਾ' ਨਾਮੀ ਪੁਸਤਕ ਵਿਚ ਇਨ੍ਹਾਂ ਘਟਨਾਵਾਂ ਨੂੰ ਗੰਭੀਰਤਾ ਨਾਲ ਲੈਂਦੇ ਹੋਏ, ਬੁੱਧੀ ਮੰਡਲ ਦੀ ਪ੍ਰਵਾਜ਼ ਨਾਲ, ਵਾਲ ਦੀ ਖੱਲ ਉਤਾਰੀ ਹੈ। ਜਦਕਿ ਬ੍ਰਿਪਨ ਕੀ ਰੀਤ ਤੋਂ ਸੱਚ ਦਾ ਮਾਰਗ' ਦੇ ਲੇਖਕ ਨੇ ਸ਼ਰਾਰਤ-ਆਮੇਜ਼ ਵਾਲੀ ਬੁੱਧੀ ਨਾਲ ਤੱਥਾਂ ਨੂੰ ਤਰੋੜ ਮਰੋੜ ਕੇ ਪੇਸ਼ ਕੀਤਾ ਹੈ। ਦੋਨਾਂ ਦੀ ਇਕ ਗੱਲ ਸਾਂਝੀ ਹੈ ਕਿ ਪਹਿਲੋਂ ਹੀ ਨਿਸ਼ਚਿਤ ਕਰ ਲਿਆ ਕਿ ਇਹ ਰਚਨਾ ਦਸਮੇਸ਼ ਕ੍ਰਿਤ ਨਹੀਂ ਹੈ। ਜਦ ਪਹਿਲਾਂ ਕੋਈ ਧਾਰਨਾ ਬਣਾ ਲਈ ਜਾਵੇ ਤਾਂ ਸ਼ੰਕੇ ਖੜ੍ਹੇ ਕਰਨੇ ਅਤੇ ਕੁਤਰਕਾਂ ਘੜਨ ਲਈ ਕੋਈ ਮੁਸ਼ਕਿਲ ਨਹੀਂ ਹੁੰਦੀ।

ਇਨ੍ਹਾਂ ਕਾਂਡਾਂ ਵਿਚ ਬੇਦੀ ਅਤੇ ਸੋਢੀ ਕੁੱਲ ਦੀ ਉਤਪਤੀ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਦਾ ਸੰਸਾਰ ਵਿਚ ਪ੍ਰਗਟ ਹੋ ਕੇ ਸਿੱਖ ਧਰਮ ਦੀ ਆਰੰਭਤਾ, ਗੁਰ ਪ੍ਰਣਾਲੀ ਦਾ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਤੱਕ ਦਾ ਵੇਰਵਾ ਅਤੇ ਨੌਂਵੀਂ ਜੋਤਿ ਦੀ ਸ਼ਹੀਦੀ ਦਾ ਵਰਨਣ ਹੈ। ਬਚਿੱਤਰ ਨਾਟਕ ਵਿਚ ਦੱਸੀ ਬੇਦੀ ਅਤੇ ਸੋਢੀ ਬੰਸ ਦੀ ਉਤਪਤੀ ਬਾਰੇ, ਸ੍ਰੀ ਦਸਮ ਗ੍ਰੰਥ ਵਿਰੋਧੀ, ਅਨੇਕਾਂ ਕੁਤਰਕਾਂ ਅਤੇ ਦਲੀਲਾਂ ਨਾਲ ਇਸ ਦਾ ਖੰਡਨ ਕਰਦੇ ਹਨ। ਇਸ ਬਾਰੇ ਸਾਡਾ ਇਕੋ ਸੁਆਲ ਹੈ ਕਿ ਜੇ ਇਹ ਵਾਰਤਾ ਗਲਤ ਹੈ, ਤਾਂ ਜੋ ਸਹੀ ਹੈ ਉਹ ਦੱਸੋ ਅਤੇ ਨਾਲ ਹੀ ਇਹ ਦੱਸੋ ਕਿ ਬਚਿੱਤਰ ਨਾਟਕ ਵਿਚ ਇਹ ਵਾਰਤਾ ਕਿਸ ਨੇ ਲਿਖੀ ਹੈ। ਪਰ ਹੁਣ ਤੱਕ ਦਸਮ ਗ੍ਰੰਥ ਵਿਰੋਧੀ ਕੋਈ ਜਵਾਬ ਨਹੀਂ ਦੇ ਸਕੇ ਅਤੇ ਨਾ ਹੀ ਹੁਣ ਇਹ ਦੱਸ ਸਕੇ ਹਨ ਕਿ ਇਹ ਸਾਰੀ ਵਾਰਤਾ ਸਨਾਤਨ ਧਰਮ ਦੀ ਕਿਸ ਪੁਸਤਕ ਵਿਚ ਦਰਜ ਹੈ? ਜਦ ਤੱਕ ਇਨ੍ਹਾਂ ਗੱਲਾਂ ਦਾ ਜਵਾਬ ਨਹੀਂ ਮਿਲਦਾ ਤਦ ਤੱਕ ਇਨ੍ਹਾਂ ਨੂੰ ਭੰਡਣ ਦਾ ਕੋਈ ਹੱਕ ਨਹੀਂ ਹੈ।

ਹਰਿੰਦਰ ਸਿੰਘ ਮਹਿਬੂਬ ਨੇ ਗਿਆਨੀ ਗਿਆਨ ਸਿੰਘ ਜੀ ਦੀ ਲਿਖਤ ਦਾ ਸਹਾਰਾ ਲੈ ਕੇ ਲਿਖ ਦਿੱਤਾ ਕਿ "ਪਟਨਾ ਸਾਹਿਬ ਦੇ ਗ੍ਰੰਥੀ ਭਾਈ ਸੁੱਖਾ ਸਿੰਘ ਦੇ ਪੁੱਤਰ ਚੜ੍ਹਤ ਸਿੰਘ ਨੇ ਗੁਰੂ ਸਾਹਿਬ ਦੀ ਲਿਖਤ ਨੂੰ ਹੂ-ਬ-ਹੂ ਨਕਲ ਕਰਕੇ ਜਾਲ੍ਹੀ ਪੱਤਰੇ ਬੀੜਾ ਵਿਚ ਲਗਾ ਦਿੱਤੇ, ਜਿਸ ਨੂੰ ਰਤਨ ਸਿੰਘ ਜੋਗੀ ਅਤੇ ਹੋਰ ਵਿਦਵਾਨਾਂ ਨੇ ਜਾਲ੍ਹੀ ਸਿੱਧ ਕਰ ਦਿੱਤਾ ਹੈ ਪਰ ਕਈ ਅਜੇ ਵੀ ਇਸ ਨੂੰ ਅਸਲੀ ਸਮਝ ਰਹੇ ਹਨ।" ਪ੍ਰਸ਼ਨ ਇਹ ਖੜ੍ਹਾ ਹੁੰਦਾ ਹੈ ਕਿ ਜੇ ਪਹਿਲਾਂ ਕੋਈ ਅਸਲ ਸੀ ਨਕਲ ਤਾਂ ਹੀ ਹੋ ਸਕਦੀ ਹੈ ਜੇ ਇਹ ਨਕਲੀ ਹਨ ਤਾਂ ਅਸਲੀ ਕਿਥੇ ਚਲੇ ਗਏ? ਫਿਰ ਗਿਆਨੀ ਗਿਆਨੀ ਸਿੰਘ ਜੀ ਤਾਂ ਵੀਹਵੀਂ ਸਦੀ ਵਿਚ ਹੋਏ ਹਨ ਪਰ ਭਾਈ ਮਨੀ ਸਿੰਘ ਜੀ ਗੁਰੂ ਸਾਹਿਬ ਦੇ ਸਮਕਾਲੀ ਸੀ, ਮਹਾਨ ਵਿਦਵਾਨ ਅਤੇ ਗੁਰੂ ਸਾਹਿਬ ਦੇ ਵਿਸ਼ਵਾਸ ਪਾਤਰ ਸਨ ਕੀ ਉਨ੍ਹਾਂ ਨੂੰ ਗੁਰੂ ਸਾਹਿਬ ਦੀ ਲਿਖਤ ਦੀ ਪਹਿਚਾਣ ਨਹੀਂ ਸੀ? ਜਦਕਿ ਉਨ੍ਹਾਂ ਵਲੋਂ ਬਣਾਈ ਬੀੜ ਵਿਚ ਇਕ ਪੰਨਾ ਦਸਮੇਸ਼ ਪਿਤਾ ਦੇ ਕਰ ਕਮਲਾਂ ਦਾ ਲਗਿਆ ਹੋਇਆ ਹੈ, ਜਿਸ ਦੀ ਫੋਟੋ ਮਹਾਨ ਕੋਸ਼ ਦੇ ਪੰਨਾ 419 'ਤੇ ਲੱਗੀ ਹੋਈ ਹੈ। ਇਸੇ ਤਰ੍ਹਾਂ ਬਾਬਾ ਬਿਨੋਦ ਸਿੰਘ ਦੀ ਲਿਖੀ ਦਸਮ ਗ੍ਰੰਥ ਦੀ ਬੀੜ ਜੋ ਪਟਿਆਲੇ ਮੋਤੀ ਬਾਗੀ ਵਿਚ ਹੈ, ਵਿਚ ਕਈ ਪੰਨੇ ਦਸਮੇਸ਼ ਜੀ ਦੇ ਕਰ ਕਮਲਾਂ ਦੇ ਲਿਖੇ ਹੋਏ ਲੱਗੇ ਹੋਏ ਹਨ। ਜਿਸ ਦੇ ਇਕ ਪੰਨੇ ਦਾ ਫੋਟੋ ਡਾ. ਤ੍ਰਿਲੋਚਨ ਸਿੰਘ ਜੀ ਨੇ ਆਪਣੇ ਲੇਖ 'History of Compliation of Dasam Granth' ਵਿਚ ਦਿੱਤਾ ਹੈ। ਪਿਆਰਾ ਸਿੰਘ ਪਦਮ ਦੀ ਪੁਸਤਕ 'ਦਸਮ ਗ੍ਰੰਥ ਦਰਸ਼ਨ' ਵਿਚ ਕਲਗੀਆਂ ਵਾਲੇ ਦੀ ਕਰ ਕਮਲਾਂ ਦੀ ਲਿਖਤ ਅਤੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਵਿਚ ਕੀਤੀਆਂ ਸੋਧਾਂ ਦੀਆਂ ਫੋਟੋਆਂ ਦਿੱਤੀਆਂ ਹੋਈਆਂ ਹਨ ਪਰ ਹਰਿੰਦਰ ਸਿੰਘ ਮਹਿਬੂਬ ਨੇ ਇਨ੍ਹਾਂ ਹਕੀਕੀ ਤੱਥਾਂ ਨੂੰ ਨਜ਼ਰ-ਅੰਦਾਜ਼ ਕਰ ਕੇ ਮਨੋ ਕਲਪਨਾ ਦੇ ਘੋੜੇ ਤੇ ਅਸਵਾਰ ਹੋ ਕੇ ਬਿਆਨਬਾਜ਼ੀ ਕੀਤੀ ਹੈ।

'ਅਬ ਮੈਂ ਅਪਨੀ ਕਥਾ ਬਖਾਨੋ' ਦੇ ਕਾਂਡ ਵਿਚ ਦਸ਼ਮੇਸ਼ ਪਿਤਾ ਨੇ ਨਾ ਕੋਈ ਸੰਮਤ ਹੀ ਲਿਖਿਆ ਹੈ, ਨਾ ਹੀ ਕੁੱਲ ਜਾਤ ਅਤੇ ਜਨਮ ਅਸਥਾਨ ਦ ਵੇਰਵਾ ਪਾਇਆ ਹੈ। ਇਹ ਤਪੱਸਿਆ ਪਟਨੇ ਦੇ ਪ੍ਰਕਾਸ਼ਮਾਨ ਹੋਣ ਤੋਂ ਦਸ ਸਾਲ, ਵੀਹ ਸਾਲ, ਪੰਜਾਹ ਸਾਲ ਜਾਂ ਇਕ ਸੌ ਜਾਂ ਹਜ਼ਾਰ ਸਾਲ ਪਹਿਲਾਂ ਕੀਤੀ, ਕੌਣ ਦੱਸ ਸਕਦਾ ਹੈ? ਇਸੇ ਤਰ੍ਹਾਂ 'ਤਾਤ ਮਾਤ ਮੁਰਿ ਅਲਖ ਅਰਾਧਾ' ਕਦੋਂ ਹੋਇਆ ਇਸੇ ਜਨਮ ਵਿਚ ਕਿ ਪਿਛਲੇ ਜਨਮ ਵਚ, ਇਸੇ ਜੁੱਗ ਵਿਚ, ਪਹਲੇ ਕਿਸੇ ਜੁੱਗ ਵਿਚ ਹੋਇਆ ਕਿਸ ਤਰ੍ਹਾਂ ਪਤਾ ਲੱਗੇਗਾ?

ਇਹ ਪਰਲੋਕ, ਅਤੇ ਅਦ੍ਰਿਸ਼ਟ ਲੋਕ ਦਆਂ ਅਗੰਮੀ ਗੱਲਾਂ ਹਨ। "ਦ੍ਵੈ ਤੇ ਏਕ ਰਪ ਹ੍ਵੈ ਗ੍ਯੋ" ਦੇ ਮਾਲਕ ਨੇ ਸਾਡੇ ਲਈ ਕੇਵਲ ਸੰਕੇਤ ਦਿੱਤੇ ਹਨ। ਪੂਰੀ ਗੱਲ ਇਸ ਮੰਡਲ ਦੀ ਬੋਲੀ ਵਿਚ ਬਿਆਨ ਨਹੀਂ ਹੋ ਸਕਦੀ। ਜਿਸ ਤਰ੍ਹਾਂ ਜਪੁਜੀ ਸਾਹਿਬ ਵਿਚ ਕਰਮ ਖੰਡ ਅਤੇ ਸੱਚਖੰਡ ਦਾ ਬਿਆਨ ਕਰਦਿਆਂ ਪਹਿਲੀ ਜੋਤਿ ਨੇ ਦੱਸਿਆ ਹੈ।

**ਨਾਨਕ ਕਥਨਾ ਕਰੜਾ ਸਾਰੁ ॥**

ਭਾਵ ਦੁਨਿਆਵੀ ਅਖਰ, ਕਲਮ, ਬੁਧੀ, ਇਸ ਨੂੰ ਬਿਆਨ ਨਹੀਂ ਕਰ ਸਕਦੀ। ਪਰ ਸਾਡੇ ਬੁੱਧੀਜੀਵੀ ਕੁਤਰਕੀ ਪਦਾਰਥਵਾਦੀ ਸੋਚ ਦੇ ਮਾਲਕ ਇਸ ਨੂੰ ਐਵੇਂ ਲੈਂਦੇ ਹਨ ਜਿਸ ਤਰ੍ਹਾਂ ਕਿਸੇ ਡੀ. ਸੀ. ਦੀ ਬਦਲੀ ਇਕ ਜ਼ਿਲ੍ਹੇ ਤੋਂ ਦੂਸਰੇ ਜ਼ਿਲ੍ਹੇ ਵਿਚ ਹੋ ਜਾਵੇ ਅਤੇ ਕੁਤਰਕਾਂ ਕਰਦੇ ਹਨ ਕਿ ਬੰਦਾ ਬਰਫ਼ ਦੀ ਗੁਫ਼ਾ ਬਣਾ ਕੇ ਕਿਵੇਂ ਰਹਿ ਸਕਦਾ ਹੈ? ਇਹ ਤਪੱਸਿਆ ਗੁਰਮਤਿ ਵਿਚ ਪ੍ਰਵਾਨ ਨਹੀਂ ਹੈ, ਇਸ ਤਰ੍ਹਾਂ ਕਦੇ ਪਾਰ ਉਤਾਰਾ ਹੋ ਸਕਦਾ ਹੈ? ਐਸੀਆਂ ਬੇਹੂਦਾ ਕੁਤਰਕਾਂ ਮਾਰ ਕੇ ਆਪਣਾ ਸਮਾਂ ਅਤੇ ਪਾਠਕਾਂ ਦਾ ਸਮਾਂ ਬਰਬਾਦ ਕਰ ਰਹੇ ਹਨ।

ਪਾਉਂਟੇ ਸਾਹਿਬ ਗੁ. ਸ਼ੇਰਗਹ ਦੇ ਅਸਥਾਨ ਤੇ ਮਹਾਰਾਜ ਨੇ ਇਕ ਬਹੁਤ ਭਿਆਨਕ ਸ਼ੇਰ ਨੂੰ ਤਲਵਾਰ ਨਾਲ ਮਾਰਿਆ ਸੀ। ਸਿੱਖਾਂ ਦੇ ਪੁੱਛਣ 'ਤੇ ਮਹਾਰਾਜ ਨੇ ਦੱਸਿਆ ਕਿ ਉਹ ਕੌਰਵਾਂ ਦਾ ਭਰਾ ਜੈਸਰਥ, ਸ਼ੇਰ ਦੀ ਜੂਨ ਵਿਚ ਸੀ। ਇਸ ਨੇ ਹੀ ਦਰੋਪਤੀ ਦਾ ਚੀਰ ਹਰਣ ਕੀਤਾ ਸੀ। ਜਿਸ ਨੂੰ ਗੁਰੂ ਤੇ ਵਿਸ਼ਵਾਸ ਨਹੀਂ ਕਾਮਰੇਡੀ ਸਿੱਖ ਜਾਂ ਵਿਗਿਆਨ ਨੂੰ ਆਧਾਰ ਬਣ ਕੇ ਸਿੱਖੀ ਨੂੰ ਪਰਖਣ ਵਾਲੇ ਮਿਸ਼ਨਰੀ, ਕਦ ਇਹ ਗੱਲਾਂ ਮੰਨਣ ਲੱਗੇ ਹਨ? ਮਾਰੀ ਜਾਓ ਕੁਤਹਕਾਂ। 'ਤਿਨ ਪ੍ਰਭ ਜਬ ਆਇਸ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥" ਇਹ ਤੁਕਾਂ ਸਿੱਧ ਕਰਦੀਆਂ ਹਨ ਕਿ ਇਹ ਵਾਰਤਾ। ਇਸ ਜੁਗ ਤੋਂ ਪਹਿਲਾਂ ਕਿਸੇ ਜੁੱਗ ਦੀ ਹੈ।

ਗੁਰਮਤਿ ਦੀ ਵੀਚਾਰਧਾਰਾ ਗੁਰੂ ਨਾਨਕ ਸਾਹਿਬ ਦੇ ਆਗਮਨ ਨਾਲ ਹੋਈ ਹੈ। ਇਨ੍ਹਾਂ ਦਾ ਮੱਤ ਹੈ ਕਿ ਇਸ ਤੋਂ ਪਹਿਲਾਂ ਕਿਸੇ ਨੂੰ ਤੱਤ ਗਿਆਨ ਹੋਇਆ ਹੀ ਨਹੀਂ ਨਾ ਹੋ ਸਕਦਾ ਹੈ। ਪਰ ਜਦ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਵੀਚਾਰ ਕਰੀਏ ਭਗਤ ਜੈ ਦੇਵ ਜੀ ਗੁਰੂ ਨਾਨਕ ਸਾਹਿਬ ਤੋਂ ਤਿੰਨ ਸਦੀਆਂ ਪਹਿਲਾਂ ਹੋਏ ਫਿਰ ਉਨ੍ਹਾਂ ਦੀ ਬਾਣੀ ਕਿਸ ਤਰ੍ਹਾਂ ਪ੍ਰਵਾਣ ਹੋਈ ਇਸੇ ਤਰ੍ਹਾਂ ਸ਼ੇਖ ਫਰੀਦ ਦੀ ਬਾਣੀ ਕਿਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋ ਗਈ?

ਹਜ਼ੂਰ ਸਾਹਿਬ ਗੁਰਦੁਆਰਾ ਮਾਲ ਟੇਕਰੀ ਹੈ। ਇਸ ਦਾ ਇਤਿਹਾਸ ਹੈ ਕਿ ਕਲਗੀਆਂ ਵਾਲੇ ਨੇ ਪਿਛਲੇ ਸਮਿਆਂ ਦੇ ਵੀਰਾਨ ਥੇਹ ਵਿਚੋਂ ਗੁਪਤ ਖਜ਼ਾਨਾ ਕੱਢਿਆ ਸੀ ਅਤੇ ਆਪਣੀਆਂ ਪਹਿਲੇ ਕਿਸੇ ਜਨਮ ਦੀਆਂ ਨਿਸ਼ਾਨੀਆਂ ਭੀ ਪ੍ਰਗਟ ਕੀਤੀਆਂ ਸਨ। ਕੁਝ ਖਜ਼ਾਨਾ ਵੰਡ ਦਿੱਤਾ ਅਤੇ ਬਾਕੀ ਉਥੇ ਹੀ ਦੱਬ ਦਿੱਤਾ ਕਿ ਆਉਣ ਵਾਲੇ ਸਮੇਂ ਵਿਚ ਖ਼ਾਲਸੇ ਦੇ ਕੰਮ ਆਵੇਗਾ। ਮਾਰੀ ਜਾਉ ਇਸ ਤੇ ਕੁਤਰਕਾਂ, ਇਹ ਕਿਵੇਂ ਹੋ ਸਕਦਾ ਹੈ, ਇਹ ਕਿਵੇਂ ਹੋ ਗਿਆ ਅਤੇ ਇਹ ਕਿਸ ਤਰ੍ਹਾਂ ਹੋਵੇਗਾ।

ਸਾਰੇ ਇਤਿਹਾਸਕਾਰ ਸਿਰ ਮਾਰ ਮਾਰ ਕੇ ਥੱਕ ਗਏ ਕਿ ਦਸ਼ਮੇਸ਼ ਪਿਤਾ ਨੇ ਪੰਜਾਬ ਦੇ ਵੱਡੇ ਤੋਂ ਵੱਡੇ ਸਿਦਕੀ ਅਤੇ ਬਹਾਦਰ ਸਿੱਖਾਂ ਨੂੰ ਛੱਡ ਕੇ ਜ਼ਾਲਮ ਅਤੇ ਜ਼ੁਲਮ ਦੇ ਨਾਸ਼ ਲਈ ਮਾਧੋ ਦਾਸ ਬੈਰਾਗੀ ਦੀ ਚੋਣ ਕਿਵੇਂ ਕੀਤੀ। ਇਹ ਅਗੰਮੀ ਖੇਡਾਂ ਹਨ, ਧੁਰੋਂ ਉਲੀਕੇ, ਨਿਰਧਾਰਤ ਬਿਧੀਆਂ, ਬਿਧਾਤੇ ਦੀਆਂ ਗੱਲਾਂ ਹਨ, ਕੌਣ ਭੇਦ ਪਾ ਸਕਦਾ ਹੈ? ਪਰ ਸਾਡੇ ਕਾਮਰੇਡੀ ਬਿਰਤੀ ਦੇ ਬੁੱਧੀਜੀਵੀ ਅਤੇ ਵਿਗਿਆਨ ਨੂੰ ਪਰਨਾਏ ਮਿਸ਼ਨਰੀ ਕਾਲਜ ਕਹਿੰਦੇ ਹਨ ਕਿ ਵਿਗਿਆਨ ਨੇ ਆਸਮਾਨ ਗਾਹ ਮਾਰਿਆ, ਮੰਗਲ ਤੇ ਉਤਰ ਗਏ ਪੁਲਾੜ ਵਿਚ ਵੱਸਣ ਦੇ ਹੀਲੇ ਲੱਭ ਲਏ ਹਨ ਇਸ ਲਈ ਵਿਗਿਆਨ ਤੋਂ ਕੁਝ ਛੁਪਿਆ ਨਹੀਂ। ਇਨ੍ਹਾਂ ਦਾ ਵਸ ਚਲੇ ਤਾਂ ਅਮਰੀਕਾ ਦੀ ਐਨ. ਏ. ਐਸ. ਏ. (N.A.S.A.) ਏਜੰਸੀ ਨੂੰ ਇਸ ਕੰਮ ਦਾ ਠੇਕਾ ਦੇ ਦੇਣ, ਪਰ ਵੱਸ ਨਹੀਂ ਚੱਲਦਾ।

**ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥**
**ਅਮਰਦਾਸ ਅੰਗਦ ਪਹਿਚਾਨਾ ॥**
**ਅਮਰਦਾਸ ਰਾਮਦਾਸ ਕਹਾਯੋ ॥**
**ਸਾਧਨਿ ਲਖਾ ਮੂੜ੍ਹ ਨਹਿ ਪਾਯੋ ॥**
**ਭਿੰਨ ਭਿੰਨ ਸਭ ਹੂੰ ਕਰਿ ਜਾਨਾ ॥**
**ਏਕ ਰੂਪ ਕਿਨਹੂੰ ਪਹਿਚਾਨਾ ॥**
**ਜਿਨ ਜਾਨਾ ਤਿਨ ਹੀ ਸਿਧ ਪਾਈ ॥**
**ਬਿਨ ਸਮਝੇ ਸਿਧ ਹਾਥ ਨਾ ਆਈ ॥**
**ਰਾਮ ਦਾਸ ਹਰਿ ਸੋ ਮਿਲ ਗਏ ॥**

**ਗੁਰਤਾ ਦੇਤ ਅਰਜਨਹਿ ਭਏ॥**
**ਜਬ ਅਰਜਨ ਪ੍ਰਭ ਲੋਕ ਸਿਧਾਏ॥**
**ਹਰਿ ਗੋਬਿੰਦ ਤਿਨ ਠਾਂ ਠਹਿਰਾਏ॥**
**ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ॥**
**ਹਰੀ ਰਾਇ ਤਿਹ ਠਾਂ ਬੈਠਾਰੇ॥**
**ਹਰੀ ਕ੍ਰਿਸ਼ਨ ਤਿਨ ਕੇ ਸੁਤ ਵਏ॥**
**ਤਿਨ ਤੇ ਤੇਗ਼ ਬਹਾਦਰ ਭਏ॥**
**ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥**
**ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨਿ ਹੇਤਿ ਇਤੀ ਜਿਨਿ ਕਰੀ॥**
**ਸੀਸ ਦੀਯਾ ਪਰੁ ਸੀ ਨਾ ਉਚਰੀ॥**
**ਧਰਮ ਹੇਤ ਸਾਕਾ ਜਿਨਿ ਕੀਆ**
**ਸੀਸ ਦੀਆ ਪਰੁ ਸਿਰਰ ਨ ਦੀਆ॥**

ਜੇ ਇਹ ਸਾਰੀ ਵਾਰਤਾ ਦਸਮੇਸ਼ ਪਿਤਾ ਨੇ 'ਉਤਮ ਪਰਖ' ਚਿ ਨਾ ਲਿਖੀ ਹੁੰਦੀ ਅਤੇ ਕਿਸੇ ਹੋਰ ਕਵੀ ਦੀ ਲਿਖੀ ਹੁੰਦੀ ਤਾਂ ਉਹ ਤੇਗ਼ ਬਹਾਦਰ ਸਾਹਿਬ ਤੇ ਆ ਕੇ ਕਿਉਂ ਰੁਕ ਜਾਂਦਾ ਅਤੇ ਅੱਗੇ ਕਵੀ ਦਸਮੇਸ਼ ਜੀ ਦਾ ਵਰਨਣ ਨਾ ਕਰਦਾ ?

ਕਾਲੇ ਅਫ਼ਗਾਨੇ ਨੇ ਤਾਂ ਆਪਣੀ ਕੁਲਖਣੀ ਕਲਮ ਨਾਲ 'ਬ੍ਰਿਪਨ ਕੀ ਰੀਤ ਤੋ ਸਚ ਦਾ ਮਾਰਗ' ਭਾਗ ਦਸਵਾਂ ਵਿਚ ਨੌਵੇਂ ਗੁਰੂ ਦੀ ਮਹਾਨ ਸ਼ਹੀਦੀ ਭੀ ਕਲੰਕਤ ਕਰ ਦਿੱਤੀ। ਜਦਕਿ ਮਿਸ਼ਨਰੀ ਕਾਲਜ ਵਾਲੇ, ਖ਼ੁਦ ਇਸਨੂੰ ਮਹਾਨ ਸ਼ਹੀਦੀ ਮੰਨਦੇ ਹਨ ਪਰ ਨਾਲ ਹੀ ਕਾਲੇ ਅਫ਼ਗਾਨੇ ਦੀ ਪਿੱਠ ਠੋਕਦੇ ਹਨ।

**ਚਿਤ ਨਾ ਭਯੋ ਹਮਰੋ ਆਵਨ ਕਹਿ॥**
**ਚੁਭੀ ਰਹੀ ਸ੍ਰੁਰਤਿ ਪ੍ਰਭ ਚਰਨਨ ਮਹਿ॥**
**ਜਿਉ ਤਿਉ ਪ੍ਰਭ ਹਮ ਕੋ ਸਮਝਾਯੋ॥**
**ਇਮ ਕਹਿ ਕੈ ਇਹ ਲੋਕ ਪਠਾਯੋ॥**

**"ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ"**
**ਕਿਹੜਾ ਅਖੌਤੀ ਰਾਮ ਸਯਾਮ ਕਵੀ ਇਹ ਲਿਖ ਸਕਦਾ ਹੈ ?**

**ਪ੍ਰਸ਼ਨ 5. : ਤਹ ਹਮ ਅਧਿਕ ਤਪੱਸਆ ਸਾਧੀ॥**
**ਮਹਾਂਕਾਲ ਕਾਲਕਾ ਆਰਾਧੀ॥**
**ਇਹ ਤੁਕਾਂ ਸਿੱਧ ਕਰਦੀਆਂ ਹਨ ਕਿ ਕਵੀ ਨੇ ਦਸਮੇਸ਼ ਜੀ ਨੂੰ ਕਾਲਿਕਾ ਮਾਈ ਦਾ ਭਗਤਾ ਬਨਾ ਦਿੱਤਾ।**

**ਉੱਤਰ** : ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਆਪਣੀ ਪੁਸਤਕ "ਗੁਰਮਤਿ ਸੁਧਾਕਰ" ਪ੍ਰਕਾਸ਼ਕ ਭਾ. ਚਤਰ ਸਿੰਘ ਜੀਵਨ ਸਿੰਘ ਛਾਪ 2005 ਦੇ ਪੰਨਾ ੪੪ ਤੇ, ਇਸ ਬਾਰੇ ਇਹ ਫੁਟ ਨੋਟ ਦਿੱਤਾ ਹੈ।

ਮਹਾਂ ਕਾਲ ਕਾਲਿਕਾ ਪਦ ਵਾਹਿਗੁਰੂ ਦੇ ਬੋਧਕ ਹਨ, ਗੁਰਬਾਣੀ ਵਿਚ ਉਸ ਅਲਿੰਗ ਨੂੰ ਤ੍ਰਿਲਿੰਗ ਸ਼ਬਦਾਂ ਦੁਆਰਾ ਵਰਨਣ ਕੀਤਾ ਹੈ ਯਥਾ-"ਤੂੰ ਮੇਰਾ ਪਿਤਾ ਤੂੰ ਹੈਂ ਮੇਰਾ ਮਾਤਾ" ਮਾਝ ਮ. ੫। ਜੇ ਕਾਲਿਕਾ ਜੁਦੀ ਹੁੰਦੀ ਤਾਂ ਅੱਗੇ ਪਾਠ ਹੁੰਦਾ "ਤ੍ਰੈ ਤੇ ਏਕ ਰੂਪ ਹ੍ਵੈ ਗਯੋ" ਅਥਵਾ "ਦੁਇ ਰੂਪ ਹ੍ਵੈ ਗਯੋ" ਗੁਰੂ ਸਾਹਿਬ ਦਾ ਉਪਾਸਯ ਕੇਵਲ ਅਕਾਲ ਹੈ। ਕਈ ਆਖਦੇ ਹਨ ਕਿ ਮਹਾਂਮਾਯਾ ਜੋ ਵਾਹਿਗੁਰੂ ਸਾਥ ਇਸ ਤਰ੍ਹਾਂ ਅਭੇਦ ਹੈ ਜਿਸ ਤਰ੍ਹਾਂ ਦਾਹ ਸ਼ਕਤੀ ਅਗਨੀ ਸਾਥ ਅਤੇ ਪ੍ਰਭਾ ਸ਼ਕਤੀ ਸੂਰਜ ਸਾਥ, ਗੁਰੂ ਸਾਹਿਬ ਨੇ ਉਸ ਦੀ ਉਪਾਸਨਾ ਕੀਤੀ, ਅਸੀਂ ਉਨ੍ਹਾਂ ਨੂੰ ਪੁੱਛਦੇ ਹਾਂ ਕਿ ਜਦ ਕੋਈ ਭਿੰਨ ਸੱਤਾ ਵਾਹਿਗੁਰੂ ਤੋਂ ਸ੍ਵਯੰ ਪ੍ਰਕਾਸ਼ ਹੈ ਹੀ ਨਹੀਂ, ਤਦ ਉਸ ਦਾ ਆਰਾਧਣਾ ਕਿਸ ਤਰ੍ਹਾਂ ਗੁਰਮਤਿ ਵਿਚ ਸਿੱਧ ਹੋ ਸਕਦਾ ਹੈ? ਅਤੇ ਇਹ ਗੁਰਬਚਨ ਕੀ ਸਿੱਧ ਕਰਦੇ ਹਨ? "ਤੁਮਹਿ ਛਾਡ ਕੋ ਅਵਰਾ ਧਿਆਊਂ", "ਇਕ ਬਿਨ ਦੁਸਰ ਕੋ ਨ ਚਿਨਾਰ ਅਤੇ "ਏਕ ਕੋ ਛਾਡ ਅਨੇਕ ਭਜੈ ਪਰਾਸਰ ਬਿਆਸ ਝੂਠਾਨਯੋ।"

**ਪ੍ਰਸ਼ਨ 6. : ਤਾਤ ਮਾਤ ਮੁਰਿ ਅਲੱਖ ਅਰਾਧਾ॥**

**ਬਹੁ ਬਿਧਿ ਜੋਗ ਸਾਧਨਾ ਸਾਧਾ॥**

**ਕੀ ਗਰੂ ਤੇਗ਼ ਬਹਾਦਰ ਸਾਹਿਬ ਅਤੇ ਮਾਤਾ ਗੁਜਰੀ ਜੀ ਜੋਗ ਸਾਧਨਾ ਕਰਦੇ ਸੀ?**

**ਉੱਤਰ** : ਜੋਗ ਦੇ ਅਖਰੀ ਅਰਥ ਹਨ, ਜੁੜਨਾ, ਮਿਲਣਾ ਸੋ ਅਰਥ ਹਨ ਉਹ ਸਾਧਨਾ ਕਰਦੇ ਰਹੇ ਜਿਸ ਨਾਲ ਪ੍ਰਭੂ ਮਿਲਾਪ ਹੋਵੇ ਭਾਵ ਨਾਮ ਜਪਦੇ ਰਹੇ।

**ਪ੍ਰਸ਼ਨ 7. : ਪੁਨਿ ਹਰਿ ਰਾਮਾ ਨੰਦ ਕੋ ਕਰਾ॥ ਭੇਸ ਬੈਰਾਗੀ ਕੋ ਜਿਨ ਧਰਾ॥**

**ਕੰਠੀ ਕੰਠਿ ਕਾਠ ਕੀ ਧਾਰੀ॥ ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ॥੨੫**

**ਭਗਤ ਰਾਮਾ ਨੰਦ ਜੀ ਦੀ ਬਾਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਜ ਹੈ, ਪਰ ਬਚਿੱਤਰ ਨਾਟਕ ਦਾ ਕਰਤਾ ਭਗਤ ਜੀ ਦੀ ਨਿੰਦਾ ਕਰਦਾ ਹੈ। ਕੀ ਗੁਰੂ ਗੋਬਿੰਦ ਸਿੰਘ ਜੀ ਇਹ ਕਰ ਸਕਦੇ ਹਨ।**

**ਉੱਤਰ** : ਤੁਸੀਂ ਫਿਰ ਰਾਮਾਨੰਦ ਜੀ ਦੇ ਕਹੇ ਮੁਤਾਬਕ ਬੈਰਾਗੀ ਭੇਸ ਕਿਉਂ ਨਹੀਂ ਰੱਖਦੇ ਅਤੇ ਗਲ ਵਿਚ ਤੁਲਸੀ ਦੀ ਮਾਲਾ ਕਿਉਂ ਨਹੀਂ ਪਾਉਂਦੇ? ਦਸਮੇਸ਼ ਜੀ ਦੇ ਕਹੇ ਮੁਤਾਬਕ ਪੰਜ ਕਕਾਰੀ ਰਹਿਤ ਕਿਉਂ ਰੱਖਦੇ ਹੋ? ਤੁਸੀਂ ਆਪ ਹੀ ਰਾਮਾ ਨੰਦ ਜੀ ਦੇ ਉਪਦੇਸ਼ਾਂ ਦਾ ਖੰਡਨ ਕਰਦੇ ਹੋ ਅਤੇ ਇਲਜ਼ਾਮ ਬਚਿੱਤਰ ਨਾਟਕ ਦੇ ਕਰਤਾ ਤੇ ਲਾਉਂਦੇ ਹੋ।

**ਪ੍ਰਸ਼ਨ 8. : ਜੋ ਪ੍ਰਭ ਪਰਮ ਪੁਰਖ ਉਪਜਾਏ॥ ਤਿਨ ਤਿਨ ਆਪਨੇ ਰਾਹ ਚਲਾਏ॥**

**ਮਹਾਂਦੀਨ ਤਬ ਪ੍ਰਭ ਉਪਰਾਜਾ॥ ਅਰਬ ਦੇਸ ਕੋ ਕੀਨੋ ਰਾਜਾ॥ ੨੩**

**ਤਿਨ ਭੀ ਏਕੁ ਪੰਥ ਉਪਰਾਜਾ॥ ਲਿੰਗ ਬਿਨਾ ਕੀਨੇ ਸਭ ਰਾਜਾ॥**

**ਸਭ ਤੇ ਅਪਨਾ ਨਾਮ ਜਪਾਯੋ॥ ਸਤਿਨਾਮੁ ਕਾਹੂ ਨ ਦ੍ਰਿੜਾਗੋ॥੨੭**

**ਕੀ ਇਹ ਇਤਿਹਾਸਕ ਭੁਲ ਨਹੀਂ ਕਿ ਮੁਹੰਮਦ ਸਾਹਿਬ ਰਾਮਾਨੰਦ ਜੀ ਤੋਂ ਬਹੁਤ ਪਹਿਲਾਂ ਹੋਏ ਹਨ ਪਰ ਕਵੀ ਉਲਟਾ ਦਸ ਰਿਹਾ ਹੈ। ਫਿਰ ਇਹ ਕਹਿਣਾ ਕਿ ਹਜ਼ਰਤ ਸਾਹਿਬ ਨੇ ਆਪਣਾ ਨਾਮ ਜਪਾਯਾ ਕੋਰਾ ਝੂਠਾ ਹੈ ਜਦਕਿ ਇਸਲਾਮ ਇਕ ਖੁਦਾ ਨੂੰ ਮੰਨਦਾ ਹੈ ਅਤੇ ਲਿੰਗਬਿਨਾ ਕੀਨੇ ਸਭ ਰਾਜਾ, ਕੀ ਇਹ ਮੂਰਖਤਾ ਨਹੀਂ ਲਿੰਗ ਤੋਂ ਬਗੈਰ ਉਤਪਤੀ ਕਿਸ ਤਰ੍ਹਾਂ ਹੋ ਸਕਦੀ ਹੈ?**

**ਉਤਰ** : ਗੁਰੂ ਸਾਹਿਬ ਮਿਤੀ ਅਨੁਸਾਰ ਕੋਈ ਧਾਰਮਿਕ ਇਤਿਹਾਸ ਨਹੀਂ ਲਿਖ ਰਹੇ ਉਨ੍ਹਾਂ ਨੇ ਪਹਿਲਾਂ ਪੂਰਬ (ਭਾਰਤ) ਦੇ ਧਰਮਾਂ ਦਾ ਵੇਰਵਾ ਦੱਸ ਦਿੱਤਾ ਅਤੇ ਬਾਅਦ ਵਿਚ ਇਸਲਾਮ ਬਾਰੇ ਦੱਸ ਦਿੱਤਾ, ਇਸ ਲਈ ਕੀ ਗਲਤ ਹੈ?

**ਪ੍ਰਸ਼ਨ ਕਰਤਾ ਨੂੰ ਇਸਲਾਮ ਬਾਰੇ ਕੁਝ ਭੀ ਪਤਾ ਨਹੀਂ ਹੈ। ਇਸਲਾਮ ਵਿਚ ਪੰਜ ਵਾਰ ਮੁਸਲਮਾਨ ਨਿਮਾਜ਼ ਅਦਾ ਕਰਦੇ ਹਨ। ਨਿਮਾਜ਼ ਤੋਂ ਪਹਿਲਾਂ ਬਾਂਗ ਦਿੰਦੇ ਹਨ ਅਤੇ ਹਰ ਵਾਰ ਆਖਦੇ ਹਨ "ਮੁਹੰਮਦ ਰਸੂਲੇ ਅੱਲਾ" ਇਸ ਤੋਂ ਬਗੈਰ ਬਾਂਗ ਅਧੂਰੀ ਹੈ। ਕੀ ਇਹ ਆਪਣੀ ਵਡਿਆਈ ਅਤੇ ਨਾਉਂ ਜਪਾਉਣਾ ਨਹੀਂ, ਕੀ ਗੁਰੂ ਸਾਹਿਬ ਨੇ ਇਸ ਤਰ੍ਹਾਂ ਆਪਣੇ ਆਪ ਨੂੰ ਅਖਵਾਇਆ ਹੈ?**

"ਲਿੰਗ ਬਿਨਾ ਕੀਨੇ ਸਭ ਰਾਜਾ" ਅਤੇ 'ਕ੍ਰਿਪਾਲ ਨ ਭੀਜਤ ਲਾਂਡ ਕਟਾਏ", ਸਭ ਵਿਦਵਾਨਾਂ ਨੇ ਦੋਨਾਂ ਦੇ ਅਰਥ ਸੁੰਨਤ ਕਰਨਾ ਲਿਖੇ ਪਰ ਕਾਲੇ ਅਫ਼ਗਾਨੇ ਦੇ ਸ਼ਰਾਰਤੀ ਦਿਮਾਗ ਨੇ ਅੱਖਰੀ ਅਰਥ ਕਰਕੇ ਵਿਦਵਾਨਾਂ ਦੀ ਸਭਾ ਵਿਚ ਆਪਣਾ ਮੌਜੂ ਆਪ ਉਡਾਇਆ ਹੈ।

**ਪ੍ਰਸ਼ਨ 9. : ਬਚਿੱਤਰ ਨਾਟਕ ਦੇ "ਆਪਨੀ ਕਥਾ ਬਖਾਨੋ" ਦੇ ਕਾਂਡ ਵਿਚ ਜੋ ਹਿਮਾਲਾ ਪਰਬਤ ਤੇ ਜਾ ਕੇ ਤਪ ਕਰਨ ਬਾਰੇ ਲਿਖਿਆ ਹੈ ਇਸ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਿਖਸ਼ਾਂ ਨਾਲ ਦੂਰ ਦਾ ਭੀ ਵਾਸਤਾ ਨਹੀਂ ਫਿਰ ਅਸੀਂ ਕਿਉਂ ਇਨ੍ਹਾਂ ਗੱਲਾਂ ਨੂੰ ਫੜੀਏ।**

**ਉੱਤਰ** : ਪ੍ਰਸ਼ਨ ਕਰਤਾ ਨੇ ਬਚਿੱਤਰ ਨਾਟਕ ਦਾ ਸਹੀ ਅਧਿਐਨ ਨਹੀਂ ਕੀਤਾ। ਬਾਣੀ ਦੱਸ ਰਹੀ ਹੈ।

**ਢਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕ ਨਿਧਾਨਾ॥**

**ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ**

**ਕਲ ਮਹਿ ਕੀਰਤ ਹਰਿ ਨਾਮਾ॥**

**ਜੁਗਿ ਜੁਗਿ ਆਪੋ ਆਪਣਾ ਧਰਮੁ ਹੈ**

**ਸੋਧਿ ਦੇਖਹੁ ਬੇਦ ਪੁਰਾਨਾ॥**

**ਗੁਰਮਤਿ ਜਿਨੀ ਧਿਆਇਆ ਹਰਿ ਹਰਿ**

**ਜਗਿ ਤੇ ਪੂਰੇ ਪਰਧਾਨਾ॥ ਅੰਗ ੭੯੭-੯੮**

ਸੋ ਦਸ਼ਮੇਸ਼ ਜੀ ਨੇ ਪਿਛਲੇ ਜਨਮ ਵਿਚ ਜੋ ਵਰਤਾਰਾ ਸੀ ਉਹ ਲਿਖਿਆ ਹੈ, ਹੁਣ ਦੇ ਸਮੇਂ ਵਿਚ ਇਹ ਕਰਨ ਲਈ ਕਿਤੇ ਭੀ ਨਹੀਂ ਲਿਖਿਆ। ਹੁਣ ਦੇ ਸਮੇਂ ਲਈ ਉਪਦੇਸ਼ ਇਹ ਦੱਸਿਆ ਹੈ :

**ਕਹਿਯੋ ਪ੍ਰਭੂ ਸੁ ਭਾਖਿ ਹੌਂ॥ ਕਿਸ ਨ ਕਾਨ ਰਾਖਿ ਹੌਂ॥**

**ਕਿਸੂ ਨ ਭੇਖ ਭੀਜ ਹੈਂ॥ ਅਲੇਖ ਬੀਜ ਬੀਜ ਹੌਂ॥੩੪॥**

**ਪਖਾਣ ਪੂਜ ਹੌਂ ਨਹੀ॥ ਨ ਭੇਖ ਭੀਜ ਹੋਂ ਕਹੀਂ॥**

**ਅਨੰਤ ਨਾਮੁ ਗਾਇ ਹੌਂ॥ ਪਰਮ ਪੁਰਖ ਪਾਇ ਹੌਂ॥੩੫॥**

**ਜਟਾ ਨਾ ਸੀਸ ਧਾਰਿ ਹੌਂ॥ ਨ ਮੁੰਦ੍ਰਕਾ ਸੁ ਧਾਰਿ ਹੌਂ॥**

**ਨ ਕਾਨ ਕਾਹੂੰ ਕੀ ਧਰੋਂ॥ ਕਹਿਯੋ ਪ੍ਰਭੂ ਸੁ ਮੈ ਕਰੋਂ॥੩੬॥**

**ਭਜੋਂ ਸੁ ਏਕੁ ਨਾਮਯੰ॥ ਜੁ ਕਾਮ ਸਰਬ ਠਾਮਯੰ॥**

**ਨ ਜਾਪ ਆਨ ਕੋ ਜਪੋ॥ ਨ ਅਉਰ ਥਾਪਨਾ ਥਪੋ॥੩੭ (ਬਚਿੱਤਰ ਨਾਟਕ)**

ਇਸੇ ਤਰ੍ਹਾਂ "ਅਕਾਲ ਪੁਰਖ ਬਾਚ" ਦੇ ਇਸ ਅਧਿਆਇ ਵਿਚ ਹੋਰ ਵਿਸਥਾਰ ਨਾਲ ਇਹੀ ਉਪਦੇਸ਼ ਹੈ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਅਨੁਕੂਲ ਹੈ। ਪਰ ਜੇ ਆਪ ਪੜ੍ਹੋ ਤੇ ਪਤਾ ਚਲੇ ਅਤੇ ਜਦ ਕਾਲਾ ਅਫ਼ਗਾਨਾ ਅਤੇ ਸਪੋਕਸਮੈਨੀ ਕੂੜ ਪ੍ਰਚਾਰ ਨੂੰ ਸਹੀ ਮੰਨਿਆ ਜਾਵੇ ਤਾਂ ਇਹੀ ਤੱਤ ਨਿਕਲੇਗਾ।

ਹਰਿੰਦਰ ਸਿੰਘ ਮਹਿਬੂਬ ਨੇ ਅਦ੍ਰਿਸ਼ਟ ਸੰਸਾਰ ਦੀਆਂ ਰਹੱਸਮਈ ਗੱਲਾਂ, ਜੋ ਬੁੱਧੀ ਮੰਡਲ ਦੀ ਪਹੁੰਚ ਤੋਂ ਪਰ੍ਹੇ ਹਨ, ਨੂੰ ਆਪਣੀ ਅਕਲ ਦੀ ਮੋਰੀ ਵਿਚੋਂ ਕੱਢ ਕੇ ਸਿੱਟੇ ਕੱਢੇ ਹਨ। ਵਿਦਵਤਾ ਪੱਖੋਂ, ਜਿਸ ਆਧਾਰ 'ਤੇ ਵਿਦਵਾਨ ਕਿਸੇ ਰਚਨਾ ਨੂੰ ਨਿਰਖ ਕੇ ਸਿੱਟੇ ਕੱਢਦੇ ਹਨ, ਬੋਲੀ ਸੈਲੀ, ਅਲੰਕਾਰ, ਛੰਦ ਪ੍ਰਬੰਧ ਅਤੇ ਸ਼ਬਦਵਲੀ ਨੂੰ ਬਿਲਕੁਲ ਨਜ਼ਰ-ਅੰਦਾਜ਼ ਕਰ ਦਿੱਤਾ ਹੈ।

ਇਸ ਤੋਂ ਅੱਗੇ ਆਪਣੀ ਸੀਮਤ ਬੁੱਧੀ ਨਾਲ ਪਰਮਾਤਮਾ ਜੋ ਨਿਰੰਕਾਰੀ ਰੂਪ ਮੂਲ ਮੰਤਰ ਵਿਚ ਦਰਜ ਹੈ ਅਤੇ ਗੁਰਬਾਣੀ ਵਿਚ, ਸਦਾ ਥਿਰ ਰਹਿਣ ਵਾਲੇ, ਆਦਿ ਅਨੀਲ, ਅਨਾਦਿ ਵਾਲੇ ਜਿਸ ਰੂਪ ਨੂੰ ਧਿਆਉਣ ਲਈ ਉਪਦੇਸ਼ ਹੈ ਕੇਵਲ ਉਹੀ ਸਾਡੇ ਦਿਲ ਵਿਚ ਸਮਾਇਆ ਹੋਇਆ ਹੈ। ਗੁਰਮਤਿ ਦੀ ਵਿਸ਼ਾਲ ਦ੍ਰਿਸ਼ਟੀ ਜੋ ਕਣ ਕਣ ਵਿਚ ਪਰਮੇਸ਼ਰ ਨੂੰ ਦੇਖ ਰਹੀ ਹੈ, ਉਸ ਤੋਂ ਮੂੰਹ ਫਰ ਲੈਂਦੇ ਹਾਂ।

**ਨਿਰਗੁਣ ਆਪਿ ਸਰੁਗੁਣ ਭੀ ਓਹੀ॥**

**ਕਲਾ ਧਾਰਿ ਜਿਨਿ ਸਗਲੀ ਮੋਹੀ॥**

ਇਸ ਵਿਚ ਕੇਵਲ ਨਿਰਗੁਣ ਰੂਪ ਨੂੰ ਸਵੀਕਾਰ ਕੇ ਬਾਕੀ ਸਭ ਛੱਡ ਦਿੰਦੇ ਹਨ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸਹੀ ਅਭਿਆਸ, ਅਧਿਐਨ ਅਤੇ ਡੂੰਘੀਆਂ ਰਮਜ਼ਾਂ ਤੋਂ ਅਣਜਾਣ ਹੋਣ ਕਰਕੇ ਹੀ ਅਸੀਂ ਦਸਮ ਗ੍ਰੰਥ ਦੀ ਬਾਣੀ ਤੋਂ ਮੁਨਕਰ ਹੁੰਦੇ ਹਾਂ। ਜਦ ਡੂੰਘਾਈ ਵਿਚ ਜਾਵਾਂਗੇ ਤਾਂ ਸਭ ਭੇਦ ਭਾਵ ਮਿਟ ਜਾਣਗੇ।

ਗੁਰਬਾਣੀ ਵਿਚ ਜਿਥੇ ਪ੍ਰਮੇਸ਼ਰ ਦੇ ਅਨੇਕਾਂ ਗੁਣ ਵਰਨਣ ਕੀਤੇ ਹਨ ਉਥੇ ਇਹ ਗੁਣ ਭੀ ਲਿਖੇ ਹਨ।

**ਹਰਿ ਠਗ ਜਗ ਕਉ ਠਗਉਰੀ ਲਾਈ॥ ਅੰਗ ੩੩੧**

ਕੁਤਰਕਾਂ ਮਾਰਨ ਵਾਲੇ ਕਹਿਣਗੇ ਦੱਸੋ ਜੀ! ਪਰਮਾਤਮਾ ਕੋਈ ਠੱਗ ਹੈ ਅਤੇ ਜੇ ਉਹ ਆਪ ਠੱਗ ਹੈ ਤਾਂ ਸਾਡੀ ਠੱਗੀ ਬੁਰੀ ਕਿਵੇਂ ਹੋਈ? ਅਜਿਹੀਆਂ ਕੁਤਰਕਾਂ ਗੁਰਬਖਸ਼ ਸਿੰਘ ਕਾਲੇ ਅਫ਼ਗਾਨੇ ਦੀਆਂ ਲਿਖਤਾਂ ਵਿਚ ਆਮ ਮਿਲਦੀਆਂ ਹਨ।

**ਜੋਗੀ ਅੰਦਰਿ ਜੋਗੀਆਂ॥ ਤੂੰ ਭੋਗੀ ਅੰਦਰਿ ਭੋਗੀਆ॥**

**ਤੇਰਾ ਅੰਤ ਨਾ ਪਾਇਆ ਸੁਰਗ ਮਛਿ ਪਇਆਲ ਜੀਉ॥ ਅੰਗ ੭੧**

ਹੁਣ ਇਥੇ ਪਰਕਰਣ ਅਨੁਸਾਰ ਅਰਥ ਹੋਣਗੇ ਕਿ ਪਰਮੇਸ਼ਰ ਜੀ! ਤੂੰ ਜੋਗੀਆਂ ਵਿਚ ਵੱਡਾ ਜੋਗੀ ਹੈ ਅਤੇ ਕਾਮੀਆਂ ਵਿਚ ਤੂੰ ਮਹਾਂ ਕਾਮੀ ਹੈ। ਸਾਡੀ ਮਾਨਸਿਕਤਾ ਲਈ ਜੋਗੀਆਂ ਵਿਚ ਜੋਗੀ ਤਾਂ ਪਰਵਾਨ ਹੈ ਪਰ ਕਾਮੀਆਂ ਵਿਚ ਮਹਾਂ ਕਾਮੀ ਪ੍ਰਵਾਨ ਨਹੀਂ ਕਰਦੀ। ਬਸ! ਇਸੇ ਭੇਦ ਨੂੰ ਨਾ ਸਮਝਣ ਕਰਕੇ ਦਸਮ ਗ੍ਰੰਥ ਦੀਆਂ ਬਾਣੀਆਂ ਤੇ ਕੁਤਰਕਾਂ ਕਰਕੇ ਭੰਡਿਆ ਜਾ ਰਿਹਾ ਹੈ।

ਅਖੇ ਦੱਸੋ ਜੀ! ਕਾਲੇ ਰੰਗ ਦਾ ਲਾਲ ਅੱਖਾਂ ਵਾਲਾ, ਘੌਰੂ ਪਾਉਣ ਵਾਲਾ, ਗੱਲ ਵਿਚ ਸਿਰਾਂ ਦੀ ਮਾਲਾ ਵਾਲਾ, ਸ਼ਰਾਬ ਪੀ ਕੇ ਹਾ ਹਾ ਹੂ ਹੂ ਕਰਨ ਵਾਲਾ ਬਚਿੱਤਰ ਨਾਟਕ ਵਿਚ ਦਰਸਾਇਆ ਪਰਮੇਸ਼ਰ ਕਿਵੇਂ ਹੋ ਸਕਦਾ ਹੇ? ਇਹ ਤਾਂ ਉਜੈਨ ਵਾਲਾ ਮਹਾਂਕਾਲ ਹੀ ਹੋ ਸਕਦਾ ਹੈ।

ਹੁਣ ਇਨ੍ਹਾਂ ਨੂੰ ਜੇ ਕੋਈ ਪੁੱਛੇ ਪਰਮਾਤਮਾ ਕਿਥੇ ਨਹੀਂ, ਬਗੈਰ ਉਸ ਦੀ ਜੋਤ ਤੋਂ ਕੋਈ ਚੀਜ਼ ਸੰਸਾਰ ਵਿਚ ਹੋਂਦ ਕਾਇਮ ਰੱਖ ਸਕਦੀ ਹੈ ?

ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੱਸ ਰਹੀ ਹੈ :

**ਜਲਿ ਥਲਿ ਮਹੀ ਅਲਿ ਪੂਰਿਆ ਸੁਆਮੀ ਸਿਰਜਣਹਾਰੁ ॥**

**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰ ॥ ਅੰਗ ੨੯੬**

ਤਾਂ ਫਿਰ ਉਹ ਕਿਥੇ ਨਹੀਂ ਹੈ ? ਦਸਮ ਗ੍ਰੰਥ ਵਿਰੋਧੀਆਂ ਦਾ ਕਹਿਣਾ ਹੈ ਗੋਰੀ ਦੇਵੀਂ ਵਿਚ ਉਹ ਹੈ, ਪਰ ਕਾਲੀ ਦੇਵੀ ਵਿਚ ਨਹੀਂ। ਮਿਠ ਬੋਲੜੇ ਸ਼ਾਂਤ ਸੁਭਾਅ ਵਾਲੇ ਦੇਵਤਿਆਂ ਵਿਚ ਤਾਂ ਹੈ ਪਰ ਖਰੂਦੀ ਦੈਂਤਾਂ ਵਿਚ ਨਹੀਂ ਹੈ। ਪਰ ਗੁਰਬਾਣੀ ਦੱਸ ਰਹੀ ਹੈ ਕਿ ਇਹ ਜਗ ਸਾਰਾ ਪਰਮੇਸ਼ਰ ਦੀ ਖੇਡ, ਇਕ ਅਖਾੜਾ ਹੈ, ਇਸ ਵਿਚੋਂ ਦੋਨੋਂ ਪੱਖ ਉਸਦੇ ਆਪਣੇ ਬਣਾਏ ਹੋਏ ਹਨ ਅਤੇ ਆਪ ਹੀ ਵਰਤ ਰਿਹਾ ਹੈ।

**ਆਪੇ ਦੈਂਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ ॥**

**ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖ ਨਾ ਹੋਈ ॥ ਅੰਗ ੧੧੩੩**

ਅੱਜ ਦੇ ਬੱਚੇ ਨੂੰ ਜੇ ਕਹੀਏ ਕਿ ਅਸੀਂ ਪਿਛੋਂ ਪੰਜਾਹ ਮੀਲ ਸਾਈਕਲ ਤੇ, ਪਿਛੇ ਕਣਕ ਦੀ ਬੋਰੀ ਰੱਖ ਕੇ ਦੋ ਘੰਟੇ ਵਿਚ ਸ਼ਹਿਰ ਆ ਜਾਂਦੇ ਸੀ, ਇਕ ਬੰਦਾ ਸੌ ਗੰਨੇ ਚੂਪ ਲੈਂਦਾ ਸੀ, ਦਸ ਸੇਰ ਪੱਕਾ ਕੜਾਹ ਖਾ ਲੈਂਦਾ ਸੀ ਅਤੇ ਪੰਜਾਹ ਸੱਠ ਕਿਲੋਮੀਟਰ ਪੈਦਲ ਚਲਾ ਜਾਂਦਾ ਸੀ, ਬੱਚੇ ਕਹਿੰਦੇ ਹਨ ਕਿ ਪਰੀ ਕਹਾਣੀਆਂ ਹਨ (uncle these are tairy tales) ਫਿਰ ਜਦ ਗੁਰਬਖਸ਼ ਸਿੰਘ ਕਾਲੇ ਅਫ਼ਗਾਨੇ ਵਾਂਗ ਕਪਟੀ ਮਨ ਨਾਲ ਤੱਥ ਕੱਢੇ ਹੋਣ ਤਾਂ ਸਭ ਕੁਝ ਹੀ ਗਲਤ ਹੈ।

**ਪ੍ਰਸ਼ਨ 10. : ਮੁਰਿ ਪਿਤ ਪੂਰਬ ਕੀਯਸਿ ਪਯਾਨਾ ॥ ਭਾਂਤ ਭਾਂਤ ਕੇ ਤੀਰਥ ਨਾਨਾ ॥**

**ਜਬ ਹੀ ਜਾਤ ਤ੍ਰਿਬੇਵੀ ਭਈ ॥ ਪੁੰਨ ਦਾਨ ਦਿਨ ਕਰਤ ਬਿਤਏ ॥**

**ਤਹੀਂ ਪ੍ਰਕਾਸ਼ ਹਮਾਰਾ ਭਯੋ ॥ ਪਟਨਾ ਸ਼ਹਰ ਬਿਖੈ ਭਵ ਲਯੋ ॥**

**ਇਹ ਸਤਰਾਂ ਦਸ ਰਹੀਆਂ ਹਨ ਕਿ ਪੁਤਰ ਪ੍ਰਾਪਤੀ ਲਈ ਗੁਰੂ ਸਾਹਿਬ ਨੇ ਤ੍ਰਿਬੇਣੀ ਦਾ ਇਸ਼ਨਾਨ ਕੀਤਾ ਅਤੇ ਪੁੰਨ ਦਾਨ ਕੀਤਾ ਜਦਕਿ ਗੁਰਬਾਣੀ ਇਨ੍ਹਾਂ ਗੱਲਾਂ ਦਾ ਖੰਡਨ ਕਰਦੀ ਹੈ।**

**ਉੱਤਰ** : ਇਹ ਇਕ ਇਤਿਹਾਸਕ ਘਟਨਾ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨੇ ਲੋਕਾਂ ਦੇ ਕਲਿਆਣ ਅਤੇ ਸਿੱਖੀ ਪ੍ਰਚਾਰ ਲਈ ਪੂਰਬ ਦੀ ਦਿਸ਼ਾ ਵਲ ਬੰਗਾਲ ਅਤੇ ਆਸਾਮ ਤੱਕ ਯਾਤਰਾ ਕੀਤੀ। ਗੁਰੂ ਸਾਹਿਬ ਦੇ ਨਾਲ ਮਾਤਾ ਨਾਨਕੀ ਜੀ ਮਹਿਲ ਮਾਤਾ ਗੁਜਰੀ ਜੀ ਅਤੇ ਹੋਰ ਭੀ ਕਾਫ਼ੀ ਸਿੱਖ ਸੰਗਤ ਸੀ। ਅਲਾਹਾਬਾਦ ਜਿਸ ਘਰ ਵਿਚ ਗੁਰੂ ਮਹਾਰਾਜ ਦਾ ਉਤਾਰਾ ਹੋਇਆ ਇਕ ਭੀੜੀ ਜਿਹੀ ਗਲੀ ਵਿਚ ਸੀ ਉਸ ਵੇਲੇ ਇੰਨੇ ਖੂਹ ਭੀ ਨਹੀਂ ਹੁੰਦੇ ਸੀ। ਦੂਸਰੇ ਮਾਝ ਕੀ ਵਾਰ ਵਿਚ ਗੁਰੂ ਨਾਨਕ ਦੇਵ ਮਹਾਰਾਜ ਦਾ ਉਪਦੇਸ਼ ਹੈ।

**ਚਉਥੈ ਪਹਿਰ ਸਬਾਹ ਕੇ ਸੁਰਤਿਆ ਊਪਜੈ ਚਾਓ ॥**

**ਤਿਨਾ ਦਰਿਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥**

ਇਸੇ ਲਈ ਕਰਤਾਰਪੁਰ (ਪਾਕਿਸਤਾਨ), ਗੋਇੰਦਵਾਲ, ਆਨੰਦਪੁਰ ਸਾਹਿਬ ਗੁਰੂ ਸਾਹਿਬ ਨੇ ਦਰਿਆਵਾਂ ਦੇ ਕੰਢੇ ਨਗਰ ਵਸਾਏ। ਸੋ ਜੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਸੰਗਮ ਤੇ ਇਸ਼ਨਾਨ ਕਰ ਲਿਆ ਤਾਂ ਕੀ ਤੋਪ ਚਲ ਗਈ ? ਇਸ ਵਿਚ ਗੁਰਮਤਿ ਦੀ ਕੀ ਉਲੰਘਣਾ ਹੋਈ ਹੈ ?

ਫਿਰ ਜਿਹੜੇ ਬੰਦੇ ਅਲਾਹਾਬਾਦ ਜਾਂ ਹਰਿਦੁਆਰ ਕਦੇ ਗਏ ਹਨ, ਉਨ੍ਹਾਂ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਪਾਂਡੇ ਸਟੇਸ਼ਲ ਤੋਂ ਉਤਰਦਿਆਂ ਹੀ ਪਿਛੇ ਲੱਗ ਜਾਂਦੇ ਹਨ ਕਿ ਇਹ ਅਸਾਡੀ ਅਸਾਮੀ ਹੈ। ਜਦ ਬ੍ਰਾਹਮਣਾ ਦਾ ਕੰਮ ਹੀ ਮੰਗ ਕੇ ਖਾਣਾ ਹੈ ਤਾਂ ਕੀ ਗੁਰੂ ਸਾਹਿਬ ਕੋਲ ਦਾਨ ਨਹੀਂ ਮੰਗਣਗੇ ? ਫਿਰ ਗੁਰੂ ਸਾਹਿਬ ਦੇ ਦਯਾਲੂ ਸੁਭਾਅ ਦਾ ਪਤਾ ਕਿਸ ਨੂੰ ਨਹੀਂ ਹੈ ? ਜਦ ਮੰਗਣ ਹੀ ਆ ਗਿਆ ਕੀ ਗੁਰੂ ਸਾਹਿਬ ਉਸ ਨੂੰ ਜੁਆਬ ਦੇ ਦਿੰਦੇ ?

ਇਨ੍ਹਾਂ ਤੁਕਾਂ ਤੋਂ ਕਿਤੋ ਭੀ ਇਹ ਸਾਬਤ ਨਹੀਂ ਹੁੰਦਾ ਕਿ ਗੁਰੂ ਸਾਹਿਬ ਨੇ ਕਿਸੇ ਦੇਵੀ ਦੇਵਤੇ, ਬ੍ਰਹਮਾ, ਵਿਸ਼ਨੂੰ, ਮਹੇਸ਼ ਜਾਂ ਗੰਗਾ ਮਈਆਂ ਤੋਂ ਪੁੱਤਰ ਦੀ ਕਾਮਨਾ ਲਈ ਮੰਨਤ ਮੰਗੀ ਹੋਵੇ। ਇਹ ਸਭ ਖਬਤੀਂ ਦਿਮਾਗ਼ ਦੇ ਪ੍ਰਸ਼ਨ ਹਨ।

**ਠਾਢ ਭਯੋ ਮੈਜੋਰਿ ਕਰਿ ਬਚਨਾ ਕਹਾ ਸਿਰ ਨਿਆਏ ॥**

**ਪੰਥ ਚਲੇ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ ॥੩੦ ॥**

**ਪ੍ਰਸ਼ਨ 14 : ਨਿਰਮਲ ਪੰਥ ਤਾਂ ਸ਼ੁਰੂ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਨੇ ਕੀਤਾ ਸੀ ਪਰ ਬਚਿੱਤਰ ਨਾਟਕ ਦਾ ਕਰਤਾ ਆਖ ਰਿਹਾ ਹੈ ਕਿ ਦਸਮੇਸ਼ ਜੀ ਪੰਥ ਚਲਾਉਣ ਲਈ ਪ੍ਰਭੂ ਤੋਂ ਸਹਾਇਤਾ ਮੰਗ ਰਹੇ ਹਨ।**

**ਉੱਤਰ** : ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਵਾਲੇ ਪੰਥ ਨੂੰ ਨਾਨਕ ਪੰਥੀ ਕਿਹਾ ਜਾਂਦਾ ਸੀ ਇਸ ਬਾਰੇ ਮਹਾਨ ਕੋਸ਼ ਦਾ ਪੰਨਾ 693 ’ਤੇ ਦੇਖੋ ‘ਨਾਨਕ ਪੰਥੀ’। ਮੁਗਲਾਂ ਵੇਲੇ ਸਰਕਾਰੇ ਦਰਬਾਰੇ ਭੀ ਨਾਨਕ ਪੰਥੀ ਕਿਹਾ ਜਾਂਦਾ ਸੀ। ਜੋ ਭੀ ਸ਼ਾਹੀ ਫ਼ੁਰਮਾਨ ਸਿੱਖਾਂ ਲਈ ਜਾਰੀ ਹੁੰਦੇ ਸੀ ਸਭ ਸਿੱਖਾਂ ਨੂੰ ਨਾਨਕਪ੍ਰਸਤ ਲਿਖਿਆ ਜਾਂਦਾ ਸੀ। ਦਸਮੇਸ਼ ਪਿਤਾ ਨੇ ਖੰਡਾ ਪਹੁਲ ਦੇ ਕੇ ਅਤੇ ਪੰਜ ਕਰਾਰੀ ਰਹਿਤ ਬਖ਼ਸ਼ ਕੇ ਖ਼ਾਲਸਾ ਪੰਥ ਪ੍ਰਗਟ ਕੀਤਾ ਸੀ। ਇਸ ਪੰਥ ਨੂੰ ਦਰਪੇਸ਼ ਆਉਣ ਵਾਲੇ ਭਿਆਨਕ ਸਮੇਂ, ਜਿਸ ਵਿਚ ਕਤਲੇਆਮ ਅਤੇ ਘਲੂਘਾਰੇ ਹੋਣੇ ਸੀ, ਉਸ ਲਈ ਅਕਾਲ ਪੁਰਖ ਨੂੰ ਬੇਨਤੀ ਕਰ ਰਹੇ ਹਨ ਕਿ ਪੰਥ ‘ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥”

**ਪ੍ਰਸ਼ਨ 15. : ਭੰਗਾਣੀ ਜੁੱਧ ਵਰਨਣ ਕਰਦਿਆਂ ਕਵੀ ਨੇ ਉਦਾਸੀ ਕ੍ਰਿਪਾਲ ਚੰਦ ਦੀ ਬਹਾਦਰੀ ਦੱਸੀ, ਹਲਵਾਈ ਕੋਲੋਂ ਪਠਾਣ ਜਰਨੈਲ ਮਰਵਾਉਣਾ ਦੱਸਿਆ ਪਰ ਕੀ ਕਾਰਨ ਹੈ ਕਿ ਗੁਰੂ ਦੇ ਨਾਉਂ ਤੇ ਆਪਣੇ ਪੁੱਤਰ ਸ਼ਹੀਦ ਕਰਾਉਣ ਵਾਲੇ ਪੀਰ ਬੁੱਧੂ ਸ਼ਾਹ ਦਾ ਨਾਉਂ ਤੱਕ ਨਹੀਂ ਲਿਆ ?**

**ਉੱਤਰ** : ਭਾਈ ਮਨੀ ਸਿੰਘ ਜੀ ਨੇ ਗੁਰੂ ਸਾਹਿਬ ਦੇ ਸਮਕਾਲੀ ਸਿੱਖਾਂ ਦੇ, ਇਸ ਗ੍ਰੰਥ ਦੇ ਉਤਾਰੇ ਇਕੱਠੇ ਕਰਕੇ ਇਹ ਗ੍ਰੰਥ ਤਿਆਰ ਕੀਤਾ ਸੀ। ਕੋਈ ਵੱਡੀ ਗੱਲ ਨਹੀਂ ਕਿ ਇਨ੍ਹਾਂ ਗੱਲਾਂ ਦਾ ਵਿਸਥਾਰ ਨਾ ਮਿਲਿਆ ਹੋਵੇ। ਇਸੇ ਤਰ੍ਹਾਂ ਡਾ. ਤ੍ਰਿਲੋਚਨ ਸਿੰਘ ਅਤੇ ਹੋਰ ਵਿਦਵਾਨਾਂ ਦੇ ਖਿਆਲ ਹੈ ਕਿ ਅਕਾਲ ਉਸਤਤਿ ਦਾ ਆਕਾਰ ਹੁਣ ਦੇ ਅਕਾਲ ਉਸਤਤਿ ਨਾਲੋਂ ਕਾਫ਼ੀ ਵੱਡਾ ਸੀ ਜਿਨਾਂ ਉਪਲਬਧ ਹੋ ਸਕਿਆ ਭਾਈ ਸਾਹਿਬ ਨੇ ਲਿਖ ਦਿੱਤਾ।

ਦੂਸਰਾ ਵਿਚਾਰ ਹੈ ਕਿ ਗ੍ਰੰਥ ਦੇ ਕਰਤਾਂ ਨੇ ਕੀ, ਕਿਨ੍ਹਾਂ ਅਤੇ ਕਿਸ ਤਰ੍ਹਾਂ ਲਿਖਣਾ ਹੈ ਉਹ ਆਪ ਹੀ ਦੱਸ ਸਕਦਾ ਹੈ ਬਾਕੀ ਸਭ ਅਟਕਲ-ਪਚੂ ਗੱਲਾਂ ਹਨ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਦਾ ਵਰਨਣ ਕੀਤਾ ਹੈ ਪਰ ਪੰਚਮ ਪਿਤਾ ਦੀ ਸ਼ਹੀਦੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਲੜਾਈਆਂ ਬਾਰੇ ਕੁਝ ਨਹੀਂ ਲਿਖਿਆ। ਕੀ ਇਸ ਆਧਾਰ ’ਤੇ ਭਾਈ ਗੁਰਦਾਸ ਦੀ ਰਚਨਾ ਰੱਦ ਦੇਵੋਗੇ ?

ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿ ਰਾਇ ਅਤੇ ਅੱਠਵੇਂ ਪਾਤਸ਼ਾਹ ਨੇ ਕੋਈ ਬਾਣੀ ਨਹੀਂ ਰਚੀ ਕੀ ਇਨ੍ਹਾਂ ਨੂੰ ਗੁਰੂ ਨਹੀਂ ਮੰਨੋਗੇ ? ਖ਼ਾਲਸਾ ਪੰਥ ਦੇ ਪਹਿਲੇ ਸਿੱਖ ਇਤਿਹਾਸਕਾਰ ਰਤਨ ਸਿੰਘ ਭੰਗੂ ਨੇ ‘ਸ੍ਰੀ ਗੁਰੂ ਪੰਥ ਪ੍ਰਕਾਸ਼’ ਵਿਚ ਬਾਬਾ ਦੀਪ ਸਿੰਘ ਦੀ ਸ਼ਹੀਦੀ ਬਾਰੇ ਕੁਝ ਨਹੀਂ ਲਿਖਿਆ ਕਿ ਇਸ ਨੂੰ ਨਕਲੀ ‘ਪੰਥ ਪ੍ਰਕਾਸ਼ ਕਹੋਗੇ’ ? ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਪੰਜ ਪਿਆਰਿਆਂ ਦੇ ਜਨਮ ਅਸਥਾਨ ਪੰਥ ਪ੍ਰਮਾਣਿਤ ਅਸਥਾਨਾਂ ਤੋਂ ਵੱਖ ਲਿਖੇ ਹਨ। ਕੀ ਮਹਾਨ ਕੋਸ਼ ਨੂੰ ਰੱਦ ਕੀਤਾ ਜਾਵੇ ?

ਅਮਰੀਕਾ ਦੇ ਡਾਕਟਰ ਦਲਜੀਤ ਸਿੰਘ ਜੀ ਆਖਦੇ ਹਨ ਕਿ ਮੈਂ ਸਾਰੀ ਤੁਜ਼ਕਿ ਬਾਬਰੀ” ਪੜ੍ਹੀ ਹੈ ਉਸ ਵਿਚ ਗੁਰੂ ਨਾਨਕ ਦੇਵ ਮਹਾਰਾਜ ਦੀ ਬਾਬਰ ਨਾਲ ਕਿਸੇ ਮੁਲਾਕਾਤ ਦਾ ਕੋਈ ਜ਼ਿਕਰ ਨਹੀਂ ਹੈ। ਕੀ ਇਸ ਹਿਸਾਬ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਬਰ ਬਾਣੀ (ਪੰਥ ਪ੍ਰਵਾਣਤ ਸ਼ਬਦਾਵਲੀ) ਨਾਲ ਸਬੰਧਤ ਸ਼ਬਦ।

1. **ਜਿਨ ਸਿਰਿ ਸੋਹਨਿ ਪਟੀਆ ਮਾਗੀ ਪਾਇ ਸੰਧੂਰੁ ॥ ਅੰਗ ੪੧੭**
2. **ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸ਼ਹਿਨਾਈ ॥ ਅੰਗ ੪੧੭**
3. **ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥**

**ਅੰਗ ੧੧੨**

ਨਕਲੀ ਮੰਨ ਲਏ ਜਾਣ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਕੱਢ ਦੇਵੋਗੇ ?

ਬਜਾਇ ਇਸ ਦੇ ਕਿ ਅਜਿਹੇ ਬਿਖੜੇ ਸਮੇਂ ਵਿਚ ਭਾਈ ਮਨੀ ਸਿੰਘ ਜੀ ਨੇ ਘਾਲਣਾ ਘਾਲ ਕੇ ਇਹ ਗ੍ਰੰਥ ਸੰਪਾਦਿਤ ਕੀਤਾ, ਉਨ੍ਹਾਂ ਦੀ ਘਾਲਣਾ ਦੀ ਵਡਿਆਈ ਕੀਤੀ ਜਾਵੇ ਤਰਕਵਾਦ ਨਾਲ ਤੁਕੇ ਹੋਏ ਮਨਾ ਦੀਆਂ ਕਲਮਾਂ ਭੰਡਣ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਹੀਆਂ ਹਨ।

• • •

# ਮਹਾਂ ਕਾਲ ਕੋ ਸਿਖਯ ਕਰਿ ਮਦਰਾ ਭਾਂਗ ਪਿਵਾਇ

ਮਿਤੀ 4.1.2010 ਨੂੰ ਗਿਆਨੀ ਜਗਤਾਰ ਸਿੰਘ ਜਾਚਕ ਨੇ ਗੁਰਦੁਆਰਾ ਬੰਗਲਾ ਸਾਹਿਬ ਦੀ ਸਟੇਜ ਤੋਂ ਸਵੇਰ ਦੀ ਕਥਾ ਵੇਲੇ ਇਹ ਦੋਹਰਾ ਪੜ੍ਹਕੇ ਕਿਹਾ ਕਿ ੨੬੬ ਨੰ. ਚਰਿਤ੍ਰ ਦੇ ਇਸ ਛੰਦ ਤੋਂ ਪਤਾ ਚਲਦਾ ਹੈ ਕਿ ਬ੍ਰਾਹਮਣ ਨੂੰ ਸ਼ਰਾਬ ਅਤੇ ਭੰਗ ਪਿਆ ਕੇ ਮਹਾਂਕਾਲ ਦਾ ਸਿੱਖ ਬਣਾ ਦਿੱਤਾ ਗਿਆ। ਜੋ ਗ੍ਰੰਥ (ਦਸਮ ਗ੍ਰੰਥ) ਇਹ ਉਪਦੇਸ਼ ਦੇ ਰਿਹਾ ਹੈ ਉਹ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਰਚਨਾ ਹੋ ਸਕਦੀ ਹੈ? ਤਾਂ ਤੇ ਸਿੱਧ ਹੁੰਦਾ ਹੈ ਕਿ ਇਹ ਗ੍ਰੰਥ ਸਾਕਤ ਕਵੀਆਂ ਦੀ ਰਚਨਾ ਹੈ।

ਇਸ ਚਰਿਤ੍ਰ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਸੁਮਤਿ ਜੈਨ ਨਾਮੀ ਇਕ ਰਾਜਾ ਦੇ ਚਾਰ ਪੁੱਤਰ ਅਤੇ ਸ੍ਰੀ ਰਨ ਖੰਬਲਾ ਨਾਮੀ ਇਕ ਪੁੱਤਰੀ ਸੀ। ਜਦ ਪੁੱਤਰ ਅਤੇ ਪੁੱਤਰੀ ਬਚਪਨਾ ਲੰਘ ਕੇ ਜੁਆਨੀ ਵਿਚ ਪ੍ਰਵੇਸ਼ ਕਰ ਗਏ ਤਾਂ ਰਾਜੇ ਨੇ ਇਕ ਵਿਦਵਾਨ ਬ੍ਰਾਹਮਣ ਪੜ੍ਹਾਨ ਲਈ ਨਿਯੁਕਤ ਕਰ ਦਿੱਤਾ।

ਇਕ ਦਿਨ, ਸ੍ਰੀ ਰਨ ਖੰਬਲਾ ਭਰਾਵਾਂ ਨਾਲੋਂ ਪਹਿਲਾਂ ਬ੍ਰਾਹਮਣ ਦੇਵਤਾ ਕੋਲ ਪਹੁੰਚ ਗਈ ਤਾਂ ਕੀ ਦੇਖਦੀ ਹੈ ਕਿ ਪੰਡਿਤ ਜੀ ਸਾਲਗ੍ਰਾਮ ਦੀ ਪੂਜਾ ਕਰ ਰਹੇ ਹਨ। ਕਦੇ ਸ਼ਿਵਲਿੰਗ ਨੂੰ ਝੁਕ ਝੁਕ ਕੇ ਮੱਥਾ ਟੇਕਣ, ਕਦੇ ਫੁਲ ਚੜ੍ਹਾਉਣ ਅਤੇ ਕਦੇ ਤਿਲਕ ਲਗਾਉਣ ਇਤਿ ਆਦਿ।

ਰਾਜ ਕੁਮਾਰੀ ਨੇ ਪੰਡਿਤ ਜੀ ਨੂੰ ਮੁਸਕਰਾ ਕੇ ਪੁੱਛਿਆ ਕਿ ਤੁਸੀਂ ਇਸ ਪੱਥਰ ਦੀ ਮੂਰਤੀ ਦੀ ਪੂਜਾ ਕਿਉਂ ਕਰਦੇ ਹੋ? ਪੰਡਿਤ ਜੀ ਨੇ ਉੱਤਰ ਦਿੱਤਾ ਜਿਸ ਨੂੰ ਪੱਥਰ ਕਹਿ ਰਹੀਂ ਹੈ ਇਹ ਸਾਲਗ੍ਰਾਮ ਠਾਕੁਰ ਜੀ ਹਨ ਜਿਸ ਨੂੰ ਵੱਡੇ ਵੱਡੇ ਰਾਜੇ ਪੂਜਦੇ ਹਨ ਤੂੰ ਅਗਿਆਨਤਾ-ਵੱਸ ਇਸ ਨੂੰ ਪੱਥਰ ਕਹਿ ਰਹੀ ਹੈਂ। ਰਾਜ ਕੁਮਾਰੀ ਬੋਲੀ :

**ਸਵੈਯਾ : ਤਾਹਿ ਪਛਾਨਤ ਹੈ ਨ ਮਹਾਂ ਜੜ,**

**ਜਾ ਕੋ ਪ੍ਰਤਾਪ ਤਿਹੂੰ ਜਗ ਮਾਹੀ॥**

ਅਰਥ : ਐ ਮਹਾਂਮੂਰਖ ਤੂੰ ਉਸ ਨੂੰ ਨਹੀਂ ਪਛਾਣਦਾ ਜਿਸ ਦਾ ਪ੍ਰਤਾਪ ਤਿੰਨਾਂ ਲੋਕਾਂ ਵਿਚ ਹੈ।

**ਪੂਜਤ ਹੈ ਪ੍ਰਭ ਕੈ ਤਿਹ ਕੌਂ ਜਿਨ ਕੇ ਪਰਸੇ ਪਰਲੋਕ ਪਰਾਹੀ॥**

**ਅਰਥ** : ਤੂੰ ਉਨ੍ਹਾਂ ਪੱਥਰਾਂ ਨੂੰ ਰੱਬ ਮੰਨਕੇ ਪੂਜਦਾ ਹੈਂ ਜਿਨ੍ਹਾਂ ਨੂੰ ਪਰਸ ਕੇ ਸਵਰਗ ਤੋਂ ਬਹੁਤ ਦੂਰ ਹੋ ਜਾਈਦਾ ਹੈ।

**ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਡਰਾਹੀਂ।**

**ਅਰਥ** : ਤੂੰ ਆਪਣੇ ਵਲੋਂ ਪਰਮਾਰਥ ਕਰ ਰਿਹਾ ਹੈ ਪਰ ਇਸ ਪਾਪ ਦੇ ਬਰਾਬਰ ਦਾ ਹੋਰ ਕੋਈ ਪਾਪ ਨਹੀਂ ਭਾਵ ਇਹ ਸਭ ਤੋਂ ਵੱਡਾ ਪਾਪ ਹੈ।

**ਪਾਇ ਪਰੋ ਪਰਮੇਸੂਰ ਕੇ ਪਸੁ ਪਾਹਨ ਮੈ ਪਰਮੇਸੂਰ ਨਾਹੀ ॥੧੩॥**

**ਅਰਥ** : ਐ ਪਸ਼ੂ ਪਰਮੇਸ਼ਰ ਦੇ ਪੈਰਾਂ ਵਿਚ ਪੈਜਾ ਇਨ੍ਹਾਂ ਪੱਥਰਾਂ ਵਿਚ ਪਰਮੇਸ਼ਰ ਨਹੀਂ ਹੈ।

ਬਿਜੈ ਛੰਦ :

**ਜੀਵਨ ਮੈਂ ਜਲ ਮੈਂ ਥਲ ਮੈਂ ਸਭ ਰੂਪਨ ਮੈਂ ਸਭ ਭੂਪਨ ਮਾਹੀਂ॥**

**ਅਰਥ** : ਪਰਮੇਸ਼ਰ ਤਾਂ ਸਾਡੇ ਜੀਵਨ ਵਿਚ, ਪਾਣੀ ਵਿਚ ਬਰੇਤੀ ਵਿਚ, ਸਭ ਰੂਪਾਂ ਵਿਚ ਸਾਰੇ ਰਾਜਿਆਂ ਵਿਚ ਅਤੇ

**ਸੂਰਜ ਮੈਂ ਸਸਿ ਮੈਂ ਨਭ ਮੈਂ ਜਹ ਹੇਰੋਂ ਚਿਤ ਲਾਇ ਤਹਾਂ ਹੀ॥**

**ਅਰਥ** : ਸੂਰਜ ਵਿਚ, ਚੰਦ੍ਰਮਾਂ ਵਿਚ, ਆਕਾਸ਼ ਵਿਚ, ਜਿਥੇ ਵੀ ਚਿੱਤ ਲਾ ਕੇ ਦੇਖੋ ਉਥੇ ਹੀ ਮੌਜੂਦ ਹੈ।

**ਪਾਵਕ ਹੂ ਮੈਂ ਅਰ ਪਵਨ ਹੂੰ ਮੈਂ ਪ੍ਰਿਥਵੀ ਤਲਮੈਂ ਸੁ ਕਹਾਂ ਨਹਿ ਜਾਹੀ॥**

**ਅਰਥ** : ਅਗਨੀ ਵਿਚ, ਹਵਾ ਵਿਚ, ਧਰਤੀ ਤਲ ਤੇ ਉਹ ਕਿਹੜੀ ਜਗ੍ਹਾ ਹੈ ਜਿਥੇ ਪਰਮੇਸ਼ਰ ਨਹੀਂ ਹੈ?

**ਬਯਾਪਕ ਹੈ ਸਭ ਹੀ ਕੇ ਬਿਖੈ ਕਛ ਪਾਹਨ ਮੈ ਪਰਮੇਸੂਰ ਨਾਹੀਂ॥੨੩॥**

**ਅਰਥ** : ਉਹ ਤਾਂ ਸਭ ਹੀ ਦੇ ਵਿਚ ਵਿਆਪ ਰਿਹਾ ਹੈ, ਕੋਈ ਪੱਥਰਾਂ ਵਿਚ ਪ੍ਰਭੂ ਨਹੀਂ ਹੈ।

**ਕਾਗਜ ਦੀਪ ਸਭੈ ਕਰਿਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਯੈ॥**

**ਅਰਥ** : (ਉਸ ਦੀ ਮਹਿਮਾ) ਜੇ ਸਭ ਦੀਪਾਂ ਦੀ ਧਰਤੀ ਨੂੰ ਕਾਗਜ਼ ਬਣਾ ਲਿਆ ਜਾਵੇ ਅਤੇ ਸੱਤਾਂ ਸਮੁੰਦਰਾਂ ਦੇ ਪਾਣੀ ਦੀ ਸਿਆਹੀ ਬਣਾ ਲਈ ਜਾਵੇ।

**ਕਾਟਿ ਬਨਾਸਪਤੀ ਸਿਗਰੀ ਲਿਖਬੇ ਹੂੰ ਕੌਂ ਲੇਖਨ ਕਾਜ ਬਨੈਯੈ ॥**

**ਅਰਥ** : ਸਾਰੀ ਧਰਤੀ ਦੇ ਰੁੱਖ ਕੱਟ ਕੇ ਕਲਮਾਂ ਬਣਾ ਲਈਆਂ ਜਾਣ।

**ਸਰਸ੍ਵਤੀ ਬਕਤਾ ਕਰਿ ਕੈ ਸਭ ਜੀਵਨ ਤੇ ਜੁਗ ਸਾਠਿ ਲਿਖੈਯੈ ॥**

**ਅਰਥ** : ਅਤੇ ਸੁਰੱਸਵਤੀ ਦੇਵੀ ਨੂੰ ਬੋਲਣ ਲਾ ਕੇ ਸਾਰੇ ਜੀਵਾਂ ਕੋਲੋਂ ਸੱਠ ਜੁਗ ਲਿਖਾਂਦੇ ਰਹੀਯੇ ਫਿਰ ਭੀ ਉਸ ਦਾ ਅੰਤ ਨਹੀਂ ਪਾਈਦਾ।

**ਜੋ ਪ੍ਰਭੁ ਪਾਯਤੁ ਹੈ ਨਹਿ ਕੈਸੇ ਹੂ, ਸੋ ਜੜ ਪਾਹਨ ਮੈਂ ਠਹਰਾਵੈ ॥੧੪ ॥**

**ਅਰਥ** : ਜਿਹੜਾ ਪ੍ਰਭੂ ਕਿਸੇ ਤਰ੍ਹਾਂ ਵੀ ਹੱਥ ਨਹੀਂ ਆਉਂਦਾ, ਐ ਮੂਰਖ ਤੈਂ ਉਸ ਨੂੰ ਪੱਥਰਾਂ ਵਿਚ ਮੰਨ ਲਿਆ ਹੈ ?

**ਨੋਟ** : ਇਹੋ ਸਵੱਯਾਂ ਬਚਿੱਤਰ ਨਾਟਕ ਵਿਚ ਇਸ ਤਰ੍ਹਾਂ ਲਿਖਿਆ ਹੈ :

**ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈ ਹੋ ॥**

**ਕਾਟ ਬਨਾਸਪਤੀ ਸਗਰੀ ਲਿਖਬੇ ਹੂੰ ਕੇ ਲੇਖਨ ਕਾਜ ਬਨੈ ਹੋ ॥**

**ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸ ਕੈ ਹਾਥ ਲਿਖੈ ਹੋ ॥**

**ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤੁਮ ਕੋ ਪ੍ਰਭ ਨੈਕ ਰਿਝੈ ਹੋ ॥੨੦੧ ॥**

**(ਬਚਿੱਤਰ ਨਾਟਕ ਅਧਿਆਇ ਪਹਿਲਾ)**

ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਇੰਜ ਦਰਜ ਹੈ।

**ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ ॥**

**ਬੇਅੰਤ ਅੰਤੁ ਨ ਜਾਈ ਪਾਇਆ ਗਹੀ ਨਾਨਕ ਚਰਣ ਸਰਣ ॥ ਅੰਗ ੫੪੮**

ਇਸ ਤੋਂ ਅੱਗੇ ਰਾਜ ਕੁਮਾਰੀ ਬ੍ਰਾਹਮਣ ਦੇਵਤਾ ਦੇ ਕਿਰਦਾਰ ਬਾਰੇ ਦੱਸਦੀ ਹੈ ਕਿ ਕਹਾਉਂਦੇ ਪੰਡਿਤ ਹੋ ਪਰ ਪੱਥਰ ਨੂੰ ਪੂਜਦੇ ਹੋ। ਮੂੰਹ ਤੋਂ ਸਿਵ ਸ਼ਿਵ ਕਰਦੇ ਹੋ ਪਰ ਧਿਆਨ ਮਾਇਆ ਵਿਚ ਹੈ। ਲੋਕਾਂ ਨੂੰ ਪਾਖੰਡ ਕਰ ਕੇ ਦਿਖਾਉਂਦੇ ਹੋ ਅਤੇ ਦਰ ਦਰ ਮੰਗਦਿਆਂ ਨੂੰ ਸ਼ਰਮ ਨਹੀਂ ਆਉਂਦੀ। ਇਸ ਤੋਂ ਅੱਗੇ ਹੋਰ ਕਟਾਖਸ਼ ਭਰਿਆ ਬਾਣ ਮਾਰਦੀ ਹੈ।

**ਮਾਟੀ ਕੇ ਸਿਵ ਬਨਾਏ ਪੂਜਿ ਕੈ ਬਹਾਇ ਆਇ,**

**ਆਇ ਕੇ ਬਨਾਏ ਫੇਰਿ ਮਾਟੀ ਕੈ ਸੁਧਾਰਿ ਕੈ ॥**

**ਅਰਥ** : ਮਿੱਟੀ ਦਾ ਸਿਵ ਬਣਾ ਲਿਆ, ਉਸ ਦੀ ਪੂਜਾ ਕਰਕੇ ਨਦੀ ਵਿਚ ਬਹਾ ਦਿੱਤਾ, ਆ ਕੇ ਫੇਰ ਮਿੱਟੀ ਨੂੰ ਗੁੰਨ੍ਹ ਕੇ ਹੋਰ ਬਣਾ ਲਿਆ।

**ਤਾਂ ਕੇ ਪਾਇ ਪਰਯੋ ਮਾਥੋ ਘਰੀ ਦ੍ਵੈ ਰਗਰਯੋ,**

**ਐਰੇ ਤਾਂ ਮੈ ਕਹਾ ਹੈ ਰੇ ਦੈ ਹੈ ਤੋਹਿ ਕੋ ਬਿਚਾਰ ਕੈ ॥**

**ਅਰਥ** : ਉਸ ਦੇ ਪੈਰਾਂ ਵਿਚ ਸਿਰ ਧਰ ਦਿੱਤਾ ਅਤੇ ਉਸ ਦੇ ਅੱਗੇ ਦੋ ਘੜੀ ਖੂਬ ਮੱਥਾ ਰਗੜਿਆ, ਅਰੇ ਮਿਸਰ! ਤੂੰ ਹੀ ਦੱਸ ਉਸ ਦੇ ਪਾਸ ਕੀ ਹੈ ਜਿਹੜਾ ਤੈਨੂੰ ਸਮਝ ਕੇ ਦੇਵੇ ?

**ਲਿੰਗ ਕੀ ਤੂੰ ਪੂਜਾ ਕਰੈ ਸਿੰਭੁ ਜਾਨਿ ਪਾਇ ਪਰੈ,**

**ਸੋਈ ਅੰਤ ਦੈਹੈ ਤੇਰੇ ਕਰ ਮੈ ਨਿਕਾਰਿ ਕੈ ॥**

**ਅਰਥ** : ਤੂੰ ਲਿੰਗ ਦੀ ਪੂਜਾ ਕਰਦਾ ਹੈ ; ਸ਼ਿਵ ਜੀ ਜਾਣ ਕੇ ਉਸ ਦੇ ਪੈਰੀਂ ਪੈਂਦਾ ਹੈਂ, ਜੋ ਕੁਝ ਉਹ ਆਪ ਹੈ ਭਾਵ (ਲਿੰਗ ਹੀ) ਤਾਂ ਤੇਰੇ ਹੱਥ ਵਿਚ ਫੜਾਏਗਾ।

**ਦੋਹਿਤਾ ਕੌਂ ਦੈ ਹੋ ਕੀ ਤੂੰ ਆਪਨ ਚਬੈ ਹੈ ਤਾ ਕੌਂ;**

**ਸੋਈ ਤੋਹਿ ਮਾਰਿ ਹੈ ਰੇ ਸਦਾ ਸਿਵ ਖ੍ਵਾਰ ਕੈ ॥੨੦ ॥**

**ਅਰਥ** : ਕੀ ਤੂੰ ਉਹ ਲਿੰਗ ਅਪਨੀ ਧੀ ਨੂੰ ਦੇਵੇਂਗਾ ਜਾਂ ਆਪ ਖਾਵੇਂਗਾ ਉਵੇਂ ਹੀ ਸ਼ਿਵ ਤੈਨੂੰ ਧੂਹ ਧੂਹ ਕੇ ਮਾਰ ਸੁੱਟੇਗਾ।

ਇਸ ਦੇ ਉੱਤਰ ਵਿਚ ਪੰਡਿਤ ਜੀ ਆਖਦੇ ਹਨ ਕਿ ਹੇ ਰਾਜ ਕੁਮਾਰੀ! ਤੈਨੂੰ ਸ਼ਿਵ ਦੀ ਮਹਿਮਾ ਦਾ ਪਤਾ ਨਹੀਂ। ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਦੀ ਹਮੇਸ਼ਾ ਹੀ ਪੂਜਾ ਕਰਨੀ ਚਾਹੀਦੀ ਹੈ। ਤੈਨੂੰ ਇਨ੍ਹਾਂ ਗੱਲਾਂ ਦਾ ਪਤਾ ਨਹੀਂ। ਇਸ ਲਈ ਅਜਿਹੀਆਂ ਗੱਲਾਂ ਕਰਦੀ ਹੈਂ। ਅਸੀਂ ਬਰਤਧਾਰੀ, ਬ੍ਰਾਹਮਣਾ ਹਾਂ ਜਿਸ ਕਿਸੇ (ਲੋੜਵੰਦ) ਨੂੰ ਮੰਤ੍ਰ ਸਿਖਾਉਂਦੇ ਹਾਂ, ਕੰਜੂਸਾਂ ਕੋਲੋਂ ਦਾਨ ਕਰਾਉਂਦੇ ਹਾਂ।

ਜਦ ਰਾਜ ਕੁਮਾਰੀ ਖਰੀਆਂ ਖਰੀਆਂ ਸੁਣਾ ਕੇ ਪੰਡਿਤ ਜੀ ਨੂੰ ਸ਼ਰਮਿੰਦਾ ਕਰਦੀ ਹੈ ਤਾਂ ਪੰਡਿਤ ਜੀ ਆਖਦੇ ਹਨ ਕਿ ਤੇਰੇ ਵਰਗਿਆਂ ਨੂੰ ਧਿਰਕਾਰ ਹੈ ਜੋ ਇਨ੍ਹਾਂ ਦੇਵਤਿਆਂ ਦੀ ਨਿੰਦਾ ਕਰਦੇ ਹਨ। ਲਗਦਾ ਹੈ ਤੈਂ ਭੰਗ ਪੀਤੀ ਹੋਈ ਹੈ ਅਤੇ ਤੇਰੀ ਮੱਤ ਮਾਰੀ ਗਈ।

ਰਾਜ ਕੁਮਾਰੀ ਆਖਦੀ ਹੈ ਕਿ ਤੇਰੀ ਤਾਂ ਬਿਨਾ ਭੰਗ ਪੀਤੇ ਹੀ ਮੱਤ ਮਾਰੀ ਹੋਈ ਹੈ ਜੋ ਪੱਥਰ ਪੂਜਦਾ ਹੈਂ ਅਤੇ ਪੈਸੇ ਪਿਛੇ ਦਰ ਦਰ ਮੰਗਦਾ ਫਿਰਦਾ ਹੈਂ। ਪੰਡਿਤ ਜੀ ਵਾਰ ਵਾਰ ਆਖਦੇ ਹਨ ਅਸੀਂ ਧਾਰਮਿਕ ਗ੍ਰੰਥ ਪੜ੍ਹਦੇ ਹਾਂ ਅਸੀਂ ਲੋਕਾਂ ਨੂੰ ਸਿਖਯਾ ਦਿੰਦੇ ਹਾਂ ਅਸੀਂ ਭੰਗ ਆਦਿ ਦਾ ਨਸ਼ਾ ਨਹੀਂ ਕਰਦੇ। ਰਾਜ ਕੁਮਾਰੀ ਆਖਦੀ ਹੈ ਕਿ ਧਾਰਮਿਕ ਗ੍ਰੰਥ ਪੜ੍ਹਨ ਦਾ ਕੀ ਫਾਇਦਾ ਜਦ ਤੇਰੀ ਸੁਰਤ ਤਾਂ ਮਾਇਆ ਵਿਚ ਹੈ, ਪੈਸੇ ਵਾਸਤੇ ਹੀ ਪੜ੍ਹਦੇ ਹੋ, ਮਾਇਆ ਲਈ ਹੀ ਪੜ੍ਹਾਉਂਦੇ ਹੋ, ਏਸੇ ਧਨ ਲਈ ਲੋਕਾਂ ਨੂੰ ਮੂਰਖ ਬਣਾ ਕੇ ਲੁਟਦੇ ਹੋ। ਜਿਸ ਮਾਇਆ ਨੇ ਸਾਰਾ ਸੰਸਾਰ ਭਰਮਾਇਆ ਹੋਇਆ ਉਸੇ ਦੇ ਅਧੀਨ ਤੁਸੀਂ ਵਿਚਰ ਰਹੇ ਹੋ। ਨਾ ਤੁਹਾਨੂੰ ਕਾਨੂੰਨ ਦਾ ਡਰ ਹੈ ਨਾ ਸਮਾਜ ਦਾ ਡਰ ਹੈ। ਜੇ ਭੰਗ ਨਹੀਂ ਪੀਂਦੇ ਫਿਰ ਕੀ ਤੀਰ ਮਾਰ ਦਿੱਤਾ।

**ਪਾਹਨ ਕੀ ਪੂਜਾ ਕਰੈਂ ਜੇ ਹੈ ਅਧਿਕ ਅਚੇਤ॥**

**ਭਾਂਗ ਨਾ ਏਤੇ ਪਰ ਭਖੈ ਜਾਨਤ ਆਪ ਸੁਚੇਤ॥੫੨॥**

**ਅਰਥ** : (ਉਂ) ਭੰਗ ਨਹੀਂ ਪੀਦੇ (ਵੈਸ਼ਨੂੰ ਹੋਣ ਕਰਕੇ) ਆਪਣੇ ਆਪ ਨੂੰ ਬੜੇ ਅਲਕਮੰਦ ਸਮਝਦੇ ਹਨ ਅਤੇ ਲੋਕਾਂ ਦੇ ਭਾਗ ਦਾ ਖਾ ਰਹੇ ਹੋ ਪਰ ਪੱਥਰ ਨੂੰ ਪੂਜਦੇ ਹਨ ਜੋ ਕਿ ਜੜ੍ਹ ਵਸਤੂ ਹੈ। ਅੱਗੇ ਰਾਜ ਕੁਮਾਰੀ ਕਹਿੰਦੀ ਹੈ ਕਿ ਤੈਂ ਭੰਗ ਨਾ ਪੀ ਕੇ ਕੀ ਸੁਆਰਿਆਂ ਸਗੋਂ ਲੋਕਾਂ ਨੂੰ ਮੂਰਖ ਬਣਾ ਕੇ ਲੁਟਦੇ ਹੋਂ ਤੇਰੇ ਨਾਲੋਂ ਤਾਂ ਭੰਗ ਪੀਣ ਵਾਲੇ ਸੂਰਮੇ ਚੰਗੇ ਹਨ ਜਿਹੜੇ ਜੁੱਧ ਵਿਚ ਹਾਥੀਆਂ ਨਾਲ ਲੜਦੇ ਹਨ।

**ਭਾਗ ਖਾਇ ਭਟ ਭਿੜਹਿ ਗਜਨ ਕੇ ਦਾਂਤ ਉਪਾਰਹਿ॥**

**ਸਿਮਟਿ ਸਾਂਗ ਸੰਗ੍ਰਹਹਿ ਸਾਰ ਸਨਮੁਖ ਹ੍ਵੈ ਝਾਰਹਿ॥**

**ਤੈਂ ਮੂਜੀ ਪੀ ਭਾਂਗ ਕਹੋ ਕਾ ਕਾਜ ਸਵਰਿ ਹੈਂ॥**

ਹੇ ਮਿਸਰ ਤੂੰ ਪੱਥਰ ਪੂਜਣ ਵਾਲੀ ਸਿਖਯਾ ਕਿਸੇ ਹੋਰ ਨੂੰ ਦੇਹ ਮੈਨੂੰ ਅਜਿਹੀ ਸਿਖਿਯਾ ਦੀ ਲੋੜ ਨਹੀਂ ਪਰ ਤੂੰ ਯਾਦ ਰੱਖ ਕਿ ਅੰਤ ਨੂੰ ਮਰਨ ਪਿਛੋਂ ਘੋਰ ਨਰਕ ਵਿਚ ਜਾਵੇਂਗਾ ਅਤੇ ਚੰਡਾਲ ਦੀ ਜੂਨ ਵਿਚ ਪਵੇਂਗਾ। ਜਦੋਂ ਕਾਲ ਦਾ ਫੰਧਾ ਤੇਰੇ ਗਲ ਪਵੇਗਾ ਉਥੇ ਤੂੰ ਕੀ ਜਵਾਬ ਦੇਵੇਂਗਾ ? ਅਤੇ ਤੇਰੀ ਕੌਣ ਰਖਯਾ ਕਰੇਗਾ ?

**ਕਹੋ ਮਿਸਰ ਆਗੈ ਕਹਾਂ ਜ੍ਵਾਬ ਦੈ ਹੋ॥**

**ਜਬੈ ਕਾਲ ਕੇ ਜਾਲ ਮੈਂ ਫਾਂਸ ਜੈ ਹੋ॥**

**ਕਹੋ ਕੌਂਨ ਸੋ ਪਾਠ ਕੈਹੋ ਤਹਾਂ ਹੀ॥**

**ਤਊ ਲਿੰਗ ਪੂਜਾ ਕਰੇ ਗੋ ਉਹਾਂ ਹੀ॥੮੪॥**

ਤੂੰ ਉਥੇ ਕਿਹੜਾ ਪਾਠ ਪੜ੍ਹੇਗਾ ਅਤੇ ਕੀ ਉਥੇ ਭੀ ਲਿੰਗ ਦੀ ਪੂਜਾ ਕਰੇਂਗਾ ?

**ਤਹਾਂ ਰੁਦ੍ਰ ਐ ਹੈਂ ਕਿ ਸ੍ਰੀ ਕ੍ਰਿਸ਼ਨ ਐਹੈਂ॥**

**ਜਹਾਂ ਬਾਧਿ ਸ੍ਰੀ ਕਾਲ ਤੋ ਕੋ ਚਲੈ ਹੈਂ॥**

**ਕਿਧੋ ਆਨਿ ਕੈ ਰਾਮ ਹ੍ਵੈ ਹੈ ਸਹਾਈ॥**

**ਜਹਾਂ ਪੁੱਤ੍ਰ ਮਾਤਾ ਨ ਤਾਤਾ ਨ ਭਾਈ॥੮੫॥**

**ਅਰਥ** : ਉਥੇ ਤੇਰੀ ਸਹਾਇਤਾ ਲਈ ਸ਼ਿਵ ਜੀ ਆਵੇਗਾ ਜਾਂ ਸ੍ਰੀ ਕ੍ਰਿਸ਼ਨ ਆਵੇਗਾ ? ਜਿਥੇ ਕਾਲ ਤੈਨੂੰ ਬੰਨ੍ਹ ਕੇ ਲੈ ਜਾਵੇਗਾ ਕੀ ਰਾਮ ਚੰਦਰ ਆ ਕੇ ਤੇਰੀ ਸਹਾਇਤਾ ਕਰੇਗਾ ? ਜਿਥੇ ਨਾ ਕੋਈ ਪੁੱਤਰ, ਨਾ ਮਾਤਾ, ਨਾ ਪਿਤਾ ਨਾ ਭਾਈ ਇਨ੍ਹਾਂ ਵਿਚੋਂ ਕੋਈ ਭੀ ਨਹੀਂ ਹੋਵੇਗਾ।

ਇਸ ਤਰ੍ਹਾਂ ਹੇ ਮਿਸਰ

**ਮਹਾਂ ਕਾਲ ਜੂ ਕੋ ਸਦਾ ਸੀਸ ਨਯੈਯੈ॥**

**ਪੁਰੀ ਚੌਦਹੂੰ ਤਾਸ ਜਾ ਕੇ ਤ੍ਰਸੈਯੈ॥**

**ਸਦਾ ਆਨ ਜਾ ਕੀ ਸਭੈ ਜੀਵ ਮਾਨੈ॥**

**ਸਬੈ ਲੋਕ ਖਯਾਤਾ ਬਿਧਾਤਾ ਪਛਾਨੈ॥੮੬॥**

**ਨੋਟ** : ਰਾਜ ਕੁਮਾਰੀ ਨੇ ਪਹਿਲਾਂ ਮੌਤ ਨੂੰ ਕਾਲ ਲਿਖਿਆ ਹੈ ਅਤੇ ਹੁਣ ਜਿਸ ਦੇ ਅਧੀਨ ਮੌਤ (ਕਾਲ) ਹੈ ਉਸ ਨੂੰ ਮਹਾਂ ਕਾਲ ਕਿਹਾ ਹੈ ਜਿਸ ਦਾ ਸਿੱਧਾ ਅਰਥ ਹੈ ਅਕਾਲ ਪੁਰਖ (ਵਾਹਿਗੁਰੂ) ਪਰ ਦਸਮ ਗ੍ਰੰਥ ਵਿਰੋਧੀਆਂ ਹਰ ਥਾਂ ਮਹਾਂਕਾਲ ਨੂੰ ਮੌਤ (ਕਾਲ) ਦੀ ਹੀ ਰਟ ਲਗਾ ਰੱਖੀ ਹੈ।

ਅੱਗੇ ਹੋਰ ਖੋਲ੍ਹ ਕੇ ਮਹਾਂਕਾਲ ਦਾ ਸਰੂਪ ਦੱਸ ਰਹੀ ਹੈ :

**ਨਹੀਂ ਜਾਨਿ ਜਾਈ ਕਿਛੂ ਰੂਪ ਰੇਖਾ॥**
**ਕਹਾਂ ਬਾਸ ਤਾ ਕੋ ਫਿਰੈ ਕੌਨ ਭੇਖਾ॥**
**ਕਹਾਂ ਨਾਮ ਤਾ ਕੋ ਕਹਾਂ ਕੈ ਕਹਾਵੈ॥**
**ਕਹਾਂ ਕੈ ਬਖਾਨੋ ਕਹੇ ਮੋ ਨ ਆਵੈ॥੮੭॥**

ਹੂਬਹੂ ਇਹੀ ਸ਼ਬਦਾਵਲੀ ਬਚਿੱਤ੍ਰ ਨਾਟਕ ਦੇ ਆਰੰਭ ਵਿਚ ਇਸ ਤਰ੍ਹਾਂ ਹੈ।

**ਨਹੀਂ ਜਾਨਿ ਜਾਈ ਕਛੂ ਰੂਪ ਰੇਖੰ॥**
**ਕਹਾ ਬਾਸ ਤਾ ਕੋ ਫਿਰੈ ਕਉਨ ਭੇਖੰ॥**
**ਕਹਾ ਨਾਮ ਤਾ ਕੋ ਕਹਾ ਕੈ ਕਹਾਵੈ॥**
**ਕਹਾ ਮੈਂ ਬਖਾਨੋ ਕਹੈ ਮੈ ਨਾ ਆਵੈ॥੨੪॥**

ਰਾਜ ਕੁਮਾਰੀ ਅਗਾਹਾਂ ਹੋਰ ਖੋਲ੍ਹ ਕੇ ਦੱਸਦੀ ਹੈ ਕਿ ਉਸ (ਮਹਾਕਾਲ) ਦਾ ਨ ਕੋ ਪਿਤਾ ਹੈ ਨਾ ਮਾਂ ਹੈ, ਨਾ ਕੋਈ ਪੁੱਤਰ ਅਤੇ ਪੁੱਤਰੀ ਹੈ ਨਾ ਦਾਯਾ ਨਾ ਦਾਈ ਹੈ। ਨਾ ਉਸ ਦੇ ਨਾਲ ਕੋਈ ਫੌਜ ਹੈ।

ਜੋ ਉਹ ਕਹਿੰਦਾ ਹੈ ਉਹ ਸਤਿ ਹੁੰਦਾ ਹੈ ਅਤੇ ਜੋ ਕਰਦਾ ਹੈ ਉਹ ਵਜੂਦ ਵਿਚ ਆ ਜਾਂਦਾ ਹੈ।

**ਕਈਊ ਸਵਾਰੈ ਕਈ ਖਪਾਵੈ॥ ਉਸਾਰੇ ਗੜ੍ਹੇ ਫੇਰਿ ਮੇਟੈ ਬਨਾਵੈ॥**
**ਘਨੀ ਬਾਰ ਲੌ ਪੰਥ ਚਾਰੋ ਭ੍ਰਮਾਨਾ॥**
**ਮਹਾਕਾਲ ਹੀ ਕੋ ਗੁਰੂ ਕੈ ਪਛਾਨਾ॥੮੯॥**
**ਮੁਰੀਦ ਹੋ ਉਸੀ ਕੀ ਵਹੈ ਪੀਰ ਮੇਰੋ॥**
**ਉਸੀ ਕਾ ਕਿਯਾ ਆਪਨਾ ਜੀਵ ਚੇਰੋ॥**
**ਤਿਸੀ ਕਾ ਕੀਆ ਬਾਲਕਾ ਮੈ ਕਹਾਵੋ॥**
**ਉਹੋ ਮੋਹਿ ਰਾਖਾ ਉਸੀ ਕੋ ਧਯਾਵੋ॥੯੦॥**

ਇਥੇ ਇਹ ਵਿਚਾਰਨ ਵਾਲੀ ਗੱਲ ਹੈ ਕਿ ਇਹ ਗੱਲਾਂ ਉਹ ਰਾਜ ਕੁਮਾਰੀ ਦੇ ਮੂੰਹੋਂ ਨਿਕਲ ਰਹੀਆਂ ਹਨ ਜਿਸ ਨੇ ਪੰਡਿਤ ਜੀ ਕੋਲੋਂ ਪੜ੍ਹਾਈ ਅਜੇ ਸ਼ੁਰੂ ਹੀ ਕੀਤੀ ਹੈ। ਇਹੀ ਕੁਝ ਕਬਿਓ ਬਾਚ ਬੇਨਤੀ ਚੌਪਈ ਵਿਚ ਇੰਜ ਹਨ :

**ਆਦਿ ਅੰਤਿ ਏਕੈ ਰਖਵਾਰ॥ ਸੋਈ ਗੁਰੂ ਸਮਝਿਯਹੁ ਹਮਾਰਾ॥**
**ਨਮਸਕਾਰ ਤਿਸਹੀ ਕੋ ਹਮਾਰੀ॥ ਸਗਲ ਪ੍ਰਜਾ ਜਿਨ ਆਪ ਸਵਾਰੀ॥**

ਬਿਨਾਂ ਭੰਗ ਪੀਤੀ ਮੱਤ ਮਾਰੀ ਵਾਲੇ ਦਸਮ ਗ੍ਰੰਥ ਵਿਰੋਧੀ ਜੇ ਇਸਨੂੰ ਕਿਸੇ ਸਾਕਤ ਕਵੀ ਦੀ ਰਚਨਾ ਕਹਿਨ ਅਤੇ ਇਸ ਨੂੰ ਉਜੈਨ ਵਾਲੇ ਮਹਾਂਕਾਲ ਨਾਲ ਤੁਲਨਾ ਕਰਨ ਤਾਂ ਫਿਰ ਇਨ੍ਹਾਂ ਲਈ ਕੰਟਕ ਚੂਰਨ ਪੁਰਾਣ ਵਾਲੀ ਦਵਾਈ ਹੀ ਮੁਆਫ਼ਕ ਆਵੇਗੀ।

ਰਾਜ ਕੁਮਾਰੀ ਅੱਗੇ ਆਖਦੀ ਹੈ :

**ਸੁਨਿ ਦਿਜ ਤੁਮ ਧਨ ਕੇ ਲਬ ਲਾਗੇ॥**
**ਮਾਗਤ ਫਿਰਤ ਸਭਨ ਕੇ ਆਗੇ॥**
**ਆਪਨੇ ਮਨ ਭੀਤਰ ਨ ਲਜਾਵਹੁ॥**
**ਇਕ ਟਕ ਹ੍ਵੈ ਹਰ ਧਯਾਨ ਨ ਲਾਵੋ॥੯੩॥**

**ਅਰਥ** : ਪੰਡਿਤ ਜੀ ਸੁਨ! ਤੁਸੀਂ ਪੈਸੇ ਦੇ ਲਾਲਚ ਵਿਚ ਸਭ ਕੋਲੋਂ ਮੰਗਦੇ ਫਿਰਦੇ ਹੋ। ਤੁਹਾਨੂੰ ਕਦੇ ਆਪਣੇ ਆਪ ਵਿਚ ਸ਼ਰਮ ਨਹੀਂ ਆਉਂਦੀ, ਤੁਸੀਂ ਕਦੇ ਇਕਾਗਰ ਚਿੱਤ ਹੋ ਕੇ ਪਰਮੇਸ਼ਰ ਨੂੰ ਨਹੀਂ ਧਿਆਉਂਦੇ।

ਪੰਡਿਤ ਜੀ ਉੱਤਰ ਦਿੰਦੇ ਹਨ ਕਿ ਤੈਨੂੰ ਇਨ੍ਹਾਂ ਗੱਲਾਂ ਦਾ ਕੀ ਪਤਾ ਹੋਣਾ ਸੀ। ਤੂੰ ਸ਼ਿਵ ਜੀ ਨੂੰ ਪੱਥਰ ਕਹਿੰਦੀ ਹੈਂ ਜੋ ਇਨ੍ਹਾਂ ਠਾਕੁਰਾਂ ਨੂੰ ਕੁਝ ਹੋਰ (ਵਧ ਘਟ) ਬੋਲਦਾ ਹੈ ਪਰਮਾਤਮਾ ਉਸ ਨੂੰ ਪਾਪੀ ਕਹਿੰਦਾ ਹੈ। ਉਸ ਨੂੰ ਨਰਕ ਜਾਣਾ ਪੈਂਦਾ ਹੈ। ਜੋ ਬ੍ਰਾਹਮਣ ਨੂੰ ਦਾਨ ਦੇਵੋ ਪਰਲੋਕ ਵਿਚ ਦਸ ਗੁਣਾਂ ਹੋ ਕੇ ਫਲਦਾ ਹੈ ਅਤੇ ਹੋਰ ਕਿਸੇ ਨੂੰ ਦਿੱਤਾ ਫਲਦਾ ਨਹੀਂ। ਇਸ ਦੇ ਉਤਰ ਵਿਚ ਰਾਜ ਕੁਮਾਰੀ ਕਹਿੰਦੀ ਹੈ :

**ਕੁਅਰਿ ਬਾਚ॥**

**ਏਕੈ ਮਹਾਂ ਕਾਲ ਹਮ ਮਾਨੈ॥**

**ਮਹਾਂ ਰੁਦ੍ਰ ਕੱਹ ਕਛੂ ਨ ਜਾਨੈ॥**

**ਬ੍ਰਹਮ ਮਹੇਸ਼ ਕੀ ਸੇਵ ਨ ਕਰਹੀ॥**

**ਤਿਨ ਤੇ ਹਮ ਕਬਹੂ ਨ ਡਰਹੀ॥੯੬॥**

**ਬ੍ਰਹਮ ਬਿਸਨ ਜਿਨ ਪੁਰਖ ਉਚਾਰਯੋ॥**

**ਤਾ ਕੌਂ ਮ੍ਰਿਤ ਜਾਨਿੱਯੇ ਮਾਰਯੋ॥**

**ਜਿਨ ਨਰ ਕਾਲ ਪੁਰਖ ਕੋ ਧਯਾਯੋ॥**

**ਤਾ ਕੇ ਨਿਕਟ ਕਾਲ ਨਹਿ ਆਯੋ॥੯੭॥**

**ਅਰਥ** : ਅਸੀਂ ਤਾਂ ਇਕ ਮਹਾਂ ਕਾਲ ਨੂੰ ਮੰਨਦੇ ਹਾਂ ਮਹਾਂਸ਼ਿਵ ਨੂੰ ਕੁਝ ਨਹੀਂ ਜਾਣਦੇ। ਬ੍ਰਹਮਾ ਵਿਸ਼ਨੂੰ ਦੀ ਸੇਵਾ ਨਹੀਂ ਕਰਦੇ ਇਨ੍ਹਾਂ ਤੋਂ ਅਸੀਂ ਕਦੇ ਨਹੀਂ ਡਰਦੇ। ਜਿਹੜੇ ਪੁਰਸ਼ ਬ੍ਰਹਮਾ ਵਿਸ਼ਨੂੰ ਦਾ ਨਾਮ ਜਪਦੇ ਹਨ ਉਹ ਹਮੇਸ਼ਾ ਮੌਤ ਦੇ ਮੂੰਹ ਵਿਚ ਪੈਂਦੇ ਹਨ ਅਤੇ ਮਰਦੇ ਜੰਮਦੇ ਰਹਿੰਦੇ ਹਨ।

**ਨੋਟ** : ਇਥੋਂ ਸਪਸ਼ਟ ਹੋ ਗਿਆ ਹੈ 'ਕਾਲ' ਮੌਤ ਲਈ ਲਿਖਿਆ ਹੈ 'ਮਹਾਂਕਾਲ', 'ਕਾਲਪੁਰਖ' ਨਿਰੰਕਾਰ ਲਈ ਲਿਖਿਆ ਗਿਆ ਹੈ।

**ਜੇ ਨਰ ਕਾਲ ਪੁਰਖ ਕੋ ਧਯਾਵੈ॥ ਤੇ ਨਰ ਕਾਲ ਫਾਂਸ ਨਹਿ ਜਾਵੈ॥**

**ਤਿਨ ਕੇ ਰਿੱਧ ਸਿੱਧ ਸਭ ਘਰਮੌ॥ ਕੋਬਿਦ ਸਭ ਹੀ ਰਹਤ ਹੁਨਰਾ ਸੌ॥੯੮॥**

**ਕਾਲ ਪੁਰਖ ਇਕ ਦਾ ਜਿਨ ਕਹਾ॥ ਤਾ ਕੇ ਰਿੱਧ ਸਿੱਧ ਹ੍ਵੈ ਰਹਾ॥**

**ਭਾਂਤਿ ਭਾਂਤਿ ਧਨ ਭਰੇ ਭੰਡਾਰੂ॥ ਜਿਨ ਕਾ ਆਵਤ ਜਾਤ ਨਾ ਪਾਰੂ॥੯੯॥**

**ਜਿਨ ਕਰ ਕਾਲ ਪੁਰਖ ਕਤ ਧਯਾਯੋ॥ ਸੋ ਨਰ ਕਲਿ ਮੈ ਕਬਹੂ ਨ ਆਯੋ॥**

**ਯਾਤੇ ਜਗ ਮੈ ਅਤਿ ਸੁਖ ਪਾਵੈ॥ ਭੋਗ ਕਰੈ ਬੈਰਨ ਕੱਹ ਘਾਵੈ॥੨੦੦॥**

ਬਿਲਕੁਲ ਇਸੇ ਭਾਵ ਅਤੇ ਇਹੀ ਸ਼ਬਦਾਵਲੀ "ਕਬਿਓ ਬਾਚ ਬੇਨਤੀ" ਚੌਪਈ ਦੇ ਅਖੀਰ ਵਿਚ ਪਈ ਹੈ।

ਕੀ ਅਜੇ ਭੀ ਦਸਮ ਗ੍ਰੰਥ ਵਿਰੋਧੀ ਦਸ਼ਮੇਸ਼ ਜੀ ਦੇ ਮਹਾਂਕਾਲ ਨੂੰ ਉਜੈਨ ਵਾ ਮਹਾਂਕਾਲ ਕਹਿਣਗੇ ? ਸਾਰੀ ਗੱਲ ਹੋਰ ਸਪਸ਼ਟ ਕਰਨ ਲਈ ਰਾਜ ਕੁਮਾਰੀ ਆਖਦੀ ਹੈ :

**ਜੈਸਿ ਜੁਨਿ ਇਕ ਦੈਤ ਬਖਾਨਿਯਤ॥ ਤਯੋਂ ਇਕ ਜੁਨਿ ਦੇਵਤਾ ਜਾਨੀਯਤ॥**

**ਜੈਸੇ ਹਿੰਦੂਆ ਨੋ ਤੁਰਕਾਨਾ॥ ਸਭਹਿਨ ਸੀਸ ਕਾਲ ਜਰਵਾਨਾ॥੨੦੩॥**

**ਅਰਥ** : ਜਿਸ ਤਰ੍ਹਾਂ ਹਿੰਦੂ ਅਤੇ ਤੁਰਕ ਹਨ ਇਸੇ ਤਰ੍ਹਾਂ ਇਕ ਦੈਂਤ ਜੂਨੀ ਹੈ ਅਤੇ ਦੇਵਤਾ ਭੀ ਇਕ ਜੂਨੀ ਹੈ ਪਰ ਇਨ੍ਹਾਂ ਸਾਰਿਆਂ ਦੇ ਸਿਰ 'ਤੇ ਕਾਲ (ਮੌਤ) ਜਰਵਾਨੀ ਨੱਚ ਰਹੀ ਹੈ।

**ਕਬਹੁ ਦੈਤ ਦੇਵਤਨ ਮਾਰੈ॥ ਕਬਹੂੰ ਦੈਤਨ ਦੇਵ ਸੰਘਾਰੈ॥**

**ਦੇਵ ਦੈਤ ਜਿਨ ਜੋਊ ਸੰਘਾਰਾ॥ ਵਹੈ ਪੁਰਖ ਪ੍ਰਤਿਪਾਲ ਹਮਾਰਾ॥੧੦੪॥**

**ਅਰਥ** : ਕਦੇ ਦੈਂਤ ਦੇਵਤਿਆਂ ਨੂੰ ਮਾਰਦੇ ਹਨ ਅਤੇ ਕਦੇ ਦੇਵਤੇ ਦੈਂਤਾਂ ਨੂੰ ਮਾਰਦੇ ਹਨ ਜਿਸ ਮਹਾਂਸ਼ਕਤੀ ਨੇ ਦੇਵਤੇ ਅਤੇ ਦੈਂਤ, ਦੋਨਾਂ ਨੂੰ ਖਤਮ ਕਰ ਦਿੱਤਾ, ਉਹ (ਅਕਾਲ) ਪੁਰਖ ਸਾਡਾ ਪ੍ਰਤਿਪਾਲਕ ਹੈ।

ਇਹੋ ਗੱਲ ਦਸ਼ਮੇਸ਼ ਪਿਤਾ ਨੇ ਕਬਿਓ ਬਾਚ ਬੇਨਤੀ ਚੌਪਈ ਵਿਚ ਇੰਜ ਕਹੀ ਹੈ :

**ਜਵਨ ਕਾਲ ਸਭ ਜਗਤ ਬਨਾਯੋ॥**

**ਦੇਵ ਦੈਤ ਜਛਨ ਉਪਜਾਯੋ॥**

**ਆਦਿ ਅੰਤਿ ਏਕੈ ਅਵਤਾਰਾ॥**

**ਸੋਈ ਗੁਰੂ ਸਮਝਿਯਹੁ ਹਮਾਰਾ॥੯॥**

ਪਰ ਪੰਡਿਤ ਫਿਰ ਭੀ ਢੀਠ ਬਣ ਕੇ ਪੱਥਰ ਦੀਆਂ ਮੂਰਤਾਂ ਨੂੰ ਠਾਕੁਰ ਜਾਣ ਕੇ ਉਨ੍ਹਾਂ ਨੂੰ ਪੂਜਣ ਦਾ ਉਪਦੇਸ਼ ਕਰਦਾ ਹੈ ਅਤੇ ਗੁੱਸੇ ਵਿਚ ਆ ਕੇ ਰਾਜ ਕੁਮਾਰੀ ਨੂੰ ਵੱਧ ਘੱਟ ਬੋਲਦਾ ਹੈ। ਇਸ ਤੇ ਰਾਜ ਕੁਮਾਰੀ ਨੇ ਉਹ ਸ਼ਿਵਲਿੰਗ ਦੀ ਮੂਰਤੀ ਹੱਥ ਵਿਚ ਫੜਕੇ ਨਾਲੇ ਪੰਡਿਤ ਦੇ ਮੂੰਹ ਤੇ ਕਸ ਕਸ ਕੇ ਮਾਰਦੀ ਹੈ ਨਾਲੇ ਹੱਸਦੀ ਹੈ :

**ਤਬੈ ਕੁਅਰਿ ਪ੍ਰਿਤਮਾ ਸਿਵ ਕੀ ਕਰ ਮੈ ਲਈ॥**

**ਹਸਿ ਹਸਿ ਕਰਿ ਦਿਜ ਕੇ ਮੁਖ ਕਸਿ ਕਸਿ ਕੈ ਦਈ॥**

**ਸਾਲਗ੍ਰਾਮ ਦੇ ਦਾਂਤਿ ਫੋਰਿ ਸਭ ਹੀ ਦੀਏ ॥**

**ਹੋ ਛੀਨਿ ਛਾਨਿ ਕਰਿ ਬਸਤ੍ਰ ਮਿਸ੍ਰ ਕੇ ਸਭ ਲੀਏ ॥੨੦੯**

ਸ਼ਿਵਲਿੰਗ ਮਾਰ ਮਾਰ ਕੇ ਪੰਡਿਤ ਦੇ ਦੰਦ ਭੰਨ ਦਿੱਤੇ ਅਤੇ ਜੋ ਕੱਪੜਾ ਲਤਾ ਉਸ ਕੋਲ ਸੀ ਸਭ ਖੋਹ ਲਿਆ। ਫਿਰ ਪੰਡਿਤ ਨੂੰ ਪੁੱਛਦੀ ਹੈ :

**ਕਹੋ ਮਿਸ੍ਰ ਰੁਦ੍ਰ ਤਿਹਾਰੋ ਕੱਹ ਗਯੋ ॥ ਜਿਹ ਸੇਵਤ ਥੋ ਸਦਾ ਦਾਂਤ ਤੈ ਤਿਨ ਕੀਯੋ ॥**

**ਜਿਤ ਲਿੰਗਹਿ ਕੌ ਜਪਤੇ ਕਾਲ ਬਤਾਯੋ ॥ ਹੋ ਅੰਤ ਸੋ ਤੁਮਰੇ ਮੁਖ ਮਹਿ ਆਯੋ ॥੨੨੦ ॥**

**ਅਰਥ** : ਦਸ ਪੰਡਿਤ ਜੀ ਤੇਰਾ ਸ਼ਿਵ ਕਿਥੇ ਗਿਆ ਹੈ ? ਜਿਸ ਨੂੰ ਤੂੰ ਪੂਜਦਾ ਸੀ। ਉਸੇ ਨੇ ਤੇਰੇ ਦੰਦ ਭੰਨ ਦਿੱਤੇ ਜਿਸ ਲਿੰਗ ਨੂੰ ਜਪਦੇ ਤੈਂ ਉਮਰ ਲੰਘਾ ਦਿੱਤੀ ਆਖਰ ਉਹ ਤੇਰੇ ਮੂੰਹ ਤੇ ਆ ਪਿਆ।

ਇਸ ਤੇ ਪੰਡਿਤ ਬੜਾ ਕ੍ਰੋਧਵਾਨ ਹੋ ਕੇ ਕਹਿਣ ਲੱਗਾ ਕਿ ਮੈਂ ਇਹ ਸਭ ਕੁਝ ਰਾਜਾ (ਤੇਰੇ ਪਿਤਾ) ਨੂੰ ਦੱਸਾਂਗਾ ਜੋ ਤੈਨੂੰ ਬੰਨ੍ਹ ਕੇ ਉਥੇ ਮੰਗਵਾਏਗਾ। ਇਹ ਸੁਣ ਕੇ ਰਾਜ ਕੁਮਾਰੀ ਨੇ ਪੰਡਿਤ ਜੀ ਨੂੰ ਪਕੜ ਕੇ ਨਦੀ ਵਿਚ ਜਾ ਕੇ ਗੋਤੇ ਦੇਣ ਲੱਗ ਪਈ ਨਾਲ ਹੀ ਕਹਿੰਦੀ ਹੈ ਕਿ ਤੈਥੋਂ ਪਹਿਲਾਂ ਮੈਂ ਰਾਜੇ ਨੂੰ ਜਾ ਕੇ ਸ਼ਿਕਾਇਤ ਕਰਾਂਗੀ ਕਿ ਇਸ ਨੇ ਮੈਨੂੰ ਹੱਥ ਪਾਇਆ ਹੈ ਅਤੇ ਸਜ਼ਾ ਦੁਆ ਕੇ ਤੇਰੇ ਦੋਨੋਂ ਹੱਥ ਕਟਵਾ ਦੇਵਾਂਗੀ ਤਾਂ ਹੀ ਮੈਂ ਰਾਜੇ ਦੀ ਬੇਟੀ ਕਹਾਂਵਾਂਗੀ।

ਇਹ ਸੁਣ ਕੇ ਪੰਡਿਤ ਜੀ ਦੀ ਖਾਨਿਓ ਗਈ ਅਤੇ ਪੈਰੀਂ ਪੈ ਕੇ ਕਹਿਣ ਲੱਗਾ ਕਿ ਜੋ ਤੂੰ ਕਹੇਂਗੀ ਮੈਂ ਸੋਈ ਕਰਾਂਗਾ ਪਰ ਤੂੰ ਗੁੱਸਾ ਛੱਡ ਦੇ। ਇਸ ਤੇ ਰਾਜ ਕੁਮਾਰੀ ਆਖਦੀ ਹੈ ਕਿ ਤੂੰ ਰਾਜੇ ਨੂੰ ਜਾ ਕੇ ਕਹੀਂ ਕਿ ਮੈਂ ਪਹਿਲਾਂ ਇਸ਼ਨਾਨ ਕੀਤਾ ਫਿਰ ਮੈਂ (ਦਸ ਗੁਣਾ) ਪ੍ਰਾਪਤੀ ਲਈ ਧਨ ਆਪ ਦਾਨ ਕੀਤਾ ਹੈ। ਦੂਸਰੀ ਗੱਲ ਪੱਥਰ ਪੂਜਨ ਛੱਡ ਕੇ ਮਹਾਂਕਾਲ ਦੇ ਪੈਰੀਂ ਪੈ। ਪੰਡਿਤ ਜੀ ਨੇ ਉਸੇ ਤਰ੍ਹਾਂ ਕੀਤਾ ਅਤੇ ਪੱਥਰ ਦੀਆਂ ਮੂਰਤੀਆਂ ਨਦੀ ਵਿਚ ਰੋੜ ਦਿੱਤੀਆਂ।

**ਇਹ ਡੌਲ ਸੌ ਮਿਸਰਹਿ ਛਲ ਪਾਹਨ ਦੇਇ ਬਹਾਇ ॥**

**ਮਹਾਕਾਲ ਕੋ ਸਿੱਖਯ ਕਰਿ ਮਦਰਾ ਭਾਂਗ ਪਿਵਾਇ ॥੧੨੫ ॥**

ਇਸ ਤਰ੍ਹਾਂ ਹੁਸ਼ਿਆਰੀ ਨਾਲ ਪੰਡਿਤ ਨੂੰ ਮੂਰਖ ਸਿੱਧ ਕਰਕੇ ਪੱਥਰ ਪਾਣੀ ਵਿਚ ਰੌੜ੍ਹਾ ਦਿੱਤੇ ਅਤੇ ਉਸ ਨੂੰ ਮਹਾਂਕਾਲ ਦੇ ਚਰਨੀ ਲਾ ਕੇ ਛੁੱਟੀ ਕਰ ਦਿੱਤੀ ਕਿ ਜਾਂਹ ਹੁਣ ਭੰਗ ਪੀ ਭਾਵੇਂ ਸ਼ਰਾਬ ਪੀ।

ਇਹ ਪੰਡਿਤ ਜੀ ਤੇ ਇਕ ਵਿਅੰਗਮਈ ਚੋਟ ਸੀ, ਕਿਉਂਕਿ ਜੋ ਬ੍ਰਾਹਮਣ ਬਾਰ ਬਾਰ ਹੰਕਾਰ ਨਾਂਲ ਕਹਿੰਦਾ ਸੀ ਕਿ ਮੈਂ ਨਸ਼ਾ ਨਹੀਂ ਕਰਦਾ ਜਦ ਕਿ ਬਾਕੀ ਸਭ ਕੁਝ ਅਨੀਤੀ ਵਾਲੇ ਕੰਮ ਕਰਦਾ ਸੀ। ਸੋ ਪੰਡਿਤ ਜੀ ਦੀ 'ਟੈਂ' ਭੰਨਣ ਲਈ ਇਹ ਫਿਕਰੇ ਵਰਤੇ ਹਨ ਨਾ ਕਿ ਉਸ ਨੂੰ ਸ਼ਰਾਬ ਤੇ ਭੰਗ ਪਿਲਾਈ। ਜੈਸਾ ਕਿ ਦਸਮ ਗ੍ਰੰਥ ਵਿਰੋਧੀ ਅਗਿਆਨਤਾ ਵੱਸ ਪ੍ਰਚਾਰ ਕਰ ਰਹੇ ਹਨ। ਜੈਸਾ ਕਿ ਦਸਮ ਗ੍ਰੰਥ ਵਿਰੋਧੀ ਪ੍ਰਚਾਰ ਕਰ ਰਹੇ ਹਨ ਕਿ ਪੰਡਿਤ ਜੀ ਨੂੰ ਸ਼ਰਾਬ ਅਤੇ ਭੰਗ ਪਿਲਾ ਕੇ ਮਹਾਂਕਾਲ ਦਾ ਸਿੱਖ ਬਣਾ ਦਿੱਤਾ, ਇਕ ਹਾਸੋਹੀਣੀ ਗੱਲ ਹੈ ਜਿਸ ਨੇ ਸ਼ਰਾਬ ਪੀਤੀ ਹੋਵੇ ਕਦੇ ਭੰਗ ਪੀਏਗਾ ? ਜਾਂ ਜਿਸ ਨੇ ਭੰਗ ਪੀਤੀ ਹੋਵੇ ਉਹ ਸ਼ਰਾਬ ਪੀਏਗਾ ? ਜੇ ਭੰਗ ਸ਼ਰਾਬ ਪੀ ਕੇ ਮਹਾਂਕਾਲ ਦਾ ਸਿੱਖ ਬਣ ਜਾਂਦਾ ਹੈ ਤਾਂ ਅੱਜ ਤਾਂ ਸਾਰਾ ਪੰਜਾਬ ਕੀ, ਕੁੱਲ ਦੁਨੀਆ ਵਿਚ ਇਹ ਨਸ਼ੇ ਪ੍ਰਚਲਤ ਹਨ ਫਿਰ ਤਾਂ ਅੱਜ ਸਾਰੀ ਦੁਨੀਆਂ ਹੀ ਮਹਾਂਕਾਲ ਦੀ ਸਿੱਖ ਬਣ ਜਾਣੀ ਚਾਹੀਦੀ ਹੈ, ਜੋ ਕਿ ਹਕੀਕਤ ਤੋਂ ਕੋਹਾਂ ਦੂਰ ਹੈ। ਅਸਲੀਅਤ ਇਹ ਹੈ ਕਿ ਚਰਿਤ੍ਰ ਦੇ ਕਰਤਾ ਦੀਆਂ ਨਜ਼ਰਾਂ ਵਿਚ ਪੱਥਰ ਪੂਜਣਾ, ਸ਼ਰਾਬ ਅਤੇ ਭੰਗ ਪੀਣ ਤੋਂ ਕਿਤੇ ਵੱਡਾ ਪਾਪ ਹੈ। ਪਰ ਗੁਰਦੁਆਰਾ ਬੰਗਲਾ ਸਾਹਿਬ ਦੇ ਸਾਬਕਾ ਹੈਡ ਗ੍ਰੰਥੀ ਨੂੰ ਕੌਣ ਸਮਝਾਵੇ ? ਜਿਹੜਾ ਸਹੀ ਗੱਲ ਦੱਸੇ, ਗਿਆਨੀ ਜੀ ਦੀ ਕਿਤਾਬ ਵਿਚ ਉਹ ਬ੍ਰਹਮਣਵਾਦੀ ਹੈ, ਆਰ. ਐਸ. ਐਸ. ਦਾ ਏਜੰਟ ਹੈ ਅਤੇ ਪੰਥ ਘਾਤਕ ਹੈ।

ਜਦ ਅਸੀਂ ੨੧੫ ਛੰਦਾਂ ਵਾਲੇ ਇਸ ਚਰਿਤ੍ਰ ਦੀ ਸਹੀ ਪੜਚੋਲ ਕਰਾਂਗੇ ਤਾਂ ਹੇਠਲੇ ਤੱਥ ਉਘੜ ਕੇ ਸਾਹਮਣੇ ਆਉਂਦੇ ਹਨ।

1. ਪੰਡਿਤ ਜੀ ਨਾਲ ਵਾਤਰਾਲਾਪ ਇਕ ਅਜਿਹੀ ਲੜਕੀ ਕਰ ਰਹੀ ਹੈ ਜਿਸ ਨੇ ਆਪਣੇ ਵੱਡੇ ਭਰਾਵਾਂ ਨਾਲ ਕੁਝ ਹੀ ਸਮਾਂ ਪਹਿਲਾਂ ਪੰਡਿਤ ਜੀ ਤੋਂ ਵਿਦਿਆ ਲੈਣੀ ਆਰੰਭ ਕੀਤੀ ਸੀ; ਪਰ ਲੜਕੀ ਦੀ ਤੀਖਣੀ ਬੁੱਧੀ, ਗਿਆਨ ਅਤੇ ਦ੍ਰਿੜ੍ਹ ਇਰਾਦੇ ਸਾਹਮਣੇ ਪੰਡਿਤ ਜੀ ਦਾ ਗਿਆਨ ਫਿਕਾ ਪੈ ਗਿਆ।

ਸਾਹਿਤ ਕਲਾ ਨੂੰ ਸਮਝਣ ਵਾਲੇ ਨਿਰਣਾ ਕਰਨ ਲਈ ਦੇਰ ਨਹੀਂ ਲਗਾਉਣਗੇ ਕਿ ਚਰਿਤ੍ਰ ਦੇ ਰਚਨਹਾਰ ਨੇ ਆਪਣੀ ਵਿਚਾਰਧਾਰਾ ਲੜਕੀ ਦੇ ਮੂੰਹੋਂ ਕਢਾਈ ਹੈ। ਜੋ ਇਕ ਨਿਰੰਕਾਰਕਾਰ ਦਾ ਉਪਾਸ਼ਕ ਹੈ, ਸਨਾਤਨ ਧਰਮ ਦੀ

(ਤ੍ਰੈਦੇਵੀ) ਸ਼ਕਤੀ (ਬ੍ਰਾਹਮਾ, ਵਿਸ਼ਨੂੰ, ਮਹੇਸ਼) ਨੂੰ ਅਕਾਲ ਪੁਰਖ ਅੱਗੇ ਤੁਛ ਸਮਝਦਾ ਹੈ ਅਤੇ ਬੁੱਤ ਪੂਜਾ ਦਾ ਸਖ਼ਤ ਵਿਰੋਧੀ ਹੈ। ਬ੍ਰਾਹਮਣ ਦੀ ਧਾਰਮਿਕ ਜੀਵਨ ਸ਼ੈਲੀ, ਪਰਚੰਚ, ਦੰਭ ਅਤੇ ਸਰਲ ਸੁਭਾਅ ਲੋਕਾਂ ਨੂੰ ਧਰਮ ਦੀ ਆੜ ਵਿਚ ਲੁੱਟਣ ਦਾ ਪਰਦਾਫਾਸ਼ ਵੀ ਚੰਗੀ ਤਰ੍ਹਾਂ ਕੀਤਾ ਹੈ।

2. ਇਸ ਚਰਿਤ੍ਰ ਤੋਂ ਸਾਫ਼ ਪਤਾ ਚਲਦਾ ਹੈ ਕਿ ਵੱਡੇ ਭਰਾ ਭੌਂਦੂ ਬਣੇ ਰਹੇ ਕਿ ਜੋ ਪੰਡਿਤ ਜੀ ਕਹਿੰਦੇ ਹਨ ਮੰਨ ਰਹੇ ਹਨ। ਚਿੱਤਰ ਦਾ ਕਰਤਾ ਇਸਤ੍ਰੀ ਜਾਤੀ ਦਾ ਵਡਿਆਈ ਕਰਾਉਣ ਲਈ ਇਕ ਲੜਕੀ ਦੇ ਮੂੰਹੋਂ ਤੋਂ ਸਭ ਕੁਝ ਕਹਾ ਰਿਹਾ ਹੈ।

3. ਇਸ ਚਰਿਤ੍ਰ ਵਿਚ ਵਰਤੇ ਗਏ ਬਹੁਤ ਸਾਰੇ ਛੰਦਾ ਦੀ ਸ਼ਬਦਾਵਾਲੀ ਅਤੇ ਵਿਚਾਰਧਾਰਾ, ਅਕਾਲ ਉਸਤਤਿ ਅਤੇ ਬਚਿੱਤਰ ਨਾਟਕ ਅਤੇ ਕਬਿਓ ਬਾਚ ਬੇਨਤੀ ਚੌਪਈ ਵਿਚ ਹੂ ਬ ਹੂ ਉਸੇ ਤਰ੍ਹਾਂ ਪਈ ਹੈ।

4. ਬਾਕੀ ਸਭ ਕਰਮਾਂ ਤੋਂ ਸ੍ਰੇਸ਼ਟ ਕਰਮ, ਇਕ ਮਨ ਇਕ ਚਿੱਤ ਹੋ ਕੇ ਨਿਰੰਕਾਰ ਦੇ ਨਾਮ ਜਪਣ ਨੂੰ ਇਸ ਪ੍ਰਸੰਗ ਵਿਚ ਪ੍ਰਗਟ ਕੀਤਾ ਹੈ।

ਇਨ੍ਹਾਂ ਤੱਥਾਂ ਤੋਂ ਸਪਸ਼ਟ ਤੌਰ ’ਤੇ ਪ੍ਰਗਟ ਹੁੰਦਾ ਹੈ ਕਿ ਚਰਿਤ੍ਰ ਦਾ ਕਰਤਾ ਦਸ਼ਮੇਸ਼ ਪਿਤਾ ਤੋਂ ਸਿਵਾਏ ਹੋਰ ਕੋਈ ਨਹੀਂ ਹੋ ਸਕਦਾ। ਦੂਸਰਾ ਪੱਖ ਇਨ੍ਹਾਂ ਤੱਥਾਂ ਦਾ ਇਹ ਸਾਬਤ ਕਰਦਾ ਹੈ ਕਿ ਗੁਰਦੁਆਰਾ ਬੰਗਲਾ ਸਾਹਿਬ ਦੀ ਪਵਿੱਤਰ ਸਟੇਜ ਤੋਂ ਕੋਰਾ ਝੂਠ ਬੋਲ ਕੇ ਸੰਗਤਾਂ ਨੂੰ ਗੁੰਮਰਾਹ ਕਰਨ ਵਾਲੇ ਗਿਆਨੀ ਜਗਤਾਰ ਸਿੰਘ ਜਾਚਕ ਅਤੇ ਹੋਰ ਦਸਮ ਗ੍ਰੰਥ ਵਿਰੋਧੀਆਂ ਨੇ ਇਸ ਚਰਿਤਰ ਨੂੰ ਪੂਰਨ ਤੌਰ ’ਤੇ ਪੜ੍ਹਿਆ ਨਹੀਂ ਹੈ। ਇਸ ਦੇ ਵਿਪਰੀਤ ਦਸਮ ਗ੍ਰੰਥ ਵਿਰੋਧੀ ਲਿਖਤਾਂ ਦਾ ਸਹਾਰਾ ਲੈ ਕੇ ਇਸ ਗ੍ਰੰਥ ਦਾ ਭੰਡੀ ਪ੍ਰਚਾਰ ਕਰ ਰਹੇ ਹਨ। ਸ੍ਰੀ ਹਰਿਮੰਦਰ ਸਾਹਿਬ ਦੀ ਸਤਿਕਾਰਤ ਪਦਵੀ ਪਾਉਣ ਉਪਰੰਤ ਸ੍ਰੀ ਬੰਗਲਾ ਸਾਹਿਬ ਦੇ ਹੈੱਡ ਗ੍ਰੰਥੀ ਦੀ ਪਦਵੀ ਤੇ ਰਹਿਣ ਵਾਲੇ ਗਿਆਨੀ ਜਗਤਾਰ ਸਿੰਘ ਜਾਚਕ ਦਾ ਜੇ ਇਹ ਹਾਲ ਹੈ ਤਾਂ ਬਾਕੀ ਦਸਮ ਗ੍ਰੰਥ ਵਿਰੋਧੀਆਂ ਦੀ ਮਾਨਸਿਕਤਾ ਲਈ ਚੁੱਪ ਹੀ ਭਲੀ ਹੈ।

• • •

## ਦਸਮ ਗ੍ਰੰਥ ਵਿਰੋਧੀ ਮਾਨਸਿਕਤਾ ਦਾ ਵਿਸ਼ਲੇਸ਼ਣ

ਇਕ ਮਸ਼ਹੂਰ ਲੋਕ ਗਾਥਾ ਹੈ ਕਿ ਨੇਤਰਹੀਣ ਚਾਰ ਪੰਜ ਬੰਦੇ ਇਕ ਹਾਥੀ ਨੂੰ ਪਰਖਣ ਲੱਗੇ ਕਿ ਇਹ ਕੀ ਹੈ। ਇਕ ਨੇ ਕੰਨਾਂ ਨੂੰ ਟੂਹ ਕੇ ਨਿਰਣਾ ਕੀਤਾ ਕਿ ਇਹ ਕੋਈ ਵੱਡਾ ਪੱਖਾ ਹੈ। ਦੂਸਰੇ ਨੇ ਲੱਤਾਂ ਨੂੰ ਹੱਥ ਲਾਇਆ ਅਤੇ ਕਹਿਣ ਲੱਗਾ ਕਿ ਇਹ ਤਾਂ ਕੋਈ ਥਮਲਾ ਜਾਂ ਸ਼ਤੀਰ ਲੱਗਦਾ ਹੈ। ਤੀਸਰੇ ਨੇ ਸੁੰਡ ਨੂੰ ਛੂਹ ਕੇ ਸਿੱਟਾ ਕੱਢਿਆ ਕਿ ਰਬੜ ਦੀ ਤੋਪ ਲਗਦੀ ਹੈ। ਇਕ ਸੁੱਜਾਖਾ ਬੰਦਾ ਭੀ ਕੋਲ ਖੜ੍ਹਾ ਸੀ, ਉਹ ਕਹਿਣ ਲੱਗਾ ਕਿ ਭਾਈ ਇਹ ਤਾਂ ਹਾਥੀ ਹੈ ਜੋ ਬਹੁਤ ਕੀਮਤੀ ਹੈ ਅਤੇ ਬਹੁਤ ਉਪਯੋਗੀ ਜਾਨਵਰ ਹੈ।

ਇਸੇ ਤਰ੍ਹਾਂ ਦਸਮ ਗ੍ਰੰਥ ਵਿਰੋਧੀ ਚਰਿਤ੍ਰੋ ਪਾਖਾਯਾਨ ਦੀ ਤੱਤਸਾਰ ਗੱਲ ਨੂੰ ਛੱਡ ਕੇ ਵਿਚੋਂ ਵਿਚੋਂ ਆਪਣੀ ਮਨ ਭਾਉਂਦੀਆਂ ਤੁੱਕਾਂ ਪੜ੍ਹ ਕੇ ਕਹਿੰਦੇ ਹਨ ਕਿ ਇਹ ਕੰਜਰ ਬਾਣੀ ਹੈ। ਚੌਬੀਸ ਅਵਤਾਰ ਦੇ ਭਾਗ ਵਿਚ ਦਸ਼ਮੇਸ਼ ਜੀ ਦੇ ਪਵਿੱਤਰ ਉਪਦੇਸ਼ਾਂ ਤੋਂ ਮੂੰਹ ਫੇਰ ਕੇ ਵਿਚਲੀਆਂ ਗੱਲਾਂ ਨੂੰ ਲੈ ਕੇ ਆਖਦੇ ਹਨ ਇਹ ਅਵਤਾਰ ਵਾਦ ਦਾ ਪ੍ਰਚਾਰ ਹੈ। ਚੰਡੀ ਚਰਿਤ੍ਰਾਂ ਨੂੰ ਪੜ੍ਹ ਕੇ ਅਤੇ ਚੰਡੀ ਦੀ ਵਾਰ ਨੂੰ, ਗੁਰੂ ਸਾਹਿਬ ਦੇ ਲਿਖਣ ਉਦੇਸ਼ ਨੂੰ ਸਮਝੇ ਬਗ਼ੈਰ, ਇਸ ਨੂੰ ਮਾਰਕੰਡੇ ਪੁਰਾਣ ਦੀਆਂ ਗੱਲਾਂ ਆਖਦੇ ਹਨ। ਇੰਦਰ ਸਿੰਘ ਘੱਗਾ ਅਤੇ ਦਲਬੀਰ ਸਿੰਘ ਦਿੱਲੀ ਵਾਲੇ ਆਖਦੇ ਹਨ ਕਿ ਜਾਪ ਸਾਹਿਬ ਸ਼ਿਵ ਪੁਰਾਣ ਵਿਚੋਂ ਲਿਆ ਹੈ, ਇਤਿਆਦਿ।

ਆਪਣੀਆਂ ਗੱਲਾਂ ਦੀ ਪ੍ਰੋੜਤਾ ਲਈ, ਗਿਆਨੀ ਭਾਗ ਸਿੰਘ ਅੰਬਾਲਾ, ਗੁਰਬਖਸ਼ ਸਿੰਘ ਕਾਲਾ ਅਫਗਾਨਾ, ਮਿਸ਼ਨਰੀ ਕਾਲਜਾਂ ਦੇ ਸੰਚਾਲਕਾਂ, ਡਾ. ਰਤਨ ਸਿੰਘ ਜੱਗੀ ਆਦਿ ਦੀਆਂ ਲਿਖਤਾਂ ਨੂੰ ਆਧਾਰ ਬਣਾ ਕੇ ਸ੍ਰੀ ਦਸਮ ਗ੍ਰੰਥ ਗੁਰੂ ਕ੍ਰਿਤ ਮੰਨਣ ਵਾਲਿਆਂ ਨੂੰ ਅੰਧ ਵਿਸ਼ਵਾਸੀ, ਮੂਰਖ, ਜਾਹਲ, ਵਰਗੀਆਂ ਉਪਾਧੀਆਂ ਨਾਲ ਨਿਵਾਜਦੇ ਹਨ। ਅੱਜ ਅਸੀਂ ਇਨ੍ਹਾਂ ਸਾਰਿਆਂ ਦੀ ਮਾਨਸਿਕਤਾ ਪਿਛੇ ਛੁਪੇ ਰਾਜ਼ ਦਾ ਵਿਸ਼ਲੇਸ਼ਣ ਕਰਾਂਗੇ।

**1. ਮਿਸ਼ਨਰੀ ਕਾਲਜਾਂ ਦੇ ਸੰਚਾਲਕ** : ਅਸੀਂ ਪੂਰੇ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਜਗ੍ਹਾ ਜਗ੍ਹਾ ਖੁੱਲ੍ਹੇ ਮਿਸ਼ਨਰੀ ਕਾਲਜਾਂ ਦੇ ਮੁਖੀਆਂ ਵਿਚੋਂ ਕੇਵਲ ਦੋ ਚਾਰ ਬੰਦਿਆਂ ਨੇ ਦਸਮ ਗ੍ਰੰਥ ਸ਼ਾਇਦ ਆਪ ਪੜ੍ਹਿਆ ਹੋਵੇ ਨਹੀਂ ਤਾਂ ਸਭ ਨੇ ਗਿਆਨੀ ਭਾਗ ਸਿੰਘ ਅੰਬਾਲਾ ਦੀ ਕਿਤਾਬ, ਕਾਲਾ ਅਫ਼ਗਾਨਾ ਵਲੋਂ ਲਿਖਿਆ "ਬਿਪਨ ਕੀ ਰੀਤ ਤੋਂ ਸੱਚ ਦਾ ਮਾਰਗ" ਨਾਮੀ ਪੁਸਤਕਾਂ ਪੜ੍ਹ ਕੇ ਅਤੇ ਅੱਜ ਕੱਲ੍ਹ ਮੁਹਾਲੀ ਤੋਂ ਛਪਦੇ 'ਸਪੋਕਸਮੈਨ' ਵਲੋਂ ਡੱਡੇ ਸ਼ੋਸ਼ਿਆਂ ਨੂੰ ਆਧਾਰ ਬਣਾ ਕੇ ਆਪਣੀ ਵਿਚਾਰਧਾਰਾ ਪ੍ਰਪੱਕ ਕੀਤੀ ਹੈ। ਇਨ੍ਹਾਂ ਨੇ ਆਪਣੇ ਦੋ ਸਾਲਾ ਮਿਸ਼ਨਰੀ ਸਿਲੇਬਸ ਰਾਹੀਂ ਮਿਸ਼ਨਰੀ ਪਾਠਕਾਂ ਨੂੰ, ਆਪਣੀ ਬਣਾਈ ਵਿਚਾਰਧਾਰਾ ਰਾਹੀਂ ਇਕ ਪਾਸੜ ਪ੍ਰਚਾਰ ਕਰਕੇ ਗੁੰਮਰਾਹ ਕੀਤਾ ਹੈ।

ਪਹਿਲਾਂ ਇਨ੍ਹਾਂ ਨੇ ਇਹ ਪ੍ਰਚਾਰ ਕੀਤਾ ਕਿ ਸਾਡੇ ਮਾਰਗ ਦਰਸ਼ਕ ਪ੍ਰੋ. ਸਾਹਿਬ ਹਨ। ਉਹ ਦਸਮ ਗ੍ਰੰਥ ਨੂੰ ਮਾਨਤਾ ਨਹੀਂ ਦਿੰਦੇ ਸੀ ਇਸ ਲਏ ਇਹ ਗੁਰੂ ਕ੍ਰਿਤ ਨਹੀਂ ਹੈ। ਪਰ ਜਦ ਪ੍ਰੋਫੈਸਰ ਸਾਹਿਬ ਦੇ ਲਿਖੇ, ਦਸਮੇਸ਼ ਪਿਤਾ ਦੇ ਜੀਵਨ ਬਿਰਤਾਂਤ ਨੂੰ ਪੜ੍ਹਦੇ ਹਾਂ ਅਤੇ ਇਨ੍ਹਾਂ ਵਲੋਂ ਲਿਖੇ ਜਾਪੁ ਸਾਹਿਬ, ਸਵੱਈਏ, ਚੌਪਈ ਸਟੀਕ, ਪ੍ਰਕਾਸ਼ਕ ਸਿੰਘ ਬ੍ਰਦਰਜ਼ ਮਾਈ ਸੇਵਾਂ ਬਾਜ਼ਾਰ ਅੰਮ੍ਰਿਤਸਰ ਨੂੰ ਪੜ੍ਹਦੇ ਹਾਂ ਤਾਂ ਇਨ੍ਹਾਂ ਦੇ ਝੂਠ ਦਾ ਕਿਲ੍ਹਾ ਢਹਿ ਜਾਂਦਾ ਹੈ। ਫਿਰ ਇਹ ਕਹਿਣ ਲੱਗ ਜਾਂਦੇ ਹਨ ਕਿ ਸਿੰਘ ਸਭਾ ਲਹਿਰ ਦੇ ਸੰਚਾਲਕ ਗਿਆਨੀ ਦਿੱਤ ਸਿੰਘ ਜੀ ਇਸ ਦੇ ਵਿਰੁੱਧ ਸੀ ਇਸ ਲਈ ਅਸੀਂ ਇਸ ਨੂੰ ਨਹੀਂ ਮੰਨਦੇ।

ਹੁਣ ਜਦ ਡਾਕਟਰ ਇੰਦਰਜੀਤ ਸਿੰਘ ਗੋਗੋਆਣੀ ਨੇ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਅਤੇ ਰਚਨਾ ਤੇ ਥੀਸਿਸ ਲਿਖਣ ਲਈ ਉਨ੍ਹਾਂ ਦੀਆਂ ਸਾਰੀਆਂ ਕਿਤਾਬਾਂ ਪੜ੍ਹੀਆਂ ਤਾਂ ਪਤਾ ਲੱਗਾ ਕਿ ਗਿਆਨੀ ਦਿੱਤ ਸਿੰਘ ਜੀ ਨੇ ਕਿਤੇ ਭੀ ਦਸਮ ਗ੍ਰੰਥ ਦਾ ਵਿਰੋਧ ਨਹੀਂ ਕੀਤਾ ਬਲਕਿ ਆਪਣੀਆਂ ਲਿਖਤਾਂ ਵਿਚ ਇਸ ਗ੍ਰੰਥ ਵਿਚੋਂ ਪ੍ਰਮਾਣ ਦਿੱਤੇ ਹਨ। ਇਸ ਦੇ ਪਰਮਾਣ ਲਈ ਗਿਆਨੀ ਦਿੱਤ ਸਿੰਘ ਜੀ ਲਿਖਤ "ਨਕਲੀ ਸਿੱਖ ਪ੍ਰਬੋਧ' ਪ੍ਰਕਾਸ਼ਨ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਛਾਪ ੧੯੭੪ ਦੇਖੋ ਪੰਨਾ, ੫੯, ੬੦, ੬੧, ਬਚਿੱਤਰ ਨਾਟਕ ਵਿਚੋਂ ਪ੍ਰਮਾਣ ਦਿੱਤੇ ਹਨ। ਪੰਨਾ ੬੨ 'ਤੇ ਰਾਗ ਕਲਿਆਨ ਪਾਤਸ਼ਾਹੀ ੧੦, ਤਿਲੰਗ ਕਾਫ਼ੀ ਪਾਤਸ਼ਾਹੀ ੧੦, ਦੇਵ ਗੰਧਾਰੀ ਪਾਤਸ਼ਾਹੀ ੧੦ ਦੇ ਹਵਾਲੇ ਦਿੱਤੇ ਹਨ। ਪੰਨਾ ੬੩, ੬੪, ੬੫, ੬੬ ਵਿਚ ਅਕਾਲ ਉਸਤਤਿ, ਪੰਨਾ ੬੭ 'ਤੇ ਰਾਮਾ ਅਵਤਾਰ, ਪੰਨਾ ੬੮ 'ਤੇ ਕ੍ਰਿਸ਼ਨਾ ਅਵਤਾਰ ਵਿਚੋਂ ਹਵਾਲੇ ਦਿੱਤੇ ਹਨ। ਇਸੇ ਤਰ੍ਹਾਂ ਪ੍ਰੋ. ਗੁਰਮੁਖ ਸਿੰਘ ਜੀ ਦੀਆਂ ਲਿਖਤਾਂ ਤੋਂ ਸਾਬਤ ਹੁੰਦਾ ਹੈ। ਬਲਕਿ ਪ੍ਰਾਪਤ ਵੇਰਵਿਆਂ ਤੋਂ ਪਤਾ ਚਲਦਾ ਹੈ ਕਿ ਸਿੰਘ ਸਭਾ ਲਹਿਰ ਦੇ ਗੁਰਮੁੱਖਾਂ ਨੇ ਹੀ ਸੋਧਕ ਕਮੇਟੀ ਬਣਾਈ ਜਿਸ ਦਾ ਉਦੇਸ਼ ਸੀ ਕਿ ਪੁਰਾਤਨ ਹੱਥ ਲਿਖਤ ਬੀੜਾਂ ਦਾ ਮਿਲਾਨ ਕਰਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਗ ਇਕ ਪ੍ਰਮਾਣਿਤ ਸਰੂਪ ਬਣਾਇਆ ਜਾਵੇ। ਸੋਧਕ ਕਮੇਟੀ ਨੇ ਬੱਤੀ (੩੨) ਪੁਰਾਤਨ ਹੱਥ ਲਿਖਤ ਬੀੜਾਂ ਦਾ ਮਿਲਾਨ ਕਰਕੇ ਇਕ ਖਰੜਾ ਤਿਆਰ ਕੀਤਾ ਪਰ ਪ੍ਰੈਸ ਵਿਚ ਛਪਣ ਵੇਲੇ ਪਰੂਫ ਰੀਡਿੰਗ ਠੀਕ ਨਾ ਹੋਣ ਕਰਕੇ ਕਾਰਜ ਸਿਰੇ ਨਾ ਚੜ੍ਹ ਸਕਿਆ।

ਫਿਰ ਇਨ੍ਹਾਂ ਨੇ ਗਿਆਨੀ ਭਾਗ ਸਿੰਘ ਅੰਬਾਲਾ ਦਾ ਪੱਲੂ ਫੜ ਲਿਆ। ਜਦ ਗਿਆਨੀ ਭਾਗ ਸਿੰਘ ਅੰਬਾਲਾ ਨੂੰ ਪੰਥ ਵਿਚੋਂ ਛੇਕ ਦਿੱਤਾ ਗਿਆ ਤਾਂ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਨੂੰ ਸਿੱਖੀ ਅਕਾਸ਼ ਰੰਗਾ ਦਾ ਧਰੁਵ ਤਾਰਾ ਬਣਾ ਦਿੱਤਾ।

ਇਥੇ ਇਹ ਵੀ ਦੱਸਣਾ ਠੀਕ ਰਹੇਗਾ ਕਿ ਗਿਆਨੀ ਭਾਗ ਸਿੰਘ ਅੰਬਾਲਾ ਵਲੋਂ ਲਿਖੀ ਪੁਸਤਕ 'ਦਸਮ ਗ੍ਰੰਥ ਨਿਰਣੇ' ਦਾ ਹਰ ਪੱਖੋਂ ਪੂਰਨ ਜਵਾਬ, ਗਿਆਨੀ ਹਰਬੰਸ ਸਿੰਘ ਜੀ ਕਰਤਾ, "ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ' ਨੇ ਆਪਣੀ ਪੁਸਤਕ "ਸ੍ਰੀ ਦਸਮ ਗ੍ਰੰਥ ਦਰਪਣ" ਵਿਚ ਦਿੱਤਾ ਹੈ ਅਤੇ ਸਾਬਤ ਕੀਤਾ ਹੈ ਕਿ ਗਿਆਨੀ ਭਾਗ ਸਿੰਘ ਨੇ ਪੈਰ-ਪੈਰ 'ਤੇ ਝੂਠ ਬੋਲ ਕੇ ਪਾਠਕਾਂ ਨੂੰ ਗੁੰਮਰਾਹ ਕੀਤਾ ਹੈ। ਗਿਆਨੀ ਭਾਗ ਸਿੰਘ ਅੰਬਾਲਾ ਅਤੇ ਉਨ੍ਹਾਂ ਦੇ ਸਮਰਥਕਾਂ ਕੋਲ ਇਸ ਲਿਖਤ ਦਾ ਕੋਈ ਜਵਾਬ ਨਹੀਂ ਸੀ। ਇਸ ਲਈ ਗਿਆਨੀ ਜੀ ਕੋਲ ਸੁਨੇਹੇ ਭੇਜੇ ਗਏ ਕਿ ਨਾ ਹੁਣ ਅਸੀਂ ਕੁਝ ਇਸ ਵਿਸ਼ੇ 'ਤੇ ਲਿਖਾਂਗੇ ਅਤੇ ਨਾ ਤੁਸੀਂ ਲਿਖਣਾ। ਗਿਆਨੀ ਹਰਬੰਸ ਸਿੰਘ ਜੀ ਅਜੇ ਜ਼ਿੰਦਾ ਹਨ ਅਤੇ 17-ਏ ਡੋਗਰਾ ਸਟਰੀਟ ਪਟਿਆਲਾ ਰਹਿੰਦੇ ਹਨ ਕੋਈ ਵੀ ਇਸ ਗੱਲ ਦੀ ਪੁਸ਼ਟੀ ਕਰ ਸਕਦਾ ਹੈ।

ਅਕਾਲ ਤਖ਼ਤ ਸਾਹਿਬ ਤੋਂ ਗਿ. ਭਾਗ ਸਿੰਘ ਦੀ ਪੁਸਤਕ ਬੈਨ ਹੋਣ ਦੇ ਬਾਵਜੂਦ ਦਿੱਲੀ ਦੇ, ਮਿਸ਼ਨਰੀ ਗਿਆਨੀ ਸੁਰਜੀਤ ਸਿੰਘ ਨੇ ਛਾਪ ਦਿੱਤੀ ਇਸ ਲਈ ਗਿਆਨੀ ਜੀ ਨੇ ਫਿਰ ਨਵੀਂ ਐਡੀਸ਼ਨ ਬਾਜ਼ਾਰ ਵਿਚ ਉਤਾਰ ਦਿੱਤੀ।

ਦਾਸ ਨੇ ਆਪਣੀ ਕਿਤਾਬ 'ਸਭ ਦੁਸਟ ਝਖ ਮਾਰਾ' ਵਿਚ ਗੁਰਬਖਸ਼ ਸਿੰਘ ਦੇ ਕਾਲਾ ਅਫ਼ਗਾਨਾ ਦੇ ਕਿਰਦਾਰ, ਆਚਾਰ ਅਤੇ ਵਿਚਾਰਧਾਰਾ ਦੇ ਪਰਦੇ ਫਾਸ਼ ਕਰ ਦਿੱਤੇ ਹਨ ਅਤੇ ਸਾਬਤ ਕਰ ਦਿੱਤਾ ਹੈ ਕਿ ਕਾਲਾ ਅਫ਼ਗਾਨਾ ਚਤਿਰ੍ਹੀਣ, ਝੂਠਾ, ਰਿਸ਼ਵਤਖੋਰ ਪੁਲਸੀਆ ਹੈ। ਇਸ ਦੇ ਨਾਉਂ 'ਤੇ ਛਪੀਆਂ ਕਿਤਾਬਾਂ ਦਾ ਲੇਖਕ ਕੋਈ ਹੋਰ ਹੈ, ਕਾਲਾ ਅਫ਼ਗਾਨਾ ਨਹੀਂ ਹੈ।

ਤੀਸਰਾ ਇਨ੍ਹਾਂ ਦਾ ਵੱਡਾ ਥੰਮ ਡਾ. ਰਤਨ ਸਿੰਘ ਜੱਗੀ ਹੈ। ਜੱਗੀ ਜੀ ਆਪਣੇ ਦਸਮ ਗ੍ਰੰਥ ਦੇ 'ਥੀਸਸ' ਵਿਚ ਕੁਝ ਹੋਰ ਲਿਖਦੇ ਹਨ, ਭਾਈ ਕਾਨ੍ਹ ਸਿੰਘ ਜੀ ਦੇ ਸਪੁੱਤਰ ਭਾਈ ਭਗਵੰਤ ਸਿੰਘ (ਹਰਿ ਜੀ) ਦੀ ਪੁਸਤਕ 'ਦਸਮ ਗ੍ਰੰਥ ਬਾਣੀ ਬਿਉਰਾ ਸੰਪਾਦਿਤ ਡਾ. ਰਤਨ ਸਿੰਘ ਜੋਗੀ ਅਤੇ ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ ਪਟਿਆਲਾ ਅਤੇ ਬਾਬਾ ਵਿਰਸਾ ਸਿੰਘ ਦੇ ਪ੍ਰਭਾਵ ਹੇਠ ਦਸਮ ਗ੍ਰੰਥ ਦੇ ਸਟੀਕ ਵਿਚ ਕੁਝ ਹੋਰ ਰੰਗ ਦਿਖਾਉਂਦੇ ਹਨ।

"ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸਬੰਧੀ ਵਿਵਾਦ ਦੀ ਪੁਨਰ ਸਮੀਖਿਆ', ਪ੍ਰਕਾਸ਼ਕ ਬਿਬੇਕ ਪਬਲੀਕੇਸ਼ਨ ਅੰਮ੍ਰਿਤਸਰ ਦੇ ਲੇਖਕ ਡਾ. ਹਰਭਜਨ ਸਿੰਘ ਜੀ ਨੇ ਡਾ. ਰਤਨ ਸਿੰਘ ਜੱਗੀ ਜੀ ਦੇ ਇਸ ਗ੍ਰੰਥ ਬਾਰੇ ਉਠਾਏ ਸਾਰੇ ਪ੍ਰਸ਼ਨਾਂ ਦਾ ਵਿਸਥਾਰ ਨਾਲ ਵਿਸ਼ਲੇਸਣ ਕਰਕੇ ਸਹੀ ਜਵਾਬ ਦਿੱਤਾ ਹੈ। ਡਾਕਟਰ ਸਾਹਿਬ ਨੇ ਸਿੱਧ ਕੀਤਾ ਹੈ ਕਿ ਜੱਗੀ ਜੀ ਨੇ ਇਸ ਗ੍ਰੰਥ ਨੂੰ ਖੰਡਣ ਦੀ ਧਾਰਨਾ ਬਣਾ ਕੇ 'ਥੀਸਸ' ਲਿਖਿਆ ਹੈ।

ਸਿੱਖ ਮਿਸ਼ਨਰੀ ਕਾਲਜਾਂ ਦੇ ਹੋਂਦ ਵਿਚ ਆਉਣ ਤੋਂ ਪਹਿਲਾ ਉਂਗਲਾਂ ਤੇ ਗਿਣਨ ਜੋਗੇ ਵਿਅਕਤੀਆਂ ਨੇ ਸ੍ਰੀ ਦਸਮ ਗ੍ਰੰਥ ਦਾ ਖੰਡਣ ਕੀਤਾ ਸੀ। ਹੁਣ ਭਾਦੋਂ ਦੀਆਂ ਖੁੰਬਾਂ ਵਾਂਗ ਪੈਦਾ ਹੋਏ ਮਿਸ਼ਨਰੀ ਕਾਲਜਾਂ ਨੇ ਇਸ ਨੂੰ ਖੰਡਣ ਵਾਲਿਆਂ ਦਾ ਹੜ੍ਹ ਲੈ ਆਂਦਾ ਹੈ। ਬਿਬੇਕ ਬੁੱਧੀਹੀਣ ਅਤੇ ਸ਼ਰਧਾਹੀਣ, ਇਨ੍ਹਾਂ ਚੁੰਚ ਗਿਆਨੀਆਂ ਨੇ ਅਠਾਰਵੀਂ ਸਦੀ ਦੇ ਮਹਾਨ ਸ਼ਹੀਦਾਂ, ਜਿਨ੍ਹਾਂ ਦਾ ਨਾਉਂ ਹਰ ਰੋਜ਼ ਅਰਦਾਸ ਵਿਚ ਲੈਂਦੇ ਹਾਂ ਸਾਰਿਆਂ ਨੂੰ ਮੂਰਖ, ਅਨਪੜ੍ਹ, ਜਾਹਲ ਗੁਰਮਤਿ ਹੀਣ ਸਿੱਧ ਕਰਨ ਦੀ ਹਮਾਕਤ ਕੀਤੀ ਹੈ।

2. **ਕਾਮਰੇਡੀ ਘੁਸਪੈਠ** : ਪਿਛਲੀ ਸਦੀ ਦੇ ਪਹਿਲੇ ਅੱਧ ਵਿਚ ਛਪਣ ਵਾਲੇ ਮਾਸਿਕ ਪੱਤਰ 'ਪ੍ਰੀਤ ਲੜੀ' ਦੇ ਸੰਚਾਲਕ ਸ੍ਰ. ਗੁਰਬਖਸ਼ ਦੀ ਕਲਮ ਦਾ ਸਦਕਾ ਪੜ੍ਹਿਆ ਲਿਖਿਆ ਸਿੱਖ ਵਰਗ ਕਮਿਊਨਿਸਟ ਵਿਚਾਰਧਾਰਾ ਵੱਲ ਉਲਾਰੂ ਹੋ ਗਿਆ ਅਤੇ ਸਿੱਖ ਰਹਿਣ ਤੋਂ ਮੂੰਹ ਫੇਰ ਗਿਆ। 1962 ਦੇ ਚੀਨ ਦੇ ਹਮਲੇ ਪਿਛੋਂ ਅਤੇ ਨੈਕਸੇਲਾਈਟ ਲਹਿਰ ਦੇ ਫੇਲ੍ਹ ਹੋਣ ਤੋਂ ਪੰਜਾਬ ਦੇ ਕਮਿਊਨਿਸਟਾਂ ਨੇ ਸਿੱਖੀ ਵਿਚ ਘੁਸਪੈਠ ਕਰਨ ਵਿਚ ਹੀ ਭਲਾ ਸਮਝਿਆ। ਬਾਹਰਲੀ ਦਿੱਖ ਸਿੱਖੀ ਵਾਲੀ ਪਰ ਅੰਦਰੋਂ ਕਲਮ ਦੇ ਕਾਮਰੇਡੀ ਵੇਗ ਨੇ ਸਿੱਖੀ ਅਦਾਰਿਆਂ, ਵਿਦਿਅਕ ਸੰਸਥਾਵਾਂ ਅਤੇ ਯੂਨੀਵਰਸਿਟੀ ਵਿਚ ਪੂਰਾ ਦਬਦਬਾ ਬਣਾਇਆ ਹੋਇਆ ਹੈ। ਆਪਣੀ ਵਿਦਵਤਾ ਵਾਲੀ ਲੱਛੇਦਾਰਾ ਭਾਸ਼ਾ ਵਿਚ ਗੁਰਬਾਣੀ ਅਰਥਾਂ ਦੇ (ਅਨਰਥ) ਅਤੇ ਇਤਿਹਾਸ ਨੂੰ ਇਸ ਤਰ੍ਹਾਂ ਪੇਸ਼ ਕਰਨਗੇ ਕਿ ਸਾਧਾਰਨ ਬੰਦਾ ਇਨ੍ਹਾਂ ਦੇ ਪ੍ਰਭਾਵ ਕਬੂਲੇ ਬਿਨਾਂ ਨਹੀਂ ਰਹਿ ਸਕਦਾ।

ਇਕ ਪਾਸੇ ਸਿੱਖ ਆਗੂਆਂ, ਗੁਰਦੁਆਰਿਆਂ ਦੇ ਪ੍ਰਬੰਧ, ਪ੍ਰਬੰਧਕਾਂ ਅਤੇ ਕਰਮਚਾਰੀਆਂ ਦੀਆਂ ਊਣਤਾਈਆਂ ਨੂੰ ਪੂਰੇ ਤਾਣ ਨਾਲ ਉਜਾਗਰ ਕਰਨਗੇ, ਦੂਸਰੇ ਪਾਸੇ ਸਿੱਖੀ ਪ੍ਰੰਪਰਾਵਾਂ ਅਤੇ ਰਹਿਤ ਮਰਿਆਦਾ ਨੂੰ ਭੰਡਣ ਵਿਚ ਕੋਈ ਕਸਰ ਨਹੀਂ ਛੱਡਦੇ। ਫਰਵਰੀ 1995 ਵਿਚ ਸੁਰਜੀਤ ਸਿੰਘ ਦੁਸਾਂਝ, ਪ੍ਰੋਫੈਸਰ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦਾ ਲੇਖ "ਪੰਜਾਬ ਦਾ ਅਜੋਕਾ ਸੰਕਟ ਬ੍ਰਾਹਮਣਵਾਦੀ ਸਿੱਖਾਂ ਦੇ ਦੇਣ" ਇਸ ਗੱਲ ਦਾ ਪੱਕਾ ਸਬੂਤ ਹੈ। ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ' ਨਾਮੀ ਪੁਸਤਕਾਂ, ਇਸ ਲੇਖ ਦਾ ਵਿਸਥਾਰ ਹੀ ਹਨ। ਕੈਨੇਡਾ ਦੇ ਗੁਰਦੁਆਰਿਆਂ ਵਿਚ ਪਿਛਲੇ ਕਾਫ਼ੀ ਸਮੇਂ ਤੋਂ ਇਹ ਕਾਬਜ ਰਹੇ ਹਨ। ਲੰਗਰ ਵਿਚ ਕੁਰਸੀਆਂ ਲਾਉਣ ਦਾ ਪੁਆੜਾ ਸਭ ਤੋਂ ਪਹਿਲਾਂ ਇਨ੍ਹਾਂ ਨੇ ਹੀ ਪਾਇਆ। ਉਥੋਂ ਦਾ ਕਰਤਾ ਧਰਤਾ ਤਾਰਾ ਸਿੰਘ ਹੇਅਰ ਪੂਰਨ ਤੌਰ 'ਤੇ ਕਾਮਰੇਡੀ ਵਿਚਾਰਧਾਰਾ ਵਿਚ ਰੰਗਿਆ ਹੋਇਆ ਸੀ ਅਤੇ ਗੁਰਦੁਆਰੇ ਨੂੰ ਕਮਿਊਨਿਟੀ ਸੈਂਟਰ ਆਖਦਾ ਹੁੰਦਾ ਸੀ।

ਪਿਛਲੇ ਤਿੰਨ ਸੌ ਸਾਲ ਤੋਂ ਖੰਡਾ ਪਾਹੁਲ ਤਿਆਰ ਕਰਨ ਲਈ ਬੀਬੀਆਂ ਸ਼ਾਮਲ ਨਹੀਂ ਹੋਈਆਂ, ਇਸ ਨਾਲ ਪੰਥ ਦਾ ਕੀ ਨੁਕਸਾਨ ਹੋ ਗਿਆ ਜਾਂ ਇਨ੍ਹਾਂ ਦੇ ਸ਼ਾਮਲ ਹੋਣ ਨਾਲ ਕੀ ਵਾਧਾ ਹੋ ਜਾਵੇਗਾ ਇਹ ਸਭ ਨੂੰ ਪਤਾ ਹੈ, ਪਰ ਇਨ੍ਹਾਂ ਦੇ ਇਲੱਤੀ ਦਿਮਾਗ ਨੇ ਇਹ ਸ਼ੋਸ਼ਾ ਖੜ੍ਹਾ ਕਰ ਦਿੱਤਾ। ਇਸ ਤੋਂ ਦੋ ਕਦਮ ਅੱਗੇ ਜਾ ਕੇ ਸਿੱਖ ਮਰਦ ਅਤੇ ਇਸਤਰੀ ਦੇ ਬਰਾਬਰੀ ਦਾ ਹੋਕਾ ਦੇ ਕੇ ਇਕ ਨਵੀਂ ਕੁਚਾਲ ਚੱਲੀ ਕਿ ਆਨੰਦ ਕਾਰਜ ਵੇਲੇ ਦੋ ਲਾਵਾਂ ਲਈ ਲਾੜਾ ਅੱਗੇ ਹੋਵੇ ਅਤੇ ਦੋ ਲਾਵਾਂ ਲਈ ਲੜਕੀ ਅੱਗੇ ਹੋਵੇ। ਜਦ ਇਨ੍ਹਾਂ ਦੇ ਨਿੱਜੀ ਜੀਵਨ ਤੇ ਝਾਤ ਮਾਰੀਏ ਤਾਂ ਪਤਾ ਚੱਲਗੇ ਕਿ ਸਿੱਖ ਸੰਗਤਾਂ ਨੂੰ ਭਰਮਾਉਣ ਲਈ, ਇਨ੍ਹਾਂ ਵਿਚੋਂ ਕੇਵਲ ਗਿਣਤੀ ਦੇ ਬੰਦਿਆਂ ਨੇ ਖੰਡਾ ਪਾਹੁਲ ਲਈ ਹੈ, ਨ ਨਿਤਨੇਮ ਹੈ ਨ ਰਹਿਤ ਵਿਚ ਪ੍ਰਪੱਕਤਾ, ਨਾਮ ਜਪਣ ਨੂੰ ਤਾਂ ਇਹ ਉਗਾਲੀ ਕਰਨਾ ਹੀ ਕਹਿੰਦੇ ਹਨ ਅਤੇ ਨਾ ਹੀ ਗੁਰੂ ਦੀ ਕੋਈ ਭੈ ਭਾਵਨੀ ਹੈ। ਬਸ! ਕਿਤਾਬਾਂ ਲਿਖਣਾ ਹੀ ਮੁੱਖ ਕੰਮ ਹੈ। ਐਸੇ ਵਿਦਵਾਨ ਭੀ ਹਨ ਕਿ

ਨਾਉਂ ਸਿੱਖਾਂ ਵਾਲਾ ਹੈ ਪਗੜੀ ਬੰਨ੍ਹਦੇ ਹਨ ਪਰ ਮੂੰਹ ਸਿਰ ਸਫ਼ਾ ਚੱਟ ਹੈ ਅਤੇ ਲੋਕਾਂ ਨੂੰ ਸਿੱਖੀ ਉਪਦੇਸ਼ ਦੇ ਰਹੇ ਹਨ।

ਮਿਸ਼ਨਰੀ ਕਾਲਜਾਂ ਅਤੇ ਕਾਮਰੇਡੀ ਸਿੱਖਾਂ ਵਿਚ ਅਨੇਕ ਵਿਚਾਰਕ ਵਖਰੇਵਿਆਂ ਦੇ ਬਾਜਵੂਦ ਇਕ ਸਾਂਝੀ ਕੜੀ ਇਨ੍ਹਾਂ ਨੂੰ ਜੋੜਦੀ ਹੈ। ਜੋ ਇਸ ਤਰ੍ਹਾਂ ਹੈ :

1. ਸਿੱਖ ਧਰਮ ਇਕ ਸਾਇੰਟੇਫਿਕ ਵਿਗਿਆਨਕ ਧਰਮ ਹੈ ਇਸ ਲਈ ਗੁਰਬਾਣੀ ਦੀ ਵਿਆਖਿਆ ਅਤੇ ਸਿੱਖ ਇਤਿਹਾਸ ਦੀ ਪੜਚੋਲ ਵਿਗਿਆਨਕ ਨਜ਼ਰੀਏ ਤੋਂ ਹੋਣੀ ਚਾਹੀਦੀ ਹੈ ਕਿਉਂਕਿ ਵਿਗਿਆਨ ਪਰਲੋਕ, ਨਰਕ, ਸੁਰਗ, ਧਰਮ ਰਾਜ ਅਤੇ ਪਰਾਭੌਤਿਕ ਗੱਲਾਂ ਨੂੰ ਨਹੀਂ ਮੰਨਦਾ ਇਸ ਲਈ ਪੰਥ ਪਰਵਾਣਤ ਰੂਪ ਵਿਚ ਬਾਬਾ ਦੀਪ ਸਿੰਘ, ਭਾਈ ਮਨੀ ਸਿੰਘ ਅਤੇ ਭਾਈ ਤਾਰੂ ਸਿੰਘ ਦੀ ਸ਼ਹੀਦੀ, ਪੰਜਾ ਸਾਹਿਬ ਆਦਿ ਦੰਦ ਕਥਾਵਾਂ ਇਨ੍ਹਾਂ ਦੀ ਨਜ਼ਰ ਵਿਚ ਅੰਧ ਵਿਸ਼ਵਾਸ ਅਤੇ ਮੂਰਖਤਾ ਹੈ।

2. ਦਸਮ ਗ੍ਰੰਥ ਗੁਰੂ ਕ੍ਰਿਤ ਨਹੀਂ।

3. ਜਿਸ ਦੇ ਨਾਮ ਨਾਲ ਸੰਤ ਪਦ ਜੁੜ ਗਿਆ ਉਹ ਸਭ ਪੰਥ ਦੋਖੀ ਹਨ।

4. ਨਾਮ ਜਪਣਾ ਅਤੇ ਨਿਤਨੇਮ ਕਰਨਾ ਸਮੇਂ ਦੀ ਬਰਬਾਦੀ ਹੈ। ਸਮਝ ਕੇ ਇਕ ਵਾਰ ਹੀ ਬਾਣੀ ਪੜ੍ਹੀ ਕਾਫ਼ੀ ਹੈ। ਵਾਰ ਵਾਰ ਦਾ ਦੁਹਰਾਉ ਵਿਹਲੜਾਂ ਦਾ ਕੰਮ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੱਸ ਰਹੀ ਹੈ ਕਿ ਕਲਜੁਗ ਦੇ ਸਮੇਂ ਬੱਚੇ ਨਹੀਂ ਬਲਕਿ ਭੂਤਨੇ ਅਤੇ ਭੂਤਨੀਆਂ ਪੈਦਾ ਹੋ ਰਹੀਆਂ ਸਨ।

ਕਲੀ ਅੰਦਰਿ ਨਾਨਕਾ ਜਿੰਨਾ ਦਾ ਅਉਤਾਰ॥

ਪੁਤੁ ਜਿਨਰਾ ਧੀਆਂ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥ ਅੰਗ ੫੫੬

ਅਤੇ ਮਿਸ਼ਨਰੀ ਕਾਲਜ ਜਿਨੂਰੇ, ਜਿਨੂਰੀਆ ਪੈਦਾ ਕਰਨ ਦਾ ਕਾਰਖਾਨੇ ਹਨ।

ਇਥੇ 'ਸੰਤਾਂ ਦੇ ਕੌਤਕ' ਕਰਤਾ ਸੁਖਵਿੰਦਰ ਸਭਰਾ, ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਇੰਦਰ ਸਿੰਘ ਘੱਗਾ ਅਤੇ 'ਸਪੋਕਸਮੈਨ' ਦੇ ਐਡੀਟਰ ਵਰਗੇ ਜਿਨੂਰੇ ਬਣਦੇ ਹਨ।

ਪਿਛਲੀ ਸਦੀ ਦੇ ਤਕਰੀਬਨ ਵੀਹ ਸਾਲ ਦੇ ਸਰਕਾਰ ਵਿਰੋਧੀ ਸਿੱਖੀ ਘੋਲ ਵਿਚ ਇਨ੍ਹਾਂ ਦਾ ਯੋਗਦਾਨ ਸਿਫਰ ਦੇ ਬਰਾਬਰ ਹੈ। ਸਿਰਸਾ ਵਾਲਾ, ਭਨਿਆਰਾ ਵਾਲਾ, ਆਸ਼ੂਤੋਸ਼ ਦੇ ਮੁਕਾਬਲੇ ਵਿਚ ਸਿੱਖ ਜਥੇਬੰਦੀਆਂ ਵਲੋਂ ਕੀਤੇ ਸੰਘਰਸ਼ ਵਿਚ ਇਹ ਦੜ ਵੱਟ ਗਏ। ਜੇ ਕੋਈ ਗੋਲ ਪੱਗ ਵਾਲਾ ਰਹਿਤ ਮਰਯਾਦਾ ਦੀ ਇਕ ਮਦ ਤੋੜ ਦੇਵੇ ਤਾਂ ਇਨ੍ਹਾਂ ਦੀ ਕਲਮ ਭੰਗੀਆਂ ਵਾਲੀ ਤੋਡ਼ ਬਣ ਜਾਂਦੀ ਹੈ ਪਰ ਜਦ 'ਬ੍ਰਿਪਨ ਕੀ ਰੀਤ ਤੋਂ ਸੱਚ ਦੇ ਮਾਰਗ' ਦਾ ਕਰਤਾ ਰਹਿਤ ਮਰਿਯਾਦਾ ਦਾ ਸੰਪੂਰਨ ਭੋਗ ਪਾ ਦੇਵੇ, ਨਿਤਨੇਮ, ਖੰਡਾ ਪਾਹੁਲ, ਅੰਮ੍ਰਿਤ ਵੇਲੇ ਦੀ ਸੰਭਾਲ ਆਦਿ ਸਿੱਖ ਪ੍ਰੰਪਰਾਵਾਂ ਦਾ ਮਖੌਲ ਉਡਾਵੇ ਤਾਂ ਇਨ੍ਹਾਂ ਦੀ ਕਲਮ ਅੰਤਰ ਧਿਆਨ ਹੋ ਜਾਂਦੀ ਹੈ।

ਇੰਦਰ ਸਿੰਘ ਘੱਗਾ ਦਾ 10 ਮਾਰਚ 2010 ਦੇ ਸਪੋਕਸਮੈਨ ਦੇ ਪੰਨਾ 7 ਲਿਖਿਆ ਗਿਆ ਕਿ 'ਜਾਪੁ ਸਾਹਿਬ' ਸ਼ਿਵ ਪੁਰਾਣ ਵਿਚੋਂ ਲਿਆ ਗਿਆ, ਉਸ ਤੋਂ ਪਹਿਲਾਂ ਪਿਛਲੇ ਸਾਲ ਫਿਨਲੈਂਡ ਦੇ ਸ਼ਹਿਰ ਹੈਲੀਸੈਕੀ ਵਿਚ ਪੰਥ ਪ੍ਰਵਾਣਤ ਅਰਦਾਸ ਦਾ ਸਰੂਪ ਘੱਗੇ ਦੇ ਪ੍ਰਚਾਰ ਨੇ ਵਿਗਾੜ ਦਿੱਤਾ ਤਾਂ ਇਨ੍ਹਾਂ ਦੀ ਕਲਮ ਦੀ ਸਿਆਹੀ ਮੁੱਕ ਗਈ।

ਸਪੋਕਸਮੈਨ ਦਾ ਸੰਚਾਲਕ ਜੁਗਿੰਦਰ ਸਿੰਘ ਦੀ ਕਲਮ ਸਿੱਖ ਇਤਿਹਾਸ, ਸਿਧਾਂਤ ਨਾਲ ਕੀ ਕੀ ਖਿਲਵਾੜ ਨਹੀਂ ਕੀਤਾ ਇਥੋਂ ਤੱਕ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਰਮਾਨਿਕਤਾ ਭੀ ਸ਼ੱਕੀ ਕਹਿ ਦਿੱਤੀ ਸਾਰੇ ਪੰਥ ਦੀਆਂ ਜਥੇਬੰਦੀਆਂ ਨੇ ਇਸ ਨੂੰ ਫਿਟਲਾਹਨਤ ਕਿਹਾ ਪਰ ਮਿਸ਼ਨਰੀ ਕਾਲਜ ਦੇ ਸੰਚਾਲਕਾਂ ਨੇ ਇਸ ਨੂੰ ਬਿਲਕੁਲ ਨਜ਼ਰ ਅੰਦਾਜ਼ ਕਰਕੇ ਚੁੱਪ ਵੱਟ ਲਈ। ਬਸ! ਇਨ੍ਹਾਂ ਕੋਲ ਇਕੋ ਨਾਅਰਾ ਹੈ।

"ਸੰਤ ਬਾਬੇ ਭਜਾਓ-ਪੰਥ ਬਚਾਓ।"

• • •

# ਕੀ ਸ੍ਰੀ ਦਸਮ ਗ੍ਰੰਥ ਬ੍ਰਾਹਮਣਵਾਦੀ ਹੈ ?

ਸਾਡੇ ਦੇਸ਼ ਵਿਚ ਬਣੇ ਬਿਰਲਾਂ ਮੰਦਰਾਂ ਅਤੇ ਕੁਝ ਹੋਰ ਪ੍ਰਮੁੱਖਮੰਦਰ ਦੇਖਣ ਤੋਂ ਪਤਾ ਚਲਦਾ ਹੈ ਕਿ ਆਮ ਲੋਕਾਂ ਨੂੰ ਗੁੰਮਰਾਹ ਕਰਨ ਲਈ ਇਨ੍ਹਾਂ ਮੰਦਰਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਫੋਟੋ ਲਗਾ ਕੇ ਹੇਠਾਂ, ਮਾਰਕੰਡੇ ਪੁਰਾਣ ਆਧਾਰਿਤ ਲਿਖੇ ਚੰਡੀ ਚਰਿਤਰਾਂ ਵਿਚੋਂ ਦੇਵੀ ਦੀ ਉਸਤਤਿ ਵਾਲੇ ਦੋਹੇ ਲਿਖੇ ਹੁੰਦੇ ਹਨ ਜਿਸ ਤੋਂ ਪ੍ਰਭਾਵ ਪੈਂਦਾ ਹੈ ਕਿ ਗੁਰੂ ਸਾਹਿਬ ਦੇਵੀ ਭਗਤ ਸਨ। ਇਸੇ ਤਰ੍ਹਾਂ ਬਨਾਰਸ ਹਿੰਦੂ ਯੂਨੀਵਰਸਿਟੀ ਵਿਚ ਬਣੇ ਮੰਦਰ ਅਤੇ ਹੋਰ ਕਈ ਮੰਦਰਾਂ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੀ ਫੋਟੋ ਲਗਾ ਕੇ ਹੇਠਾਂ ਲਿਖਿਆ ਹੁੰਦਾ ਹੈ :

**ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥**
**ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕੁ ਰਘੁਨਾਥ॥ ਅੰਗ ੧੪੨੯॥**

ਤਾਂ ਜੋ ਪਰਤੀਤ ਹੋਵੇ ਕਿ ਗੁਰੂ ਤੇਗ਼ ਬਹਾਦਰ ਸਾਹਿਬ (ਰਘੁਨਾਥ) ਰਘੂ ਕੱਲ੍ਹ ਦੇ ਮਾਲਕ ਸ੍ਰੀ ਰਾਮ ਚੰਦ੍ਰ ਜੀ ਦੀ ਸ਼ਰਨ ਜਾਚਨਾ ਕਰ ਰਹੇ ਹਨ।

ਇਨ੍ਹਾਂ ਮੰਦਰਾਂ ਦੇ ਸੰਚਾਲਕਾਂ ਨੇ ਤਾਂ ਸ਼ਾਇਦ ਕਿਸੇ ਹੋਰ ਮੰਤਵ ਲਈ ਇਹ ਕੁਝ ਕੀਤਾ ਹੋਵੇਗਾ, ਪਰ ਆਰ. ਐਸ. ਐਸ. ਲਾਬੀ ਇਸ ਆਧਾਰ 'ਤੇ ਖ਼ਾਲਸਾ ਪੰਥ ਨੂੰ ਸਨਾਤਨ ਧਰਮ ਦਾ ਅੰਗ ਬਣਾ ਕੇ ਇਹ ਕੁਪ੍ਰਚਾਰ ਕਰ ਰਹੀ ਹੈ ਕਿ **ਸਿੱਖ ਹਿੰਦੂ ਧਰਮ ਦਾ ਹੀ ਅੰਗ ਹਨ। ਇਹ ਕੇਸਾਧਾਰੀ ਹਿੰਦੂ ਹਨ, "ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਓ ਕੀ ਰਖਸ਼ਾ ਕੀ ਲੀਏ ਯਹ ਸ਼ਸ਼ਤਰਧਾਰੀ ਫੌਜ ਬਣਾਈ ਥੀ" ਇਤਿਆਦਿ॥**

ਦੂਸਰੇ ਪਾਸੇ ਦਸਮ ਗ੍ਰੰਥ ਵਿਰੋਧੀ, ਬਜਾਏ ਇਸ ਦੇ ਕਿ ਉਹ ਦਸਮ ਗ੍ਰੰਥ ਸਾਹਿਬ ਦੀ ਬਾਣੀ ਨੂੰ ਆਧਾਰ ਬਣਾ ਕੇ ਪੰਥ ਵਿਰੋਧੀ ਤਾਕਤਾਂ ਦਾ ਖੰਡਨ ਕਰਨ ਸਗੋਂ ਇਸ ਕੁਪ੍ਰਚਾਰ ਨੂੰ ਸਹੀ ਮੰਨ ਕੇ ਦਸਮ ਗ੍ਰੰਥ ਨੂੰ ਗੁਰੂ ਕ੍ਰਿਤ ਮੰਨਣ ਵਾਲਿਆਂ ਨੂੰ ਬ੍ਰਾਹਮਣਵਾਦੀ, ਆਰ. ਐਸ. ਐਸ. ਦੇ ਏਜੰਟ, ਪੰਥ ਘਾਤਕ ਅਤੇ ਹੋਰ ਨਾ ਜਾਣੇ ਕੀ ਕੀ ਦੂਸ਼ਣ ਲਾ ਰਹੇ ਹਨ।

ਇਸ ਸੰਦਰਭ ਵਿਚ ਅਸੀਂ ਸ੍ਰੀ ਦਸਮ ਗ੍ਰੰਥ ਦੀਆਂ ਰਚਨਾਂ ਵਿਚੋਂ ਹੀ ਪ੍ਰਮਾਣ ਪੇਸ਼ ਕਰ ਰਹੇ ਹਾਂ ਤਾਂ ਜੋ ਪਾਠਕਾਂ ਨੂੰ ਸਹੀ ਤੱਥਾਂ ਦਾ ਪਤਾ ਲੱਗ ਜਾਵੇ।

**ਕਈ ਬ੍ਰਹਮ ਬੇਦ ਰਟੰਤ॥ ਕਈ ਸੇਖ ਨਾਮ ਉਚਰੰਤ॥**
**ਬੈਰਾਗ ਹੁੰ ਸੰਨਿਆਸ॥ ਕਹੂੰ ਫਿਰਤ ਰੂਪ ਉਦਾਸ॥**
**ਸਭ ਕਰਮ ਫੋਕਟ ਜਾਨ॥ ਸਭ ਧਰਮ ਨਿਹਫਲ ਮਾਨ॥**
**ਬਿਨ ਏਕ ਨਾਮ ਆਧਾਰ॥ ਸਭ ਕਰਮ ਭਰਮ ਬਿਚਾਰ॥੫੯॥**

**ਅਕਾਲ ਉਸਤਤਿ**

**ਏਕ ਸਿਵ ਭਏ ਏਕ ਗਏ ਏਕ ਫੇਰ ਭਏ,**
**ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ॥**
**ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ,**
**ਸਿੰਮ੍ਰਿਤ ਸਮੂਹਨ ਕੈ ਹੁਇ ਹੁਇ ਬਿਤਏ ਹੈਂ॥**
**ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,**
**ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ॥**
**ਪੀਰ ਔ ਪਿਗੰਬਰ ਕੇਤੇ ਗਨੇ ਕ ਪਰਤ ਏਤੇ,**
**ਭੂਮ ਹੀ ਤੇ ਹੋਇ ਕੈ ਫੇਰਿ ਭੂਮਿ ਮੇ ਮਿਲਏ ਹੈਂ॥੧॥੭੭॥**

**ਅਕਾਲ ਉਸਤਤਿ**

**ਨਾਰਦ ਸੇ ਚਤੁਰਾਨਨ ਸੇ ਰੁਮਨਾ ਰਿਖ ਸੇ ਸਭਹੂ ਮਿਲਿ ਗਾਇਓ॥**
**ਬੇਦ ਕਤੇਬ ਨ ਭੇਦ ਲਖਿਓ ਸਭ ਹਾਰ ਪਰੇ ਹਰਿ ਹਾਥ ਨ ਆਇਓ॥**
**ਪਾਇ ਸਕੈ ਨਹੀਂ ਪਾਰ ਉਮਾਪਤਿ ਸਿਧ ਸਨਾਥ ਸਨੰਤਨ ਧਿਆਇਓ॥**
**ਧਿਆਨ ਧਰੋ ਤਿਹ ਕੋ ਮਨ ਮੈ ਜਿਹ ਕੋ ਅਮਿਤੋਜ ਸਭੈ ਜਗ ਛਾਇਓ॥੮॥੨੫੦॥ ਅਕਾਲ ਉਸਤਤਿ**

ਕੇਤੇ ਇੰਦਰ ਦੁਆਰ ਕੇਤੇ ਬ੍ਰਹਮਾ ਮੁਖ ਚਾਰ ਕੇਤੇ ਕ੍ਰਿਸ਼ਨਾ ਅਵਤਾਰ ਕੇਤੇ ਰਾਮ ਕਹੀਅਤ ਹੈਂ ॥
ਕੇਤੇ ਸਸਿ ਰਾਸੀ ਕੇਤੇ ਸੂਰਜ ਪ੍ਰਕਾਸੀ ਕੇਤੇ ਮੁੰਡੀਆ ਉਦਾਸੀ ਜੋਗ ਦੁਆਰ ਲਹੀਅਤ ਹੈ ॥
ਕੇਤੇ ਮਹਾਂਦੀਨ ਕੇਤੇ ਬਿਆਸ ਸੇ ਪ੍ਰਬੀਨ ਕੇਤੇ ਕੁਮਾਰ ਕੁਲੀਨ ਕੇਤੇ ਜੱਛ ਕਹੀਅਤ ਹੈਂ ॥
ਕਰਤ ਹੈਂ ਬਿਚਾਰ ਪੈ ਨ ਪੂਰਨ ਕੋ ਪਾਵੈ ਪਾਰ ਤਾਹੀ ਤੇ ਅਪਾਰ ਨਿਰਧਾਰ ਲਹੀਅਤ ਹੈਂ ॥੫॥੨੫੭॥ ਅਕਾਲ ਉਸਤਤਿ

ਕਿਤੇ ਕਿਸਨ ਸੇ ਕੀਟ ਕੋਟੈ ਬਨਾਏ ॥
ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥
ਮਹਾਂਦੀਨ ਕੇਤੇ ਪ੍ਰਿਥੀ ਮਾਝ ਹੂਏ ॥
ਸਮੈ ਅਪਨੀ ਅਪਨੀ ਅੰਤ ਮੂਏ ॥੨੭॥ ਬ. ਨਾਟਕ

ਜਿਤੇ ਅਉਲੀਆ ਅੰਬੀਆ ਹੋਇ ਬੀਤੇ ॥
ਤਿਤਿਓ ਕਾਲ ਜੀਤਾ ਨਾ ਤੇ ਕਾਲ ਜੀਤੇ ॥
ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨ ਆਇ ॥
ਤਿਤਿਓ ਕਾਲ ਖਾਪੇ ਨ ਤੇ ਕਾਲ ਪਾਇ ॥੨੮॥ ਬਚਿੱਤ੍ਰ ਨਾਟਕ

ਜਿਤੇ ਰਾਮ ਹੂਏ ॥ ਸਭੇ ਅੰਤ ਮੂਏ ॥
ਜਿਤੇ ਕ੍ਰਿਸਨ ਹਵੈ ਹੈਂ ॥ ਸਭੈ ਅੰਤ ਜੈ ਹੈਂ ॥
ਜਿਤੇ ਦੇਵ ਹੋਸੀ ॥ ਸਭੇ ਅੰਤ ਜਾਸੀ ॥
ਜਿਤੇ ਬੋਧ ਹਵੈ ਹੈਂ ॥ ਸਭੈ ਅੰਤ ਛੈਂ ਹੈਂ ॥੭੦॥ ਬਚਿੱਤ੍ਰ ਨਾਟਕ

ਕਾਲ ਹੀ ਪਾਇ ਭਯੋ ਭਗਵਾਨ ਸੁ, ਜਾਗਤ ਯਾ ਜਗ ਜਾ ਕੀ ਕਲਾ ਹੈ ॥
ਕਾਲ ਹੀ ਪਾਇ ਭਯੋ ਬ੍ਰਹਮਾ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ ॥
ਕਾਲ ਹੀ ਪਾਇ ਸੁਰਾਸੁਰ ਗੰਧਬ ਜੱਛ ਭੁਜੰਗ ਦਿਸਾ ਬਿਦਸਾ ਹੈ ॥
ਔਰ ਸੁਕਾਲ ਸਭੈ ਬਸ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ ॥੮੮॥

ਬ. ਨਾਟਕ

ਕ੍ਰਿਸਨ ਔ ਬਿਸਨ ਜਪੇ ਤੁਹਿ ਕੋਟਕ,
ਰਾਮ ਰਹੀਮ ਭਲੀ ਬਿਧਿ ਧਿਆਯੋ ॥
ਬ੍ਰਹਮਾ ਜਪਿਓ ਅਰੁ ਸੁੰਭੁ ਥਪਿਓ
ਤਿਨ ਤੇ ਤੁਹਿ ਕੋ ਕਿਨਹੂ ਨ ਬਚਾਯੋ ॥
ਕੋਟ ਕਰੀ ਤਪਸਾ ਦਿਨ ਕੋਟਿਕ
ਕਾਹੂੰ ਨ ਕੌਡੀ ਕੋ ਕਾਮ ਕਢਾਯੋ ॥
ਕਾਮਕੁ ਮੰਤ੍ਰ ਕਜੀਰੇ ਕੇ ਕਾਮ ਨ
ਕਾਲ ਕੋ ਘਾਉ ਕਿਨਹੂੰ ਨ ਬਚਾਯੋ ॥੯੭॥ ਬ. ਨਾਟਕ

ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੰਸਾਰ ਉਪਾਇਆ ॥
ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ ॥
ਸਿੰਧ ਪਰਬਤ ਮੇਦਨੀ ਬਿਨੁ ਥੰਮ੍ਹਾ ਗਗਨਿ ਰਹਾਇਆ ॥
ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ ॥
ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਹਿਆ ॥

**ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ॥**
**ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸ ਕੇਸੀ ਪਕੜਿ ਗਿਰਾਇਆ॥**
**ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥**
**ਕਿਨੀ ਤੇਰਾ ਅੰਤੁ ਨਾ ਪਾਇਆ॥੨॥ (ਚੰਡੀ ਦੀ ਵਾਰ)**

**ਜੌਂ ਕਹੋ ਰਾਮ ਅਜੋਨਿ ਅਜੈ ਹੈ ਕਾਹੇ ਕੋ ਕੌਸਲ ਕੂਖ ਜਯੋ ਜੂ॥**

ਅਰਥ : ਜੇ (ਤੁਸੀਂ) ਸ੍ਰੀ ਰਾਮ (ਚੰਦ੍ਰ ਜੀ ਨੂੰ ਹੀ) ਅਜੋਨੀ ਅਤੇ ਅਜਿਤ ਮੰਦਨੇ ਹੋ (ਤਾਂ ਦੱਸੋ ਕਿ ਉਹ) ਕੁਸ਼ਲਯਾ ਦੀ ਕੁਖੋਂ ਕਿਉਂ ਜੰਮੇ।

**ਕਾਲ ਹੂ ਕਾਲੁ ਕਹੈ ਜਿਹਿ ਕੋ ਕਿਹਿ ਕਾਰਣ ਕਾਲ ਤੇ ਦੀਨ ਭਯੋ ਜੂ॥**

ਅਰਥ : ਜਿਸ ਸ੍ਰੀ ਕ੍ਰਿਸ਼ਨ ਨੂੰ ਅਕਾਲ ਰੂਪ ਕਹਿੰਦੇ ਹੋ, ਦੱਸੋ (ਉਹ) ਅੰਤ ਨੂੰ ਕਾਲ ਦੇ ਅਧੀਨ ਕਿਉਂ ਹੋਏ ਭਾਵ ਉਨ੍ਹਾਂ ਦੀ ਮੌਤ ਕਿਉਂ ਹੋਈ।

**ਸੰਤ ਸਰੂਪ ਬਿਬੈਰ ਕਹਾਇ ਸੁ ਕਿਉਂ ਪਥ ਕੋ ਰਥ ਹਾਂਕ ਜਯੋ ਜੂ**

ਅਰਥ : ਜੇ ਉਹ ਸੰਤ ਸਰੂਪ ਅਤੇ ਨਿਰਵੈਰ ਸੀ ਉਨ੍ਹਾਂ ਨੇ ਵੈਰ ਭਾਵ ਨਾਲ ਜੁਧ ਵਿਚ ਅਰਜਨ ਦੇ ਰਥ ਨੂੰ ਕਿਉਂ ਹੱਕਿਆ ?

**ਤਾਂ ਹੀ ਕੋ ਮਾਨ ਪ੍ਰਭੂ ਕਹਿ ਕੈ ਜਿਹ ਕੋ ਕੋਊ ਭੇਦ ਨ ਲੇਨ ਲਯੋ ਜੂ॥**

ਅਰਥ : (ਹੇ ਭਾਈ ਤੂੰ) ਉਸੇ ਨੂੰ ਪ੍ਰਭੂ ਕਰਕੇ ਮੰਨ ਜਿਸ ਦੇ ਭੇਦ ਨੂੰ ਨ ਕਿਸੇ ਲਿਆ ਹੈ ਅਤੇ ਨਾ ਹੀ ਲੈ ਸਕੇਗਾ। (੩੩ ਸਵੱਯੇ)

**ਕਾਹੇ ਕੋ ਏਸ ਮਹੇਸਹਿ ਭਾਖਤ ਕਾਹੇ ਦਿਜੇਸ ਕੋ ਏਸ ਬਖਾਨਯੋ॥**

ਅਰਥ : ਕਿਉਂ ਸ਼ਿਵ ਜੀ ਨੂੰ ਈਸ਼ਰ ਕਹਿੰਦੇ ਹੋ ? ਅਤੇ ਕਿਉਂ ਬ੍ਰਹਮਾ ਨੂੰ ਪਰਮੇਸ਼ਰ ਆਖਦੇ ਹੋ।

**ਹੈ ਨ ਰਘ੍ਵੇਸ ਜਦ੍ਵੇਸ ਰਮਾਪਤਿ ਤੈ ਜਿਨ ਕੋ ਬਿਸ੍ਵਨਾਥ ਪਛਾਨਯੋ॥**

ਅਰਥ : ਸ੍ਰੀ ਰਾਮ ਚੰਦ੍ਰ, ਸ੍ਰੀ ਕ੍ਰਿਸ਼ਨ ਤੇ ਵਿਸ਼ਨੂੰ (ਬੀ) ਨਹੀਂ ਹਨ (ਉਹ) ਤੁਸੀਂ ਜਿਨ੍ਹਾਂ ਨੂੰ ਬਿਸ੍ਵਨਾਥ (ਦੁਨੀਆ ਦਾ ਮਾਲਕ ਕਰਕੇ) ਪਛਾਣਦੇ ਹੋ।

**ਏਕ ਕੋ ਛਾਡਿ ਅਨੇਕ ਭਜੈ ਸੁਕਦੇਵ ਪੁਰਾਸਰ ਬਯਾਸ ਝੁਠਾਨਯੋ॥**

ਅਰਥ : ਸੁਕਦੇਵ, ਪਰਾਸ਼ਰ ਅਤੇ ਵਯਾਸ (ਨੇ) ਇਹ ਸਚ ਨਹੀਂ ਲਿਖਿਆ (ਜੋ ਉਕਤ ਕ੍ਰਿਸ਼ਨ ਆਦਿਕਾ ਨੂੰ ਧਰਮ ਗ੍ਰੰਥਾਂ ਵਿਚ ਪ੍ਰਭੂ ਲਿਖਿਆ ਹੈ)

**ਫੋਕਟ ਧਰਮ ਤਜੇ ਸਭ ਹੀ ਹਮ ਏਕ ਹੀ ਬਿਧਿ ਨੇਕ ਪ੍ਰਮਾਨਿਯੇ॥**

ਅਰਥ : (ਐਸੇ) ਧਰਮ (ਜੋ ਦੇਵਤਾ ਜਾਂ ਅਵਤਾਰਾਂ ਦੀ ਪੂਜਾ ਕਰਦੇ ਹਨ) ਸਾਰੇ ਹੀ ਫਜ਼ੂਲ ਧਰਮ ਹਨ (ਤੇ ਅਸਾਂ) ਤਿਆਗ ਦਿੱਤੇ ਹਨ, ਅਸੀਂ ਤਾਂ ਇਕੋ (ਅਕਾਲ ਪੁਰਖ) ਨੂੰ ਹੀ ਭਲੀ ਪ੍ਰਕਾਰ (ਈਸ਼ਰ ਤੇ ਜਗਤ ਦਾ ਮਾਲਕ) ਮੰਨਦੇ ਹਾਂ। (੩੩ ਸਵੱਯੇ)

**ਕਾਲ ਹੀ ਪਾਇ ਭਇਓ ਬ੍ਰਹਮਾ, ਗਹਿ ਦੰਡ ਕਮੰਡਲ ਭੂਮਿ ਭ੍ਰਮਾਨਿਯੋ॥**
**ਕਾਲ ਹੀ ਪਾਇ ਸਦਾ ਸਿਵ ਜੂ, ਸਭ ਦੇਸ ਬਿਦੇਸ ਭਯੋ ਹਮ ਜਾਨਯੋ॥**
**ਕਾਲ ਹੀ ਪਾਇ ਮਿਟ ਗਯੋ ਜਗ, ਯਾਹੀ ਤੇ ਤਾਹਿ ਸਭੇ ਪਹਿਚਾਨਯੋ॥**
**ਬੇਦ ਕਤੇਬ ਕੇ ਭੇਦ ਸਭੈ ਤਜਿ, ਕੇਵਲ ਕਾਲ ਕ੍ਰਿਪਾ ਨਿਧਿ ਮਾਨਯੋ॥੨੪॥**

(੩੩ ਸਵੱਯੇ)

ਅਰਥ : ਅਕਾਲ ਪੁਰਖ ਦੀ (ਆਗਯਾ) ਪਾ ਕੇ ਬ੍ਰਹਮਾ ਪੈਦਾ ਹੋਇਆ ਜੋ ਡੰਡ ਕਮੰਡਲ ਫੜਕੇ ਧਰਤੀ ਤੇ ਫਿਰਦਾ ਰਿਹਾ। (ਉਸੇ) ਅਕਾਲ ਪੁਰਖ ਦੇ ਹੁਕਮ ਹੇਠ ਸ਼ਿਵ ਜੀ ਸਾਰੇ ਦੇਸ਼ਾਂ ਬਿਦੇਸ਼ਾਂ ਵਿਚ ਹੋਇਆ, ਅਸਾਂ ਜਾਣਿਆ ਹੈ। ਅਕਾਲ ਪੁਰਖ ਦੀ (ਸਤਯਾ) ਪਾ ਕੇ ਜਗਤ ਰਚਿਆ ਜਾਂਦਾ ਹੈ, ਫਿਰ ਮਿਟ ਜਾਂਦਾ ਹੈ; ਇਸ ਕਰਕੇ ਸਾਰੇ ਉਸ (ਅਕਾਲ ਪੁਰਖ) ਨੂੰ ਪਛਾਣਦੇ ਹਨ (ਕਿ ਉਹ ਇਕੋ) ਸਭ ਨੂੰ ਪੈਦਾ ਕਰਨਹਾਰ ਅਤੇ ਸਮੇਟਣਹਾਰ ਹੈ। ਵੇਦਾਂ ਕਤੇਬਾਂ ਦੇ ਸਾਰੇ ਭੇਦ (ਫਰਕ) ਛੱਡ ਕੇ (ਅਸਾਂ ਤਾਂ) ਕੇਵਲ ਅਕਾਲ ਪੁਰਖ ਨੂੰ ਹੀ ਮੇਹਰ ਦਾ ਸਾਗਰ ਮੰਨਿਆ ਹੈ।

**ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੇ ਦੁਆਰ॥**
**ਬਾਂਹਿ ਗਏ ਕੀ ਲਾਜ ਅਸਿ ਗੋਬਿੰਦ ਦਾਸ ਤੁਹਾਰ॥ ਰਾਮਾ ਅਵਤਾਰ**

**ਬੇਦ ਭੇਦ ਨਹੀਂ ਲਖੈ, ਬ੍ਰਹਮ ਬ੍ਰਹਮਾ ਨਹੀ ਬੁੱਝੈ॥**
**ਬਿਆਸ ਪਰਾਸੁਰ ਸੁਕ ਸੁਨਾਦਿ ਸਿਵ ਅੰਤੁ ਨ ਸੁੱਝੈ॥**
**ਸਨਤਿ ਕੁਆਰ ਸਨਕਾਦਿ, ਸਰਬ ਜਉ ਸਮਾ ਨ ਪਾਵਹਿ॥**
**ਲਖ ਲਖਮੀ ਲਖ ਬਿਸਨਃ ਕਿਸਨ ਕਈ ਨੇਤ ਬਤਾਵਹਿ॥੩੨॥ ਗਿ. ਪ੍ਰਬੋਧ**

**ਪਾਇ ਗਹੇ ਜਬ ਤੇ ਤੁਮਰੇ ਤਬਤੇ ਕੋਊ ਆਂਖ ਤਰੇ ਨਹੀਂ ਆਨਯੋ॥**
**ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ॥**
**ਸਿੰਮ੍ਰਿਤਿ ਸ਼ਾਸ਼ਤਰ ਬੇਦ ਸਭੈ ਬਹੁ ਭੇਦ ਕਹੈ ਮਤ ਏਕ ਨ ਮਾਨਯੋ॥**
**ਸ੍ਰੀ ਅਸਪਾਨ ਕ੍ਰਿਪਾ ਤੁਮਰੀ ਮੈ ਨ ਕਹਯੋ ਸਭ ਤੋਹਿ ਬਖਾਨਯੋ॥**

**(ਰਾਮਾ ਅਵਤਾਰ)**

**ਜੋ ਚਉਬੀਸ ਅਵਤਾਰ ਕਹਾਏ॥ ਤਿਨ ਭੀ ਤੁਮ ਪ੍ਰਭ ਤਨਕ ਨ ਪਾਏ॥**
**ਸਭ ਹੀ ਜੱਗ ਭਰਮੇ ਭਰਮਾਯੰ॥ ਤਾ ਤੇ ਨਾਮ ਬਿਅੰਤ ਕਹਾਯੰ॥੭॥**
**ਸਭ ਹੀ ਛਲਤ ਨ ਆਪ ਛਲਾਯਾ॥ ਤਾਤੇ ਛਲੀਆ ਆਪ ਕਹਾਯਾ॥**
**ਸੰਤਨ ਦੁਖੀ ਨਿਰਖ ਅਕੁਲਾਵੈ॥ ਦੀਨ ਬੰਧ ਤਾ ਤੇ ਕਹਲਾਵੈ॥੮॥**

**(ਚੌਬੀਸ ਅਵਤਾਰ)**

**ਕਹਿਯੋ ਪ੍ਰਭੂ ਸੁ ਭਾਖਿ ਹੌਂ॥ ਕਿਸੂ ਨ ਕਾਨ ਰਾਖਿ ਹੌਂ॥**
**ਕਿਸੂ ਨ ਭੇਖ ਭੀਜ ਹੌਂ॥ ਅਲੇਖ ਬੀਜ ਬੀਜ ਹੌਂ॥੩੪॥**
**ਪਖਾਣ ਪੂਜ ਹੌਂ ਨਹੀਂ॥ ਨ ਭੇਖ ਭੀਜ ਹੌਂ ਕਹੀ॥**
**ਅਨੰਤ ਨਾਮੁ ਗਾਇ ਹੌਂ॥ ਪਰਮ ਪੁਰਖ ਪਾਇ ਹੌਂ॥੩੫॥**
**ਜਟਾ ਨ ਸੀਸ ਧਾਰਿਹੌਂ॥ ਨ ਮੁੰਦ੍ਰਕਾ ਸੁ ਧਾਰ ਹੌਂ॥**
**ਨ ਕਾਨ ਕਾਹੂ ਕੀ ਧਰੋ॥ ਕਹਿਯੋ ਪ੍ਰਭੂ ਸੁ ਮੈ ਕਰੋ॥੩੬॥**
**ਭਜੋ ਸੁ ਏਕ ਨਾਮਯੰ॥ ਜੁ ਕਾਮ ਸਰਬ ਠਾਮਯੰ॥**
**ਨ ਜਾਪ ਆਨਕੋ ਜਪੋ॥ ਨ ਅਉਰ ਥਾਪਨਾ ਥਪੋ॥੩੭॥**
**ਬਿਅੰਤਿ ਨਾਮ ਧਿਆਇ ਹੋ॥ ਪਰਮ ਜੋਤਿ ਪਾਇ ਹੋ॥**
**ਨ ਧਿਆਨ ਆਨ ਕੋ ਧਰੌਂ॥ ਨ ਨਾਮ ਆਨ ਉਚਰੋ॥੩੮॥**

**(ਬਚਿੱਤਰ ਨਾਟਕ)**

**ਜਿਨ ਜਿਨ ਨਾਮੁ ਤਿਹਾਰੋ ਧਿਆਇਆ॥**
**ਦੂਖ ਪਾਪ ਤਿਨ ਨਿਕਟ ਨ ਆਇਆ॥**

ਜੇ ਜੇ ਅਉਰ ਧਿਆਨ ਕੋ ਧਰਹੀ॥
ਬਹਿਸ ਬਹਿਸ ਬਾਦਨ ਤੇ ਮਰਹੀ॥੪੨॥ (ਬਚਿੱਤਰ ਨਾਟਕ)

ਹਮ ਇਹ ਕਾਜ ਜਗਤ ਮੋ ਆਏ॥
ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ॥
ਦੁਸਟ ਦੋਖੀਅਨਿ ਪਕਰਿ ਪਛਾਰੋ॥੪੨॥
ਤਾਹੀ ਕਾਜ ਧਰਾ ਹਮ ਜਨਮੰ॥
ਸਮਝਿ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਸਭਨ ਕੋ ਮੂਲ ਉਪਾਰਨ॥੪੩॥ (ਬਚਿੱਤਰ ਨਾਟਕ)

ਜੇ ਜੇ ਭਏ ਪਹਿਲ ਅਵਤਾਰਾ॥
ਆਪੁ ਆਪੁ ਤਿਨ ਜਾਪੁ ਉਚਾਰਾ॥
ਪ੍ਰਭ ਦੋਖੀ ਕੋਈ ਨ ਬਿਦਾਰਾ॥
ਧਰਮ ਕਰਮ ਕੋ ਰਾਹੁ ਕਾ ਡਾਰਾ॥੪੪॥
ਜੇ ਜੇ ਗਉਸ ਅੰਬੀਯਾ ਭਏ॥
ਮੈ ਮੈ ਕਰਤ ਜਗਤ ਤੇ ਗਏ॥
ਮਹਾ ਪੁਰਖ ਕਾਹੂ ਨ ਪਛਾਨਾ॥
ਕਰਮ ਧਰਮ ਕੋ ਕਛੂ ਨਾ ਜਾਨਾ॥੪੫॥

ਅਵਰਨ ਕੀ ਆਸਾ ਕਿਛੁ ਨਾਹੀ॥
ਏਕੈ ਆਸ ਧਰੋ ਮਨ ਮਾਹੀ॥
ਆਨ ਆਸ ਉਪਜਤ ਕਿਛ ਨਾਹੀ॥
ਵਾ ਕੀ ਆਸ ਧਰੋ ਮਨ ਮਾਹੀ।੪੬॥

ਕਈ ਕੋਟ ਮਿਲਿ ਪੜ੍ਹਤ ਕੁਰਾਨਾ॥
ਬਾਚਤ ਕਿਤੇ ਪੁਰਾਨ ਅਜਾਨਾ॥
ਅੰਤਿ ਕਾਲ ਕੋਈ ਕਾਮ ਨਾ ਆਵਾ॥
ਦਾਵ ਕਾਲਿ ਕਾਹੂ ਨ ਬਚਾਵਾ॥੪੭॥ (ਬਚਿੱਤਰ ਨਾਟਕ)

ਕਿਉ ਨ ਜਪੋ ਤਾ ਕੋ ਤੁਮ ਭਾਈ॥
ਅੰਤਿ ਕਾਲ ਜੋ ਹੋਇ ਸਹਾਈ॥
ਫੋਕਟ ਧਰਮ ਲਖੋ ਕਰ ਭਰਮਾ॥
ਇਨ ਤੇ ਸਰਤ ਨ ਕੋਈ ਕਰਮਾ॥੪੮॥

ਇਹ ਕਾਰਨ ਪ੍ਰਭ ਹਮੈ ਬਨਾਯੋ॥
ਭੇਦੁ ਭਾਖਿ ਇਹ ਲੋਕ ਪਠਾਯੋ॥
ਜੋ ਤਿਨ ਕਹਾਂ ਸੁ ਸਭਨ ਉਚਾਰੋ॥
ਭਿੰਡ ਵਿੰਭ ਕਿਛ ਨੈਕੁ ਨ ਕਰੌ॥ (ਬਚਿੱਤਰ ਨਾਟਕ)

ਨ ਜਟਾ ਮੂੰਡ ਧਾਰੌਂ ॥ ਨ ਮੁੰਦ੍ਰਕਾ ਸਵਾਰੌਂ ॥
ਜਪੋ ਤਾਸ ਨਾਮੰ ॥ ਸਰੈ ਸਰਬ ਕਾਮੰ ॥੫੨ ॥
ਨ ਨੈਨੰ ਮਿਚਾਊ ॥ ਨ ਡਿੰਭੰ ਦਿਖਾਊ ॥
ਨ ਕੁਕਰਮ ਕਮਾਊ ॥ ਨ ਭੇਖੀ ਕਹਾਉਂ ॥੫੨ ॥
ਜੇ ਜੇ ਭੇਖ ਸੌ ਤਨ ਮੈ ਧਾਰੋ ॥ ਤੇ ਪ੍ਰਭ ਜਨ ਕੁਛ ਕੈ ਨ ਬਿਚਾਰੈ ॥
ਸਮਝ ਲੇਹੁ ਸਭ ਜਨ ਮਨ ਮਾਹੀਂ ॥ ਡਿੰਭਨ ਮੈ ਪਰਮੇਸ਼ਰ ਨਾਹੀ ॥੫੩ ॥ ਬਚਿੱਤਰ ਨਾਟਕ ਆਧਿਆਏ ਛੇਵਾਂ

ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵ ਜੂ ਅਵਤਾਰਾ ॥
ਕਾਲ ਪਾਇ ਕਰਿ ਬਿਸਨ ਪ੍ਰਕਾਸਾ ॥ ਸਕਲ ਕਾਲ ਕਾ ਕਿਯਾ ਤਮਾਸਾ ॥੯ ॥
ਜਵਨ ਕਾਲ ਜੋਗੀ ਸਿਵ ਕੀਯੋ ॥ ਬੇਦ ਰਾਜ ਬ੍ਰਹਮਾ ਜੁ ਥੀਓ ॥
ਜਵਨ ਕਾਲ ਸਭ ਲੋਕ ਸਵਾਰਾ ॥ ਨਮਸਕਾਰ ਹੈ ਤਾਹਿ ਹਮਾਰਾ ॥੧੦ ॥
ਜਵਨ ਕਾਲ ਸਭ ਜਗਤ ਬਨਾਯੋ ॥ ਦੇਵ ਦੈਤ ਜਛਨ ਉਪਜਾਯੋ ॥
ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝੀਯਹੁ ਹਮਾਰਾ ॥੧੧ ॥
ਨਿਰੰਕਾਰ ਨ੍ਰਿਬਿਕਾਰ ਨਿਲੰਭ ॥ ਆਦਿ ਅਨੀਲ ਅਨਾਦਿ ਅਸੰਭ ॥
ਤਾ ਕਾ ਮੂੜ ਉਚਾਰਤ ਭੇਦਾ ॥ ਜਾ ਕੋ ਭੇਵਨ ਪਾਵਤ ਬੇਦਾ ॥੧੭ ॥
ਤਾ ਕੌਂ ਕਰਿ ਪਾਹਨ ਅਨ ਮਾਨਤ ॥ ਮਹਾ ਮੂੜ ਕਛ ਭੇਦ ਨ ਜਾਨਤ ॥
ਮਹਾਂ ਦੇਵ ਕੋ ਕਹਤ ਸਦਾ ਸਿਵ ॥ ਨਿਰੰਕਾਰ ਕਾ ਚੀਨਤ ਨਹਿ ਭਿਵ ॥੨੪ ॥

ਚਰਿਤ੍ਰ ੪੦੫ (ਕਬਿਓ ਬਾਚ ਬੇਨਤੀ)

ਕੁਟਿਲ ਸੁਭਾਅ ਅਤੇ ਸ਼ਰਾਰਤੀ ਦਿਮਾਗ ਵਾਲੀਆਂ ਪੰਥ ਵਿਰੋਧੀ ਸੰਸਥਾਵਾਂ ਤਾਂ ਇਹ ਸਭ ਕੁਝ ਪੜ੍ਹ ਕੇ ਭੀ ਇਹੀ ਕਹਿਣਗੇ ਕਿ ਸਿੱਖ ਕੇਸਾਧਾਰੀ ਹਿੰਦੂ ਹਨ, ਪਰ ਆਪਣੇ ਆਪ ਨੂੰ ਸਿੱਖ ਕਹਿਲਾਉਣ ਵਾਲੇ ਦਸਮ ਗ੍ਰੰਥ ਵਿਰੋਧੀ ਭੀ ਇਹ ਕਹਿਣ ਕਿ ਇਹ ਗ੍ਰੰਥ ਬ੍ਰਾਹਮਣਵਾਦ ਦਾ ਪਰਚਾਰਕ ਹੈ ਅਤੇ ਇਸ ਨੂੰ ਮੰਨਣ ਵਾਲੇ ਬ੍ਰਾਹਮਣਵਾਦੀ ਅਤੇ ਆਰ. ਐਸ. ਐਸ. ਦੇ ਏਜੰਟ ਹਨ ਤਾਂ ਫਿਰ ਇਨ੍ਹਾਂ ਦਾ ਰੱਬ ਹੀ ਰਾਖਾ ਹੈ।

• • •

# ਪੰਥ ਕਰੂ ਗਾ ਫੈਸਲਾ

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਆਏ ਅੰਦਰਲੇ ਪਰਮਾਣ, ਗੁਰੂ ਦਰਬਾਰ ਦੀਆਂ ਭੱਟ ਵਹੀਆਂ ਕ੍ਰਿਤ ਸਰੂਪ ਸਿੰਘ ਕੋਸ਼ਿਕ, ਗੁਰੂ ਸੋਭਾ ਕਵੀ ਸੈਨਾ ਪਤਿ, ਮਹਿਮਾਂ ਪ੍ਰਕਾਸ਼, ਬੰਸਾਵਲੀਨਾਮਾ ਕੇਸਰ ਸਿੰਘ ਛਿਬਰ, ਭਾਈ ਸੁੱਖਾ ਸਿੰਘ ਦੇ ਗੁਰ ਬਿਲਾਸ, ਸੂਰਜ ਪ੍ਰਕਾਸ਼, ਲਿਖਤ ਮਹਾਂ ਕਵੀ ਸੰਤੋਖ ਸਿੰਘ, ਸ੍ਰੀ ਗੁਰੂ ਪੰਥ ਪ੍ਰਕਾਸ਼ (ਭਾਂਈ ਰਤਨ ਸਿੰਘ ਭੰਗੂ),ਰਹਿਤਨਾਮਾ ਭਾਈ ਦੇਸਾ ਸਿੰਘ, ਆਦਿ ਉਪਲਬਧ ਗ੍ਰੰਥਾਂ ਤੋਂ ਸਾਬਤ ਹੁੰਦਾ ਹੈ ਕਿ ਮੌਜੂਦਾ ਸਰੂਪ ਵਿਚ ਉਪਲਬਧ, ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸਾਰੀ ਰਚਨਾ ਦਸਮੇਸ਼ ਕਿਰਤ ਹੈ।

ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਮਹਾਨ ਕੋਸ਼ ਪ੍ਰਕਾਸ਼ਕ ਭਾਸ਼ਾ ਵਿਭਾਗ ਪਟਿਆਲਾ ਦੇ ਪੰਨਾ 616 ਅਨੁਸਾਰ ਇਹ ਸਰਬ ਪ੍ਰਮਾਣਤ ਤੱਥ ਹੈ ਕਿ ਮੌਜੂਦਾ ਸ੍ਰੀ ਦਸਮ ਗ੍ਰੰਥ ਦੀ ਰਚਨਾ ਨੂੰ ਸੰਪਾਦਿਤ ਕਰਨ ਵਾਲੇ ਦਸਮੇਸ਼ ਪਿਤਾ ਦੇ ਬਾਲ ਸਖਾਈ ਅਤੇ ਅਨਿਨ ਸੇਵਕ ਭਾਈ ਮਨੀ ਸਿੰਘ ਹੀ ਹਨ। ਮੱਸੇ ਸੰਘੜ ਨੂੰ ਸੋਧਣ ਪਿਛੋਂ, ਪੰਥ ਨੇਸਰਬ ਸੰਮਤੀ ਨਾਲ ਭਾਈ ਮਨੀ ਸਿੰਘ ਦੀ ਸੰਪਾਦਿਤ ਬੀੜ ਨੂੰ ਗੁਰੂ ਕ੍ਰਿਤ ਪਰਵਾਨ ਕਰ ਲਿਆ।

ਬੰਦੇ ਬਹਾਦਰ ਦੀ ਸ਼ਹੀਦੀ ਤੋਂ ਪਹਿਲਾਂ ਇਸ ਗ੍ਰੰਥ ਦੀਆਂ ਬਾਣੀਆਂ ਪੋਥੀਆਂ ਦੇ ਰੂਪ ਵਿਚ ਗੁਰੂ ਕੇ ਸਿੱਖਾਂ ਕੋਲ ਮੌਜੂਦ ਸਨ, ਇਸ ਦੀ ਪੁਸ਼ਟੀ ਮੱਸੇ ਰੰਘੜ ਨੂੰ ਸੋਧਣ ਵਾਲੇ ਭਾਈ ਮਹਿਤਾਬ ਦੇ ਪੋਤੇ ਵਲੋਂ ਲਿਖੇ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਦੀ, ਭਾਈ ਤਾਰਾ ਸਿੰਘ ਵਾਂ ਦੀ ਸ਼ਹੀਦੀ ਤੋਂ ਮਿਲਦੀ ਹੈ।

ਜਦ ਮੁਗ਼ਲ ਫੌਜ ਚੜ੍ਹਾਈ ਕਰ ਕੇ ਆਈ ਤਾਂ ਭਾਈ ਸਾਹਿਬ ਕੌਲ ਸਿੰਘ ਥੋੜ੍ਹੇ ਸੀ ਆਸ ਪਾਸ ਦੇ ਕਈ ਪ੍ਰੇਮੀਆਂ ਨੇ ਭਾਈ ਤਾਰਾ ਸਿੰਘ ਨੂੰ ਕਿਹਾ ਕਿ ਮੌਕਾ ਪਛਾਣ ਕੇ ਅੱਗੇ ਪਿਛੇ ਹੋ ਜਾਵੋ। ਭਾਈ ਸਾਹਿਬ ਨੇ ਉੱਤਰ ਦਿੱਤਾ ਭੱਜਣਾ ਕਾਇਰਾਂ ਦਾ ਕੰਮ ਐ ਹੈ, ਮੈਂ ਇਥੇ ਹੀ ਲੜਕੇ ਸ਼ਹੀਦ ਹੋਵਾਂਗਾ।

ਜਥੇ ਦੇ ਸਿੰਘਾਂ ਵਿਚ ਭੀ ਦੁਚਿਤੀ ਫੈਲ ਗਈ ਅਤੇ ਕਈਆਂ ਨੇ ਪਾਸਾ ਵੱਟ ਲੈਣ ਦੀ ਸਲਾਹ ਦਿੱਤੀ। ਭਾਈ ਸਾਹਿਬ ਕੋਲ ਗੁਰਬਾਣੀ ਦੀ ਪੋਥੀ ਸੀ, ਉਨ੍ਹਾਂ ਕਿਹਾ ਕਿ ਅਰਦਾਸ ਕਰ ਕੇ ਪੋਥੀ ਵਿਚੋਂ ਹੁਕਮ ਲਵੋ ਜੋ ਹੁਕਮ ਆਵੇਗਾ ਉਸੇ ਤਰ੍ਹਾਂ ਕਰਾਂਗੇ। ਅਰਦਾਸ ਕਰ ਕੇ ਜਦ ਪੋਥੀ ਖੋਲ੍ਹ ਕੇ ਹੁਕਮ ਲਿਆ ਜੋ ਇਸ ਤਰ੍ਹਾਂ ਸੀ :

**ਜੌ ਕਹੂੰ ਕਾਲਕੇ ਭਾਜ ਕੈ ਬਾਚੀਯਤ**
**ਤੌ ਕਿਹੁ ਕੁੰਟ ਕਹੋ ਭਜ ਜੈਯੈ ॥**
**ਆਗੈ ਹੂੰ ਕਾਲ ਧਰੇ ਅਸਿ ਗਾਜਤ**
**ਛਾਜਤ ਹੈ ਜਿਹ ਤੇ ਨਸਿ ਐਯੈ ॥**
**ਐਸੋ ਨਾ ਕੋ ਗਯੋ ਕੋਈ ਦਾਵ ਰੇ**
**ਜਾਹਿ ਉਪਾਵ ਸੁ ਘਾਵ ਬਚੈਯੈ ॥**
**ਜਾਤੇ ਨਾ ਛੁਟੀਅਤ ਮੂੜ ਕਹੂੰ ਹਸ**
**ਤਾਕੀ ਨਾ ਕਯੋਂ ਸ਼ਰਨਾਗਤ ਜੈਯੇ ॥** (ਬਚਿਤ੍ਰ ਨਾਟਕ ੯੬)

ਹੁਣ ਇਹ ਸਵੈਯਾ ਬਚਿਤ੍ਰ ਨਾਟਕ ਦੇ ਪਹਿਲੇ ਅਧਿਆਇ ਵਿਚੋਂ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਦਸਮ ਗ੍ਰੰਥ ਦੀਆਂ ਬਾਣੀਆਂ ਬਾਬੇ ਬੰਦਾ ਬਹਾਦਰ ਵੇਲੇ ਸਿੰਘਾਂ ਕੋਲ ਪ੍ਰਾਪਤ ਸਨ।

ਬਾਬੇ ਬੰਦੇ ਬਹਾਦਰ ਦੀ ਸ਼ਹੀਦੀ ਪਿਛੋਂ ਖ਼ਾਲਸਾ ਜਥੇਬੰਦੀ ਵਧਣ ਨਾਲ ਬੁਢਾ ਦਲ ਅਤੇ ਤਰੁਣਾ ਦਲ ਬਣੇ ਜਿਸ ਤੋਂ ਅੱਗੇ ਬਾਰਾਂ ਮਿਸਲਾਂ ਬਣ ਗਈਆਂ। ਇਸੇ ਤਰ੍ਹਾਂ ਧਰਮ ਪ੍ਰਚਾਰ ਲਈ ਭਾਈ ਮਨੀ ਸਿੰਘ ਦੀ ਚਲਾਈ ਗਿਆਨੀਆਂ ਦੀ ਟਕਸਾਲ ਸ੍ਰੀ ਅੰਮ੍ਰਿਤਸਰ ਵਿਚ ਚੱਲੀ। ਦੂਸਰਾ ਧਰਮ ਵਿਦਿਆ ਕੇਂਦਰ ਸਾਬੋ ਕੀ ਤਲਵੰਡੀ ਦਮਦਮੇ ਸਾਹਿਬ ਬਾਬਾ ਦੀਪ ਸਿੰਘ ਦੀ ਅਗਵਾਈ ਵਿਚ ਆਰੰਭ ਹੋਇਆ।

ਇਸ ਤੋਂ ਅੱਗੇ ਖ਼ਾਲਸੇ ਤੇ ਜਦ ਮੁਗ਼ਲ ਹਕੂਮਤ ਵਲੋਂ ਜ਼ੁਲਮ ਦਾ ਕਹਿਰ ਟੁੱਟਾ ਤਾਂ ਗੁਰੂ ਅਸਥਾਨਾਂ ਦੀ ਸੇਵਾ ਸੰਭਾਲ, ਉਦਾਸੀ, ਨਿਰਮਲਿਆਂ ਅਤੇ ਸੇਵਾ ਪੰਥੀਆਂ ਕੋਲ ਆਈ। ਇਨ੍ਹਾਂ ਸੰਸਥਾਵਾਂ ਦੇ ਸੰਚਾਲਕਾਂ ਨੇ ਹਕੂਮਤ ਦੇ ਕਹਿਰ ਤੋਂ ਬਚਣ ਲਈ ਬਾਹਰ ਦਾ ਲਿਬਾਸ ਸਨਾਤਨੀ ਰੱਖਿਆ ਅਤੇ ਡੇਰਿਆਂ ਦੇ ਅੰਦਰ ਭੀ ਧੂਪੇਂ ਤਪਾਉਣੇ ਟੱਲ ਖੜਕਾਉਣੇ ਵਾਲੀ ਰੀਤ ਰੱਖੀ ਪਰ ਆਮ ਸਿੱਖ ਸੰਗਤਾਂ ਵਿਚ ਗੁਰਬਾਣੀ ਦੇ ਪਾਠ ਦੇ ਪਰਵਾਹ, ਕੀਰਤਨ ਅਤੇ ਸੰਥਯਾ ਦੇਣ ਤੋਂ ਇਲਾਵਾ ਗੁਰਬਾਣੀ ਦੇ ਗੁਟਕੇ, ਪੋਥੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਸਿੱਖ ਜਗਤ ਨੂੰ ਦਿੰਦੇ ਰਹੇ।

ਇਸ ਤਰੀਕੇ ਨਾਲ ਇਨ੍ਹਾਂ ਸੰਸਥਾਵਾਂ ਨੇ ਖਾਲਸਾਈ ਬਾਣੇ ਤੋਂ ਪਾਸਾ ਵੱਟ ਕੇ ਆਮ ਜਨਤਾ ਵਿਚ ਗੁਰਬਾਣੀ, ਗੁਰੂ ਪ੍ਰੇਮ ਦਾ ਭਰਪੂਰ ਵਾਧਾ ਕੀਤਾ ਜਿਸ ਦਾ ਸਦਕਾ ਅੱਜ ਪੂਰਬੀ ਉੱਤਰ ਪ੍ਰਦੇਸ਼, ਬਿਹਾਰ, ਛਤੀਸਗੜ੍ਹ ਅਤੇ ਮੱਧ ਪ੍ਰਦੇਸ਼ ਦੇ ਤਕਰੀਬਨ 10 ਕਰੋੜ ਵਾਸੀ ਆਪ ਨੂੰ ਨਾਨਕ ਪੰਥੀ ਕਹਾਉਣ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ। ਕਾਬਲ ਦੀ ਸਿੱਖੀ ਭੀ ਉਦਾਸੀ ਸੰਤਾਂ ਦੀ ਕਿਰਪਾ ਸਦਕਾ ਹੀ ਅੱਜ ਪ੍ਰਫੁਲਤ ਹੈ।

ਤਖਤ ਸ੍ਰੀ ਪਟਨਾ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਮਹਿੰਦਰ ਸਿੰਘ ਜੀ ਜੋ ਅੱਜ ਕੱਲ੍ਹ ਸ੍ਰੀ ਪਾਉਂਟਾ ਸਾਹਿਬ, ਗੁਰੂ ਰਾਮ ਦਾਸ ਸੰਗੀਤ ਅਕੈਡਮੀ ਚਲਾ ਰਹੇ ਹਨ ਦੇ ਦੱਸਣ ਅਨੁਸਾਰ ਕੇਵਲ ਪਟਨਾ ਜ਼ਿਲ੍ਹੇ ਵਿਚ ਹੀ ਤਕਰੀਬਨ ਤਿੰਨ ਸੌ ਡੇਰੇ ਉਦਾਸੀ ਸੰਤਾਂ ਦੇ ਸਨ ਜੋ ਸਿੱਖੀ ਪ੍ਰਚਾਰ ਕਰਦੇ ਸਨ।

ਮਿਸਲਾਂ ਦੇ ਕਾਇਮ ਹੋਣ ਅਤੇ ਸਿੱਖ ਰਿਆਸਤਾਂ ਬਣਨ ਕਰਕੇ ਇਨ੍ਹਾਂ ਡੇਰਿਆਂ ਨੂੰ ਵੱਡੀਆਂ ਜਾਗੀਰਾਂ ਦੇ ਨਾਲ ਹੀ ਜ਼ਮੀਨਾਂ ਮਿਲੀਆਂ। ਸਮਾਂ ਪਾ ਕੇ ਬਹੁਤ ਸਾਰੇ ਇਨ੍ਹਾਂ ਡੇਰਿਆਂ ਦੇ ਮਾਲਕ ਐਸ਼ਪ੍ਰਸਤੀ ਵਿਚ ਪੈ ਗਏ। ਫਲਸਰੂਪ ਇਨ੍ਹਾਂ ਡੇਰਿਆਂ ਦੀ, ਮਹੰਤ ਨਰੈਣ ਦਾਸ ਤੱਕ ਗੱਲ ਪਹੁੰਚ ਗਈ। ਸਿੰਘ ਸਭਾ ਦੇ ਆਉਣ ਅਤੇ ਸ਼੍ਰ. ਗੁ. ਪ੍ਰ. ਕਮੇਟੀ ਦੇ ਬਣਨ ਨਾਲ ਗੁਰੂ ਘਰਾਂ ਅਤੇ ਵੱਡੀਆਂ ਜਾਇਦਾਦਾਂ ਵਾਲੇ ਡੇਰਿਆਂ ਵਿਚ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ ਇਨ੍ਹਾਂ ਸਾਧੂਆਂ ਨੂੰ ਬੇਦਖ਼ਲ ਕਰ ਦਿੱਤਾ ਗਿਆ। ਹੁਣ ਉਦਾਸੀਆ ਨੇ ਗੁਰੂ ਨਾਨਕ ਤੋਂ ਨਾਤਾ ਤੋੜ ਕੇ ਸੰਤ ਰੇਣ ਰਾਹੀਂ ਬਾਬਾ ਸ੍ਰੀ ਚੰਦ ਦੀ ਉਮਤ ਕਹਾਉਣਾ ਚੰਗਾ ਸਮਝਦੇ ਹਨ ਅਤੇ ਖ਼ਾਲਸਾ ਪੰਥ ਦਾ ਇਕ ਅੰਗ ਨਿਕਾਰਾ ਹੋ ਗਿਆ।

ਇਸ ਜਾਣਕਾਰੀ ਦੇਣ ਪਿਛੋਂ ਅਸੀਂ ਹੁਣ ਮੂਲ ਵਿਸ਼ੇ ਵੱਲ ਪਰਤਦੇ ਹਾਂ। ਭਾਈ ਮਨੀ ਸਿੰਘ ਜੀ ਦੇ ਸ੍ਰੀ ਦਮਸ ਗ੍ਰੰਥ ਦੀ ਬੀੜ ਬਣਨ ਤੋਂ ਲੈ ਕੇ 1900 ਤੱਕ ਕਿਸੇ ਇਕ ਸਿੱਖ ਨੇ ਭੀ ਇਸ ਦੇ ਵਿਰੁੱਧ ਕੋਈ ਅੱਖਰ ਨਹੀਂ ਬੋਲਿਆ। ਸਿੱਖ ਮਿਸਾਲਾਂ ਦੇ ਸਰਦਾਰ, ਭਾਈ ਮਨੀ ਸਿੰਘ ਜੀ ਤੋਂ ਚੱਲੀ ਗਿਆਨੀਆਂ ਦੀ ਟਕਸਾਲ, ਬਾਬਾ ਦੀਪ ਸਿੰਘ ਤੋਂ ਵਰੋਸਾਈ ਦਮਦਮੀ ਟਕਸਾਲ, ਇਸੇ ਟਕਸਾਲ ਦੇ ਵਿਸਥਾਰ ਵਿਚ ਗਿਆਨੀ ਸੁੰਦਰ ਸਿੰਘ ਜੀ ਭਿੰਡਰ ਕਲਾਂ ਤੋਂ ਚੱਲੀ ਭਿੰਡਰਾਂ ਵਾਲੀ ਟਕਸਾਲ, ਉਦਾਸੀ, ਨਿਰਮਲੇ, ਸੇਵਾ ਪੰਥੀ ਸੰਪਰਦਾਵਾਂ ਨੇ ਇਸ ਨੂੰ ਗੁਰੂ ਕ੍ਰਿਤ ਮੰਨ ਕੇ ਇਸ ਦਾ ਪਾਠ ਕਰਦੇ ਰਹੇ। ਇਨ੍ਹਾਂ ਸਾਰੀਆਂ ਸੰਸਥਾਵਾਂ ਦਾ ਆਧਾਰ ਗੁਰੂ, ਗੁਰਬਾਣੀ ਵਿਚ ਸ਼ਰਧਾ, ਪਿਆਰ, ਸਤਿਕਾਰ ਅਤੇ ਭਰੋਸਾ ਸੀ ਅਤੇ ਇਹੀ ਇਨ੍ਹਾਂ ਦੇ ਨਿੱਜੀ ਜੀਵਨ ਵਿਚ ਵਿਆਪਦਾ ਸੀ।

ਦੇਸ਼ ਆਜ਼ਾਦ ਹੋਣ ਨਾਲ ਸਰਕਾਰੀ ਸਕੂਲ ਹੋਂਦ ਵਿਚ ਆਏ। ਵਿਦਿਆ ਦਾ ਪਾਸਾਰ ਵਿਗਿਆਨਕ ਢੰਗ ਨਾਲ ਸ਼ੁਰੂ ਹੋ ਗਿਆ ਸਰਕਾਰੀ ਸਕੂਲਾਂ ਦੇ ਪਾਸਾਰ ਨਾਲ ਵਿਗਿਆਨ ਅਤੇ ਤਰਕਵਾਦ ਵਧਦਾ ਗਿਆ ਅਤੇ ਸ਼ਰਧਾ, ਪਿਆਰ ਭਰੋਸਾ ਆਦਿ ਘਟਣ ਲੱਗਾ। ਫਲ ਸਰੂਪ 1900 ਦੇ ਕਰੀਬ ਧੂਰੀ ਕੋਲ ਸਥਿਤ ਪਿੰਡ ਭਸੌੜ ਵਿਚ ਬਾਬੂ ਤੇਜਾ ਸਿੰਘ ਵਲੋਂ ਪਹਿਲੀ ਵਾਰ ਤਰਕ ਅਧਾਰਤ ਗੱਲਾਂ ਨਾਲ ਦਸਮ ਗ੍ਰੰਥ ਨੂੰ ਖੰਡਣਾ ਸ਼ੁਰੂ ਹੋਇਆ। ਪਹਿਲਾਂ ਦਸਮ ਗ੍ਰੰਥ ਇਸ ਦਾ ਸ਼ਿਕਾਰ ਬਣਿਆ ਫਿਰ ਅੱਜ ਕੱਲ੍ਹ ਦੇ ਸਪੋਕਮੈਨ ਅਖ਼ਬਾਰ ਵਾਂਗ ਅਰਦਾਸ ਦੀ ਪਹਿਲੀ ਪਉੜੀ, ਫਿਰ ਭੱਟ ਬਾਣੀ ਅਤੇ ਭਗਤ ਬਾਣੀ ਤੱਕ ਗੱਲ ਪਹੁੰਚ ਗਈ। ਆਪਣੀ ਮਨਮਤ ਨੂੰ ਪੁਗਾਉਣ ਲਈ ਬਾਬੂ ਤੇਜਾ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਹਥ ਲਿਖਤੀ ਬੀੜ ਤਿਆਰ ਕਰਵਾਈ ਜਿਸ ਵਿਚ ਕੇਵਲ ਗੁਰੂ ਸਾਹਿਬਾਂ ਦੀ ਹੀ ਬਾਣੀ ਸੀ। ਪੁਰਾਣੀ ਸਿੱਧ ਕਰਨ ਲਈ ਇਸ ਨੂੰ ਤੂੜੀ ਵਿਚ ਦੱਬ ਦਿੱਤਾ, ਤਾਂ ਜੋ ਪਤਰੇ ਪੀਲੇ ਪੈਕੇ ਪੁਰਾਤਨ ਸਰੂਪ ਨਜ਼ਰ ਆਵੇ। ਭੇਤ ਖੁੱਲ੍ਹ ਗਿਆ। ਸਾਰੇ ਹਾਲਾਤ ਨੂੰ ਦੇਖ ਬਾਬੂ ਜੀ ਨੂੰ ਅਕਾਲ ਤਖ਼ਤ ਸਾਹਿਬ 'ਤੇ ਤਲਬ ਕੀਤਾ ਗਿਆ। ਕਾਲਾ ਅਫ਼ਗਾਨਾ, ਜੋਗਿੰਦਰ ਸਿੰਘ ਵਾਂਗ ਆਕੀ ਹੋ ਕੇ ਪੇਸ਼ ਨਾ ਹੋਏ ਅਤੇ ਉਨ੍ਹਾਂ ਨੂੰ ਪੰਥ ਵਿਚੋਂ ਛੇਕ ਦਿੱਤਾ ਗਿਆ ਅਤੇ ਬਾਬੂ ਤੇਜਾ ਸਿੰਘ ਦੇ ਵਾਰਿਸ ਸ੍ਰ. ਮਨਮੋਹਣ ਸਿੰਘ ਜੀ ਪਰਿਵਾਰ ਸਮੇਤ ਅਕਾਲ ਤਖਤ ਸਾਹਿਬ ਤੇ ਪੇਸ਼ ਹੋ ਕੇ 2 ਮਈ 2001 ਨੂੰ ਤਨਖਾਹ ਲੁਆ ਕੇ ਪੰਥ ਵਿਚ ਸ਼ਾਮਲ ਹੋਏ।

ਜੋ ਮੁੱਦੇ ਬਾਬੂ ਤੇਜਾ ਸਿੰਘ ਜੀ ਨੇ ਆਪਣੀਆਂ ਲਿਖਤਾਂ ਵਿਚ ਉਠਾਏ ਸੀ ਉਨ੍ਹਾਂ ਮੁੱਦਿਆਂ 'ਤੇ ਆਧਾਰ 'ਤੇ ਹੀ ਗਿ. ਭਾਗ ਸਿੰਘ ਜੀ ਅੰਬਾਲਾ ਨੇ "ਦਸਮ ਗ੍ਰੰਥ ਨਿਰਣੈ" ਨਾਮੀ ਪੁਸਤਕ ਲਿਖ ਕੇ ਪੰਥ ਵਿਚ ਬਵੰਡਰ ਖੜ੍ਹਾ ਕੀਤਾ ਅਤੇ ਗਿਆਨੀ ਜੀ ਨੂੰ 5.1.1977 ਪੰਥ ਤੋਂ ਖਾਰਜ ਕਰ ਦਿੱਤਾ ਗਿਆ ਅਤੇ ਕਈ ਸਾਲ ਪਿਛੋਂ ਗਿਆਨੀ ਜੀ ਨੇ ਤਨਖਾਹ ਲੁਆ ਕੇ ਭੁਲ ਬਖਸ਼ਾਈ।

1960 ਦੇ ਕਰੀਬ ਪਹਿਲਾ ਸਿੱਖ ਮਿਸ਼ਨਰੀ ਕਾਲਜ ਦਿੱਲੀ, ਫਤਹਿਪੁਰੀ ਵਿਚ ਸਥਾਪਤ ਹੋਇਆ; 1970ਵਿਚ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਫਿਰ ਗੁਰਮਤਿ ਮਿਸ਼ਨਰੀ ਕਾਲਜ ਚੌਂਤਾ (ਰੋਪੜ) ਅਤੇ ਇਸ ਪਿਛੋਂ ਗੁਰ ਗਿਆਨ ਪ੍ਰਕਾਸ਼ ਜਵੱਦੀ ਕਲਾਂ (ਲੁਧਿਆਣਾ) ਹੋਂਦ ਵਿਚ ਆਇਆ।

ਇਨ੍ਹਾਂ ਮਿਸ਼ਨਰੀ ਕਾਲਜਾਂ ਦੇ ਸੰਚਾਲਕਾਂ ਨੇ, ਆਧਾਰ ਭਾਵੇਂ ਪ੍ਰੋ. ਸਾਹਿਬ ਜੀ ਦੇ ਦਰਪਣ ਨੂੰ ਬਣਾ ਕੇ ਕੰਮ ਸ਼ੁਰੂ ਕੀਤਾ ਸੀ। ਪਰ ਹੁਣ ਇਹ ਪੂਰਨ ਤੌਰ 'ਤੇ ਵਿਗਿਆਨ ਦੀ ਝੋਲੀ ਵਿਚ ਪੈ ਗਏ ਹਨ, ਗੁਰਬਾਣੀ ਵਿਆਖਿਆ ਅਤੇ ਇਤਿਹਾਸ, ਹਰ ਗੱਲ ਦੀ ਪੁਸ਼ਟੀ ਵਿਗਿਆਨ ਦੇ ਅਨੁਸਾਰ ਹੀ ਕਰਦੇ ਹਨ। ਰੱਬ ਦੀ ਹੋਂਦ ਤੋਂ ਮੁਨਕਰ, ਨਾਸਤਕਤਾ ਦਾ ਪ੍ਰਚਾਰਕ, ਤਰਕਸ਼ੀਲ ਟੋਲਾ ਭੀ ਵਿਗਿਆਨ ਤੇ ਆਧਾਰਤ ਹੈ। ਇਸ ਲਈ ਨਾਸਤਕਤਾ ਬਿਰਤੀ ਵਾਲੇ, ਸਿੱਖੀ ਭੇਖ ਅਪਣਾ ਕੇ ਸਿੱਖ ਮਿਸ਼ਨਰੀ ਕਾਲਜ ਨਾਲ ਘਿਉ ਖਿਚੜੀ ਹੋ ਗਏ ਹਨ। ਵਿਗਿਆਨ ਪਦਾਰਥਵਾਦ ਤੇ ਆਧਾਰਤ ਹੈ ਅਤੇ ਸਿੱਖ ਧਰਮ ਰਹੱਸਮਈ ਪਰਮੇਸ਼ਰ ਦੇ ਬ੍ਰਹਮ ਗਿਆਨ ਤੇ ਆਧਾਰਤ ਹੈ। ਇਸ ਲਈ ਦੋ ਅੱਡ-ਅੱਡ ਵਿਚਾਰਧਾਰਾਵਾਂ ਦਾ ਟਕਰਾਓ ਕੁਦਰਤੀ ਗੱਲ ਹੈ।

ਕਿਉਂਕਿ ਵਿਗਿਆਨ ਪੁਨਰ ਜਨਮ, ਪ੍ਰਲੋਕ, ਭੂਤ-ਪ੍ਰੇਤ, ਨਰਕ ਸੁਰਗ, ਧਰਮ ਰਾਜ, ਜਮਦੂਤ ਅਤੇ ਬ੍ਰਹਮ ਗਿਆਨ ਦੀ ਅਵਸਥਾ ਵਿਚ ਪ੍ਰਾਪਤ ਹੋਈਆਂ ਅਲੌਕਿਕ, ਪਰਾਭੌਤਕ ਸ਼ਕਤੀਆਂ ਨੂੰ ਨਹੀਂ ਮੰਨਦਾ, ਇਸ ਲਈ ਮਿਸ਼ਨਰੀ ਕਾਲਜ ਦੇ ਵਿਦਿਆਰਥੀਆਂ ਨੂੰ, ਸੰਚਾਲਕਾਂ ਵਲੋਂ ਗੁਰਬਾਣੀ ਦੇ ਅਰਥ ਵਿਗਿਆਨ ਦੇ ਢੰਗ ਨਾਲ ਹੀ ਦੱਸੇ ਜਾਂਦੇ ਹਨ। ਇਸੇ ਤਰ੍ਹਾਂ ਸਿੱਖ ਇਤਿਹਾਸ ਭੀ ਬੱਚਿਆਂ ਨੂੰ ਵਿਗਿਆਨ ਦੇ ਚਸ਼ਮੇ ਰਾਹੀਂ ਦਿਖਾਇਆ ਜਾਂਦਾ ਹੈ।

ਮਿਸ਼ਨਰੀ ਕਾਲਜ ਦੇ ਸੰਚਾਲਕਾਂ ਦੇ ਕੱਢੇ ਸਿੱਟਿਆਂ ਅਨੁਸਾਰ, ਪੰਜਾ ਸਾਹਿਬ, ਰੀਠਾ ਸਾਹਿਬ ਝੂਠ ਹੈ, ਦੁੱਖ ਭੰਜਨ ਬੇਰੀ ਅੰਧ ਵਿਸ਼ਵਾਸ ਹੈ, ਮਾਤਾ ਸੁਲਖਣੀ ਨੂੰ ਪੁੱਤਰ ਦੀ ਦਾਤ ਵਾਲੀ ਸਾਖੀ ਗਲਤ ਹੈ, ਦੁੱਖ ਭੰਜਨੀ ਬੇਰੀ ਨਾਲ ਸਬੰਧਤ ਬੀਬੀ ਰਜਨੀ ਦੀ ਸਾਖੀ, ਬਾਬਾ ਬੁੱਢਾ ਜੀ ਦਾ ਮਾਤਾ ਗੰਗਾ ਜੀ ਨੂੰ ਵਰਦਾਨ ਦੇਣਾ ਸਭ ਝੂਠ ਹੈ। ਨਾਮ ਜਪਣ ਨਾਲ ਜਾਂ ਗੁਰਬਾਣੀ ਦੇ ਕਿਸੇ ਸ਼ਬਦ ਦੇ ਪੜ੍ਹਨ ਨਾਲ ਕੋਈ ਸਰੀਰਕ ਰੋਗ ਨਹੀਂ ਹਟ ਸਕਦਾ, ਸੱਤਾ

ਬਲਵੰਡ ਦੀ ਵਾਰ ਦੀ ਉਥਾਨਕਾ ਵਾਲੀ ਸਾਖੀ ਮਨਘੜਤ ਹੈ। ਗੁਰੂ ਖੁਸ਼ ਹੋ ਕੇ ਕੋਈ ਵਰ ਨਹੀਂ ਦਿੰਦਾ ਨਾ ਹੀ ਕਿਸੇ ਤੇ ਕਰੋਪੀ ਨਾਲ ਕਿਸੇ ਦਾ ਕੁਝ ਵਿਗੜਦਾ ਹੈ।

ਗੁਰੂ ਨਾਨਕ ਸਾਹਿਬ ਵਲੋਂ ਬਖਸ਼ੇ ਸਿੱਖੀ ਦੇ ਮੁੱਢਲੇ ਅਸੂਲ ਨਾਮ, ਦਾਨ, ਇਸ਼ਨਾਨ ਨੂੰ ਖੰਡਨ ਕਰਦੇ ਹਨ ਸਰੋਵਰ ਦੇ ਇਸ਼ਨਾਨ, ਦਾਨ ਕਰਨਾ ਅਤੇ ਨਾਮ ਜਪਣਾ ਸਭ ਬ੍ਰਹਮਣਵਾਦੀ ਕਰਮ ਹਨ, ਬਾਣੀ ਹੀ ਨਾਮ ਹੈ। ਮੂੰਹ ਨਾਲ ਵਾਹਿਗੁਰੂ ਮੰਤ੍ਰ ਦਾ ਜਾਪ ਤੁਹਾਡਾ ਕੁਝ ਨਹੀਂ ਸਵਾਰ ਸਕਦਾ ਐਸਾ ਸਿਧਾਂਤ ਮਿਸ਼ਨਰੀ ਕਾਲਜਾਂ ਦਾ ਹੈ। ਨਾਮ ਜਪਣ ਵਾਲੇ ਪੰਥ ਪਰਵਾਣਤ ਹਸਤੀਆਂ ਸੰਤ ਅੱਤਰ ਸਿੰਘ ਜੀ, ਬਾਬਾ ਨੰਦ ਸਿੰਘ ਜੀ, ਭਾਈ ਰਣਧੀਰ ਸਿੰਘ ਜੀ ਆਦਿ ਨੂੰ ਇਹ ਸਭ ਵਿਹਲੜ, ਹਰਾਮ ਖਾਣੇ ਅਤੇ ਬ੍ਰਾਹਮਣਵਾਦੀ ਸੋਚ ਦੇ ਧਾਰਨੀ ਦੱਸਦੇ ਹਨ। ਭਾਈ ਵੀਰ ਸਿੰਘ ਜੀ ਭੀ ਪ੍ਰੋ. ਸਾਹਿਬ ਦਾ ਵਿਆਕਰਣ ਚੁਰਾਉਣ ਵਾਲੇ ਸਨ, ਐਸਾ ਇਹ ਪ੍ਰਚਾਰ ਆਪਣੇ ਪਾਠਕਾਂ ਨੂੰ ਕਰਦੇ ਹਨ। ਗੁਰਬਾਣੀ ਵਿਚੋਂ ਆਪਦੇ ਮਤਲਬ ਦੇ ਸ਼ਬਦ ਅਤੇ ਤੁਕਾਂ ਆਪਣੇ ਪਾਠਕਾਂ ਨੂੰ ਦੱਸਦੇ ਹਨ।

ਜਦੋਂ ਆਪਣੇ ਹਿੱਤ ਵਿਚ ਹੋਵੇ ਤਾਂ ਕਹਿਣਗੇ ਰਹਿਤ ਮਰਯਾਦਾ ਵਿਚ ਆਹ ਲਿਖਿਆ ਹੈ ਅਤੇ ਜਦੋਂ ਇਨ੍ਹਾਂ ਦੇ ਹਿੱਤ ਵਿਚ ਨਾ ਹੋਵੇ ਤਾਂ ਕਹਿਣਗੇ ਰਹਿਤ ਮਰਯਾਦਾ ਵਿਚ ਸੋਧ ਹੋਣੀ ਚਾਹੀਦੀ ਹੈ। ਗਿਆਨੀ, ਭਾਗ ਸਿੰਘ ਅੰਬਾਲਾ, ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਵਰਗੇ ਦੀ ਪਿੱਠ ਠੋਕਣ ਵਾਲੇ ਸਾਰੇ ਮਿਸ਼ਨਰੀ ਕਾਲਜ ਹਨ। ਇਕ ਚਰਿਤ੍ਰਹੀਣ, ਰਿਸ਼ਵਤਖੋਰ, ਸਜ਼ਾਯਾਫ਼ਤਾ ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਨੂੰ ਸਿੱਖੀ ਅਕਾਸ਼ ਗੰਗਾ ਦਾ ਧਰੂ ਤਾਰਾ ਬਣਾਉਣ ਵਾਲੇ ਭੀ ਮਿਸ਼ਨਰੀ ਕਾਲਜ ਹਨ।

ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਪਿਆਰ ਵਾਲੇ ਸ਼ਰਧਾਵਾਨ, ਸਿਦਕਵਾਨ ਖ਼ਾਲਸਾ ਪੰਥ ਨੇ ਤਾਂ ਦਸਮ ਗ੍ਰੰਥ ਨੂੰ ਗੁਰੂ ਕ੍ਰਿਤ ਸਵੀਕਾਰ ਕੇ ਇਸ ਨੂੰ ਖੰਡਣ ਵਾਲੇ ਨੂੰ ਪੰਥ ਵਿਚੋਂ ਛੇਕ ਦਿੱਤਾ ਪਰ ਤਰਕਵਾਦੀ, ਵਿਗਿਆਨਕ ਸਿੱਖ (ਮਿਸ਼ਨਰੀ ਕਾਲਜ) ਨੂੰ ਦਸਮ ਗ੍ਰੰਥ ਸਿੱਖੀ ਦਾ ਵੈਰੀ ਨਜ਼ਰ ਆਉਂਦਾ ਹੈ। ਇਸ ਲਈ ਹੁਣ "ਦਸਮ ਗ੍ਰੰਥ" ਦਾ ਮੁੱਦਾ ਪੰਥਕ ਮੁੱਦਾ ਨਾ ਰਹਿ ਕੇ ਸ਼ਰਧਾ, ਪਰੇਮ ਅਤੇ ਸਤਿਕਾਰ ਅਤੇ ਵਿਗਿਆਨਕ ਸੋਚ ਵਿਚ ਵੰਡ ਗਿਆ।

ਕਿਉਂਕਿ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਧਰਮ ਪ੍ਰਚਾਰ ਕਮੇਟੀ ਦੇ ਮੁਖੀ ਮਿਸ਼ਨਰੀਆਂ ਦੀ ਸੋਚ ਦੇ ਧਾਰਨੀ ਹਨ ਅਤੇ ਅੰਮ੍ਰਿਤਸਰ ਸ਼੍ਰੋ. ਗੁ. ਪ੍ਰਬੰਧਕ ਕਮੇਟੀ ਦੇ ਹੈਡ ਗ੍ਰੰਥੀ, ਜਥੇਦਾਰ ਸਿੰਘ ਸਾਹਿਬ ਪੁਰਾਤਨ ਸੋਚ ਦੇ ਹਨ ਇਸ ਲਈ ਇਹ ਹੁਣ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਨਾਮ ਸ਼੍ਰੋਮਣੀ ਕਮੇਟੀ ਦਾ ਮੁੱਦਾ ਬਣ ਗਿਆ ਹੈ। ਸ਼੍ਰੋਮਣੀ ਕਮੇਟੀ ਦੇ ਮਾਲਕਾਂ ਨੇ ਕੰਵਲ ਫੁਲ ਵਾਲੀ ਪਾਰਟੀ ਨਾਲ ਜੱਫੀ ਪਾਈ ਹੋਈ ਹੈ ਅਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਂਗਰਸ ਨਾਲ ਸਾਂਝ ਹੈ। ਇਸ ਲਈ ਦਸਮ ਗ੍ਰੰਥ ਦਾ ਮੁੱਦਾ ਹੁਣ ਕਾਂਗਰਸ ਪਾਰਟੀ ਅਤੇ ਬੀ. ਜੇ. ਪੀ. ਦਾ ਮੁੱਦਾ ਬਣ ਗਿਆ ਹੈ।

ਤੀਸਰੀ ਧਿਰ ਇਕ ਹੋਰ ਹੈ ਜਿਸ ਦਾ ਨਾਅਰਾ ਹਿੰਦੀ, ਹਿੰਦੂ, ਹਿੰਦੁਸਤਾਨ ਹੈ ਉਸ ਦਾ ਆਪਣਾ ਰੋਲ ਹੈ। ਸ਼ਾਮ, ਦਾਮ, ਦੰਡ, ਭੇਦ ਦੀ ਨੀਤੀ ਨਾਲ ਉਹ ਦਸਮ ਗ੍ਰੰਥ ਮੰਨਣ ਵਾਲਿਆਂ ਨੂੰ ਹੱਲਾਸ਼ੇਰੀ ਦਿੰਦੇ ਹਨ ਅਤੇ ਦਸਮ ਗ੍ਰੰਥ ਦੇ ਵਿਰੁੱਧ ਪ੍ਰਚਾਰ ਕਰਨ ਵਾਲਿਆਂ ਨੂੰ ਮਾਲਾ ਮਾਲ ਕਰਦੇ ਹਨ ਕਿਉਂਕਿ ਪਹਿਲਾਂ ਜਦ ਕਦੇ ਉਹ ਬਿਆਨ ਦਿੰਦੇ ਸਨ ਕਿ ਸਿੱਖ ਹਿੰਦੂ ਹਨ ਗੁਰੂ ਸਾਹਿਬ ਨੇ ਸਾਡੇ ਲਈ ਹੀ ਬਣਾਏ ਸੀ ਤਾਂ ਸਾਰਾ ਪੰਥ ਟੁੱਟ ਕੇ ਪੈ ਜਾਂਦਾ ਸੀ। ਕੂਟਨੀਤੀ ਨਾਲ ਪੰਥ ਵਿਚ ਵੰਡੀਆਂ ਪਾ ਕੇ ਆਪ ਆਰਾਮ ਨਾਲ ਤਮਾਸ਼ਾ ਦੇਖ ਰਹੇ ਹਨ।

ਰੋਮਨ ਕੈਥੋਲਕ ਦੇ ਈਸਾਈ ਪਾਦਰੀਆਂ ਦੇ ਪਾਖੰਡ ਅਤੇ ਭਰਮਾਂ ਵਿਚ ਫਸਾ ਕੇ ਲੋਕਾਂ ਨੂੰ ਲੁੱਟਣ ਕਰ ਕੇ ਯੂਰਪ ਵਿਚ ਪਰੋਟੈਸਟੈਂਟ ਈਸਾਈ ਮੱਤ ਬਣ ਗਿਆ ਸੀ। ਅੱਜ ਦੀ ਖ਼ਾਲਸਾ ਪੰਥ ਦੀ ਹਾਲਤ ਭੀ ਅਜਿਹੀ ਹੀ ਹੇ। ਅਨਪੜ੍ਹ, ਜਾਹਲ, ਸਿੱਖੀ ਤੋਂ ਕੋਰੇ, ਅਖੌਤੀ ਡੇਰੇਦਾਰ ਸਾਧਾਂ ਦੇ ਕੁਕਰਮਾਂ ਕਰਕੇ ਸਿੱਖ ਮਿਸ਼ਨਰੀ ਕਾਲਜ ਵਾਲੇ ਇਕ ਪਰਾਟੈਸਟੈਂਟ ਸਿੱਖ ਮੱਤ ਖੜ੍ਹਾ ਕਰ ਰਹੇ ਹਨ। ਫਲਸਰੂਪ ਸਿੱਖਾਂ ਵਿਚ ਖਾਨਾ ਜੰਗੀ ਹੋਵੇਗੀ, ਦੋਵੇਂ ਧਿਰਾਂ ਲੜਨਗੀਆਂ ਰੈਫਰੀ ਆਰ. ਐਸ. ਐਸ. ਵਾਲੇ ਬਣਨਗੇ ਅਤੇ ਜਿੱਤ ਹਾਰ ਦਾ ਫੈਸਲਾ ਕਾਮਰੇਡਾਂ ਦੇ ਹੱਥ ਹੋਵੇਗਾ।

ਇਹ ਲੇਖਕ ਦੀਆਂ ਕਿਆਸ ਅਰਾਈਆਂ ਨਹੀਂ ਹਨ ਤੱਥਾਂ ਤੇ ਆਧਾਰਤ ਕੱਢੇ ਸਿੱਟੇ ਹਨ। ਅੱਜ ਪੰਥ ਦੀ ਵਾਂਗ ਡੋਰ ਹਉਮੈ, ਲਾਲਚ, ਈਰਖਾ ਅਤੇ ਕੁਰਸੀ ਭੁੱਖ ਦੇ ਅਧੀਨ ਹੈ ਅਤੇ ਇਹੀ ਹਾਲ ਧਾਰਮਕ ਖੇਤਰ ਦਾ ਹੈ। ਜੇ ਦਸਮ ਗ੍ਰੰਥ ਬਾਰੇ ਫੈਸਲਾ ਪੰਥ ਨੇ ਕਰਨਾ ਹੁੰਦਾ ਤਾਂ ਪਹਿਲਾਂ ਤਿੰਨ ਵਾਰ ਪੰਥ ਆਪਣਾ ਫੈਸਲਾ ਦੇ ਚੁੱਕਾ ਹੈ। ਪਰ ਵਿਗਿਆਨਕ ਸੋਚ ਅਤੇ ਕਾਮਰੇਡੀ ਟੋਲੇ ਨੂੰ ਇਹ ਪ੍ਰਵਾਣ ਨਹੀਂ। ਇਸ ਲਈ ਇਹ ਫੈਸਲਾ ਹੁਣ ਖਾਨਾ ਜੰਗੀ ਨਾਲ ਹੋਵੇਗਾ ਅਤੇ ਪੰਥਕ ਵਿਨਾਸ਼ ਹੋਵੇਗਾ। ਪਿਛਲੇ ਪੰਜਾਹ ਸਾਲਾਂ ਤੋਂ ਸਿੱਖ ਫੁਲਵਾੜੀ, ਕੂਚਾ ਫੀਲਡ ਗੰਜ ਲੁਧਿਆਣਾ ਤੋਂ ਛਪਦਾ ਹੈ। ਮਿਸ਼ਨਰੀ ਕਾਲਜ ਚੌਂਤਾ (ਰੋਪੜ), ਗੁਰਮਤਿ ਗਿਆਨ ਕਾਲਜ ਜਵੱਦੀ ਕਲਾਂ ਅਤੇ

ਮਿਸ਼ਨਰੀ ਕਾਲਜ ਦਿੱਲੀ ਦਸਮ ਗ੍ਰੰਥ ਵਿਰੁੱਧ ਪ੍ਰਚਾਰ ਵਿਚ ਡਟੇ ਹੋਏ ਹਨ। ਦਿੱਲੀ ਗੁਰਦੁਆਰਾ ਕਮੇਟੀ ਦੇ ਧਰਮ ਪ੍ਰਚਾਰ ਕਮੇਟੀ ਦੇ ਪ੍ਰਧਾਨ ਮਿਸ਼ਨਰੀ ਹੋਣ ਕਰਕੇ ਗੁ. ਬੰਗਲਾ ਸਾਹਿਬ ਦੀ ਸਟੇਜ ਤੋਂ ਲਗਾਤਾਰ ਦਸਮ ਗ੍ਰੰਥ ਸਾਹਿਬ ਵਿਰੁੱਧ ਲਗਾਤਾਰ ਗੁੰਮਰਾਹਕੁੰਨ ਪ੍ਰਚਾਰ ਹੋ ਰਿਹਾ ਹੈ। ਸਪੋਕਸਮੈਨ ਵਿਚ ਹਰ ਰੋਜ਼ ਦਸਮ ਗ੍ਰੰਥ ਦੇ ਵਿਰੁੱਧ ਲੇਖ ਲਿਖੇ ਜਾ ਰਹੇ ਹਨ।

ਪਰ ਦਸਮ ਗ੍ਰੰਥ ਸਾਹਿਬ ਪੱਖੀ ਲਾਬੀ ਸੁੱਤੀ ਪਈ ਹੈ। ਸੰਤ ਸਮਾਜ ਆਪਣੇ ਡੇਰੇ ਦੀ ਆਮਦਨ ਅਤੇ ਮੱਥੇ ਟੇਕਣ ਵਾਲਿਆਂ ਦੀ ਭੀੜ ਤੋਂ ਸੰਤੁਸ਼ਟ ਹਨ। ਇਹ ਕੇਵਲ ਉਪਰਲੇ ਦਿਲੋਂ ਦਸਮ ਗ੍ਰੰਥ ਦੇ ਹੱਕ ਵਿਚ ਬੋਲਦੇ ਹਨ। ਬਹੁਤ ਘੱਟ ਸੰਤ ਹਨ ਜੋ ਗੰਭੀਰਤਾ ਨਾਲ ਇਸ ਮੁੱਦੇ ਨਾਲ ਜੁੜੇ ਹੋਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੀ ਜ਼ਿੰਮੇਵਾਰੀ ਤੋਂ ਪਾਸਾ ਵੱਟ ਗਈ ਹੈ। ਇਥੋਂ ਤੱਕ ਕਿ ਗੁਰਮਤਿ ਪ੍ਰਕਾਸ਼ (ਮਾਸਿਕ) ਵਿਚ ਵਿਰੋਧੀਆਂ ਦੀਆਂ ਕੁਤਰਕਾਂ ਦੇ ਉੱਤਰ ਲਈ ਕੋਈ ਜਗ੍ਹਾ ਇਸ ਲਈ ਨਹੀਂ ਹੈ। ਜਿਹੜੇ ਵਿਅਕਤੀ ਜਾਂ ਸੰਸਥਾਵਾਂ ਪੀੜਾ ਮਹਿਸੂਸ ਕਰਦੀਆਂ ਹਨ, ਉਹ ਪੈਸਾ ਅਤੇ ਹੋਰ ਸਾਧਨਾਂ ਵਲੋਂ ਵਿਵੱਸ਼ ਹਨ।

ਇਨ੍ਹਾਂ ਹਾਲਾਤਾਂ ਵਿਚ ਕਾਮਰੇਡੀ ਲਾਬੀ ਦੀ ਮਦਦ ਨਾਲ ਮਿਸ਼ਨਰੀ ਕਾਲਜਾਂ ਦੀ ਜਿੱਤ ਯਕੀਨੀ ਨਜ਼ਰ ਆਉਂਦੀ ਹੈ। ਪਰ ਵਿਧਾਤਾ ਕੀ ਕਰੇਗਾ, ਕਿੱਦਾਂ ਕਰੇਗਾ ਇਸ ਬਾਰੇ ਕੁਝ ਕਹਿ ਨਹੀਂ ਸਕਦੇ। ਅਸੀਂ ਕੇਵਲ ਦਸ਼ਮੇਸ਼ ਪਿਤਾ ਦਾ, ਜ਼ਫਰਨਾਮੇ ਦਾ ਸਹਾਰਾ ਹੀ ਲੈ ਸਕਦੇ ਹਾਂ :

ਕਿ ਊ ਰਾ ਗ਼ਰੂਰ ਅਸਤ ਬਰ ਮੁਲਕੋ ਮਾਲ।

ਵ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ। ੧੦੩

ਉਸ (ਔਰੰਗਜੇਬ) ਨੂੰ ਤਾਂ ਆਪਣੇ ਰਾਜ ਭਾਗ ਅਤੇ ਧਨ ਦੌਲਤ ਦਾ ਘੁਮੰਡ ਹੈ। ਸਾਨੂੰ ਆਪਣੇ ਅਕਾਲ ਪੁਰਖ ਦੀਆਂ ਰੱਖਾਂ ਹਨ।

ਕਾਸ਼! ਇਹ ਲੇਖ ਪੜ੍ਹ ਕੇ ਪੰਥ ਦਰਦੀ ਕਿਸੇ ਵੀਰ, ਸੰਸਥਾ, ਕਿਸੇ ਧਾਰਮਿਕ ਮੁਖੀ ਜਾਂ ਨੀਲੀਆਂ ਪੱਗਾਂ ਵਾਲੇ ਅਖੌਤੀ ਜਥੇਦਾਰਾਂ ਵਿਚ ਕੁਝ ਜਾਗ੍ਰਤੀ ਆ ਜਾਵੇ ਅਤੇ ਸਾਡੀ ਸੇਵਾ ਪ੍ਰਵਾਨ ਕਰਕੇ ਗੁਰ ਖੁਸ਼ੀਆਂ ਦੀ ਅਸੀਸ ਬਖਸ਼ ਦੇਣ।

**ਵਾਹਿਗੁਰੂ ਜੀ ਕਾ ਖ਼ਾਲਸਾ।**
**ਵਾਹਿਗੁਰੂ ਜੀ ਕੀ ਫਤਹਿ॥**

• • •

# ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵਿਰੋਧੀਆਂ ਨੂੰ ਕੁਝ ਸਵਾਲ

ਮਹਾਨ ਕੋਸ਼ ਦੇ ਪੰਨਾ 616 ਅਨੁਸਾਰ, ਸੂਝਵਾਨ ਅਤੇ ਵਿਦਵਾਨ ਬੰਦਿਆਂ ਲਈ ਇਹ ਇਕ ਸਰਵ ਪ੍ਰਵਾਨਤ ਤੱਥ ਹੈ ਕਿ ਦਸ਼ਮੇਸ਼ ਪਿਤਾ ਦੇ ਜੋਤੀ ਜੋਤਿ ਸਮਾਉਣ ਪਿਛੋਂ, ਮਾਤਾ ਸੁੰਦਰ ਕੌਰ ਜੀ ਦੀ ਪ੍ਰੇਰਣਾ ਅਨੁਸਾਰ ਭਾਈ ਮਨੀ ਸਿੰਘ ਜੀ ਸ਼ਹੀਦ ਨੇ ਜਿਥੋਂ ਕਿਥੋਂ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਰਚਿਤ, ਸ੍ਰੀ ਦਸਮ ਗ੍ਰੰਥ ਸਾਹਿਬ ਦੇ ਉਤਾਰੇ ਲੱਭ ਕੇ ਮੌਜੂਦਾ ਬੀੜ ਦਾ ਰੂਪ ਦਿੱਤਾ। ਇਸ ਬਾਰੇ ਮਿਸਲ ਕਾਲ ਤੋਂ ਲੈ ਕੇ 1930 ਤੱਕ, ਭਸੌੜ ਦੇ ਬਾਬੂ ਤੇਜਾ ਸਿੰਘ ਤੋਂ ਪਹਿਲਾਂ ਕਿਸੇ ਇਕ ਬੰਦੇ ਨੇ ਭੀ ਇਸ ਗ੍ਰੰਥ ਦੇ ਗੁਰੂ ਕ੍ਰਿਤ ਹੋਣ ਬਾਰੇ ਕੋਈ ਸ਼ੰਕਾ ਨਹੀਂ ਕੀਤਾ ਬਲਕਿ ਭਾਈ ਮਨੀ ਸਿੰਘ ਜੀ ਦੇ ਸਪੁੱਤਰ ਦੇਸਾ ਸਿੰਘ ਦੇ ਰਚਿਤ ਰਹਿਤਨਾਮੇ ਅਨੁਸਾਰ :

**ਦੋਹੂੰ ਗ੍ਰੰਥ ਮਹਿ ਬਾਨੀ ਜੋਈ॥**

**ਚੁਨਿ ਚੁਨਿ ਕੰਠ ਕਰੇ ਨਿਤ ਸੋਈ॥**

ਦੇ ਆਧਾਰ ਤੇ ਆਦਿਕਾਲ ਵਿਚ ਸਭ ਸਿੰਘ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਕਲਿਆਣਕਾਰੀ ਬਾਣੀ ਦਾ ਪਾਠ ਕਰਦੇ ਸਨ। ਇਸੇ ਆਧਾਰ 'ਤੇ ਸ਼੍ਰੋ. ਗੁ. ਪ੍ਰ. ਕਮੇਟੀ ਵਲੋਂ ਪ੍ਰਕਾਸ਼ਿਤ ਸਿੱਖ ਰਹਿਤ ਮਰਯਾਦਾ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਬਾਣੀਆਂ ਦੇ ਨਿਤਨੇਮ ਨਾਲ ਪਾਠ ਕਰਨ ਦੀ ਹਦਾਇਤ ਦਿੱਤੀ ਗਈ ਹੈ ਅਤੇ ਨਾਲ ਹੀ "ਦਸ ਗ੍ਰੰਥੀ" ਨਾਮ ਨਾਲ ਪੋਥੀ ਛਾਪੀ ਜਾ ਰਹੀ ਹੈ ਜਿਸ ਵਿਚ ਜਾਪੁ, ਸ਼ਬਦ ਹਜ਼ਾਰੇ ਪਾ ੧੦, ਅਕਾਲ ਉਸਤਤਿ, ਬਚਿਤ੍

ਨਾਟਕ, ਦੋਨੋਂ ਚੰਡੀ ਚਰਿਤ੍ਰ ਚੰਡੀ ਦੀ ਵਾਰ ਅਤੇ ਗਿਆਨ ਪ੍ਰਬੰਧ ਬਾਣੀ ਦਰਜ ਹੈ। ਬਦਕਿਸਮਤੀ ਨਾਲ ਅਗਿਆਨਤਾ ਵੱਸ, ਹੁਣ ਕੁਝ ਸੱਜਣ ਇਸ ਤੋਂ ਇਨਕਾਰੀ ਹਨ। ਉਨ੍ਹਾਂ ਦਾ ਤਰਕ ਹੈ ਕਿ ਦਸ਼ਮੇਸ਼ ਪਿਤਾ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਗਏ ਹਨ, ਇਸ ਲਈ ਅਸੀਂ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਹੀ ਮੰਨਾਂਗੇ। ਇਸ ਸੰਦਰਭ ਵਿਚ ਅਸੀਂ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵਿਰੋਧੀਆਂ ਨੂੰ ਕੁਝ ਸਵਾਲ ਪੁੱਛ ਰਹੇ ਹਾਂ ਅਤੇ ਉਮੀਦ ਕਰਦੇ ਹਾਂ ਕਿ ਵਿਰੋਧੀ ਧਿਰ ਇਸ ਬਾਰੇ ਆਪਣਾ ਪੱਖ ਪੇਸ਼ ਕਰਕੇ ਖ਼ਾਲਸਾ ਸਿੱਖ ਸੰਗਤ ਦੀ ਸੇਵਾ ਕਰਨਗੇ।

1. ਤਰਕੀਬਨ ਚਾਲੀ ਸਾਲ ਤੋਂ ਉੱਪਰ ਗੁਰੂ ਸਾਹਿਬ ਦੀ ਸ਼ਰਨ ਵਿਚ ਰਹਿ ਕੇ, ਗੁਰੂ ਸਾਹਿਬ ਦੇ ਵਿਸ਼ਵਾਸ ਪਾਤਰ, ਜਿਨ੍ਹਾਂ ਦੇ ਖਾਨਦਾਨ ਨੂੰ ਦਸ਼ਮੇਸ਼ ਜੀ ਦੇ ਆਪਣੇ ਕਰ ਕਮਲਾਂ ਨਾਲ ਲਿਖੇ ਹੁਕਮਨਾਮੇ ਵਿਚ ਲਿਖਿਆ ਹੈ :

"ਤੁਸੀਂ ਮੇਰੇ ਪੁੱਤਰ ਫਰਜ਼ੰਦ ਹੋ, ਤੁਸਾਂ ਉਪਰ ਮੇਰੀ ਖੁਸ਼ੀ ਹੈ" ਕੀ ਭਾਈ ਮਨੀ ਸਿੰਘ ਜੀ ਨੂੰ ਨਹੀਂ ਪਤਾ ਸੀ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਦਰਜ ਬਾਣੀਆਂ ਗੁਰੂ ਕਿਰਤ ਨਹੀਂ ਹਨ ? ਅਤੇ ਹੁਣ 300 ਸਾਲ ਪਿਛੋਂ ਹੁਣ ਦੇ ਅਖੌਤੀ ਬੁੱਧੀਜੀਵੀ ਵਰਗ, ਜਿਨ੍ਹਾਂ ਦਾ ਨਿੱਜੀ ਜੀਵਨ ਭਾਈ ਮਨੀ ਸਿੰਘ ਜੀ ਦੀ ਆਤਮਿਕ ਔਜ ਦੇ ਪਾਸਕੂ ਭੀ ਨਹੀਂ, ਉਨ੍ਹਾਂ ਨੂੰ ਹੁਣ ਪਤਾ ਲੱਗਾ ਹੈ ਕਿ ਇਹ ਅਖੌਤੀ ਕਿਸੇ ਰਾਮ, ਸਿਆਮ ਕਵੀ ਦੀ ਕਿਰਤ ਹੈ।

2. ਜਿਹੜੀ ਕਸਵੱਟੀ ਵਰਤ ਕੇ ਹੁਣ ਇਸ ਗ੍ਰੰਥ ਨੂੰ ਖੰਡਣ ਕੀਤਾ ਜਾ ਰਿਹਾ ਹੈ ਕੀ ਇਹ ਕਸਵੱਟੀ ਭਾਈ ਮਨੀ ਸਿੰਘ ਕੋਲ ਨਹੀਂ ਸੀ ? ਜਾਂ ਭਾਈ ਸਾਹਿਬ ਨੂੰ ਇਹ ਕਸਵੱਟੀ ਨਾਲ ਪਰਖਣ ਦੀ ਅਕਲ ਨਹੀਂ ਸੀ ?

3. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਵਾਹਿਗੁਰੂ ਜੀ ਫਤਹਿ, ਬੋਲੇ ਸੋ ਨਿਹਾਲ ਦਾ ਜੈ ਕਾਰਾ, ਗੁਰਦੁਆਰਾ ਸਾਹਿਬ ਵਿਚ ਨਿਸ਼ਾਨ ਸਾਹਿਬ ਲਾਉਣ ਲਈ ਕਿਥੇ ਦਰਜ ਹੈ ? ਤੁਸੀਂ ਕਿਸ ਆਧਾਰ 'ਤੇ ਇਨ੍ਹਾਂ ਗੱਲਾਂ ਨੂੰ ਪ੍ਰਵਾਣ ਕੀਤਾ ਹੈ ?

4. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮ ਜਪਣ ਅਤੇ ਕੀਰਤਨ ਕਰਨ ਲਈ ਸਪਸ਼ਟ ਆਦੇਸ਼ ਹੈ। ਪਰ ਤੇਗ਼ ਚਲਾਉਣ ਲਈ ਕਿਥੇ ਲਿਖਿਆ ਹੈ ? ਜਦਕਿ ਪੰਥ ਵਿਚ "ਆਦਿ ਕਾਲ ਤੋਂ ਦੇਗ਼ ਤੇਗ਼ ਫਤਹਿ" ਦਾ ਬੋਲਾ ਪ੍ਰਵਾਣ ਹੈ। ਇਸੇ ਤਰ੍ਹਾਂ ਅਰਦਾਸ ਵਿਚ ਹਮੇਸ਼ਾ ਪੜ੍ਹਦੇ ਹਾਂ।

ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ਼ ਚਲਾਈ, ਤੇਗ਼ ਵਾਹੀ ਤਿਨਾਂ ਦੀ ਕਮਾਈ ਦਾ ਧਿਆਨ ਧਰ ਕੇ "ਬੋਲੋ ਜੀ ਵਾਹਿਗੁਰੂ" ਜਦਕਿ ਇਹ ਬੋਲਾ ਸ੍ਰੀ ਦਸਮ ਗ੍ਰੰਥ ਵਿਚ ਦਰਜ ਹੈ :

**ਦੇਗ ਤੇਗ ਜਗ ਮੈ ਦੋਊ ਚਲੈ**
**ਰਾਖ ਆਪ ਮੁਹਿ ਅਉਰ ਕਾ ਦਲੈ ॥ ਦ.ਗ. ਪੰਨਾ 436**

5. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਬਾਣੀ ਦੇ ਰਚੈਤਾ ਗੁਰੂਆਂ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿ ਰਾਇ ਸਾਹਿਬ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਬਾਰੇ ਕੀ ਪਤਾ ਚਲਦਾ ਹੈ ? ਜਦਕਿ ਬਚਿੱਤ੍ਰ ਨਾਟਕ ਵਿਚੋਂ ਸਾਰੇ ਗੁਰੂ ਸਾਹਿਬਾਨ ਤੋਂ ਇਲਾਵਾ ਦਸ਼ਮੇਸ਼ ਪਿਤਾ ਜੀ ਦੀ ਭੂਆ ਦੇ ਪੰਜੇ ਪੁੱਤਰਾਂ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਵੇਰਵਾ ਵੀ ਮਿਲਦਾ ਹੈ।

6. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਣੀ ਸਿੱਖ ਨੂੰ ਦਇਆ, ਧੀਰਜ ਅਤੇ ਖਿਮਾਂ ਲਈ ਪ੍ਰੇਰ ਰਹੀ ਹੈ :

**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥**
**ਅਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ ॥ ਅੰਗ ੧੩੭੮**

ਪਰ ਬਚਿੱਤ੍ਰ ਨਾਟਕ ਤੋਂ ਉਪਦੇਸ਼ ਮਿਲਦਾ ਹੈ

**ਜਬੈ ਬਾਣ ਲਾਗੈ ਤਬੈ ਰੋਸ ਜਾਗੈ ॥**

ਅਤੇ ਖ਼ਾਲਸਾ ਪੰਥ ਦਾ ਪਿਛਲਾ ੩੦੦ ਸਾਲ ਦਾ ਇਤਿਹਾਸ ਇਸੇ ਵੀਚਾਰਧਾਰਾ ਦੇ ਦੁਆਲੇ ਘੁੰਮ ਰਿਹਾ ਹੈ। ਤੁਸੀਂ ਇਸ ਨੂੰ ਕਿਸ ਤਰ੍ਹਾਂ ਨਕਾਰ ਦੇਵੋਗੇ ?

7. ਦਸ਼ਮੇਸ਼ ਜੀ ਦੇ ਜੀਵਨ ਸਬੰਧਤ ਘਟਨਾਵਾਂ ਦਾ ਵੇਰਵਾ, ਭੰਗਾਣੀ, ਜੁੱਧ, ਨਦੌਣ ਅਤੇ ਹੁਸੈਨੀ ਜੁੱਧ,ਪਾਉਂਟਾ ਸ਼ਹਿਰ ਦਾ ਵਸਾਣਾ, ਗੁਰਦੁਆਰਾ ਸ਼ੇਰ ਗਾਹ ਦਾ ਇਤਿਹਾਸ ਬਚਿੱਤ੍ਰ ਨਾਟਕ ਤੋਂ ਇਲਾਵਾ ਕਿਥੋਂ ਮਿਲੇਗਾ ?

8. ਦਸਮੇਸ਼ ਪਿਤਾ ਦੇ ਸਮਕਾਲੀ ਸਾਰੇ ਕਵੀਆਂ ਨੇ ਆਪਣੀਆਂ ਰਚਨਾਵਾਂ ਵਿਚ ਆਪਣੇ ਪਿੰਡ, ਆਪਣੀ ਕੁੱਲ ਅਤੇ ਹੋਰ ਕਾਫ਼ੀ ਕੁਝ ਆਪਣੀ ਪਹਿਚਾਣ ਦੱਸਣ ਬਾਰੇ ਲਿਖਦੇ ਸੀ। ਪਰ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇ ਪ੍ਰਚਾਰੇ ਜਾ ਰਹੇ ਅਖੌਤੀ ਰਾਮ ਅਤੇ ਸਿਆਮ ਕਵੀ ਇਨ੍ਹਾਂ ਗੱਲਾਂ ਬਾਰੇ ਚੁੱਪ ਕਿਉਂ ਹਨ ? ਜਦਕਿ ਦਸਮੇਸ਼ ਪਿਤਾ ਇਸ ਗ੍ਰੰਥ ਦੇ ਰਚੈਤਾ ਹੋਣ ਦੇ ਦਾਅਵੇ ਆਪਣੇ ਪਿਤਾ, ਪਿੰਡ, ਕੁੱਲ ਅਤੇ ਗੁਰ ਪ੍ਰਣਾਲੀ ਸਬੰਧਤ ਹੋਣ ਦਾ ਵੇਰਵਾ

ਸਾਫ਼ ਸਾਫ਼ ਲਿਖ ਰਹੇ ਹਨ। ਇਸ ਤੋਂ ਇਲਾਵਾ ਰਾਮਾ ਅਵਤਾਰ, ਕ੍ਰਿਸ਼ਨਾ ਅਵਤਾਰ ਅਤੇ ਹੋਰ ਰਚਨਾਵਾਂ ਨਾਲ ਸਬੰਧਤ ਅਸਥਾਨ ਅਤੇ ਸੰਬਤ ਭੀ ਦੱਸ ਰਹੇ ਹਨ।

9. ਕਲਗੀਧਰ ਮਹਾਰਾਜ ਦੇ ਜੀਵਨ ਸਬੰਧਤ ਰਚਨਾਵਾਂ ਵਿਚ ਮਹਾਰਾਜ ਨੇ 'ਉਤਮ ਪੁਰਖ' ਵਿਚ ਗੱਲਾਂ ਕੀਤੀਆਂ ਹਨ।

**ਅਬ ਮੈ ਅਪਨੀ ਕਥਾ ਬਖਾਨੋ ॥**

**ਤਪ ਸਾਧਤ ਜਿਹ ਬਿਧਿ ਮੁਹਿ ਆਨੋ ॥ ਬ. ਨ. ੬**

**ਜੋ ਹਮ ਕੋ ਪਰਮੇਸਰ ਉਚਰਿਹੈ ॥**

**ਤੇ ਸਭ ਨਰਕ ਕੁੰਡ ਮਹਿ ਪਰਿ ਹੈ ॥ ਬ. ਨ. ੪**

**ਮੈ ਹੋਂ ਪਰਮ ਪੁਰਖ ਕੋ ਦਾਸਾ ॥**

**ਦੇਖਨ ਆਯੋ ਜਗਤ ਤਮਾਸ਼ਾ ॥ ਬ. ਨ. ੪**

ਦਸਮੇਸ਼ ਪਿਤਾ ਤੋਂ ਬਿਨਾਂ ਕਿਹੜਾ ਕਵੀ ਇੰਜ ਲਿਖ ਸਕਦਾ ਹੈ? ਕਿਸ ਕਵੀ ਨੇ ਭੰਗਾਣੀ, ਹੁਸੈਨੀ ਅਤੇ ਨਾਦੌਣ ਆਦਿ ਦੇ ਜੰਗ ਕੀਤੇ ਹਨ? ਕਿਸ ਕਵੀ ਨੇ ਪਾਉਂਟਾ ਸਾਹਿਬ, ਸ਼ੇਰ ਮਾਰਿਆ ਸੀ? ਜਿਸ ਦੀ ਯਾਦ ਵਿਚ ਗੁਰਦੁਆਰਾ ਸ਼ੇਰ ਗਾਹ ਸਥਾਪਤ ਹੈ।

10. ਦੇਸ਼ ਆਜ਼ਾਦ ਹੋਣ ਤੋਂ ਪਹਿਲਾਂ ਸਭ ਰਾਜਿਆਂ ਦੇ ਦਰਬਾਰ ਵਿਚ ਕਵੀ ਹੁੰਦੇ ਸੀ, ਜੋ ਰਾਜਿਆਂ ਦੇ ਸਿਰ 'ਤੇ ਪਲਦੇ ਸੀ। ਇਨ੍ਹਾਂ ਕਵੀਆਂ ਦੀਆਂ ਰਚਨਾਵਾਂ ਵਿਚ ਆਪਣੇ ਮਾਲਕਾਂ ਦੀਆਂ ਸਿਫ਼ਤਾਂ ਭਰੀਆਂ ਹੁੰਦੀਆਂ ਸਨ। ਇਹੀ ਹਾਲ ਦਸਮੇਸ਼ ਜੀ ਦੇ ਦਰਬਾਰੀ ਕਵੀਆਂ ਦਾ ਹੈ। ਭਾਈ ਨੰਦ ਲਾਲ ਜੀ, ਕਵੀ ਸੈਨਾ ਪਤਿ, ਅੰਮ੍ਰਿਤ ਰਾਯ ਲਾਹੌਰੀ ਆਦਿ ਨੇ ਆਪਣੀਆਂ ਰਚਨਾਵਾਂ ਵਿਚ ਦਸਮੇਸ਼ ਪਿਤਾ ਦੀਆਂ ਰੱਜ ਕੇ ਸਿਫ਼ਤਾਂ ਕੀਤੀਆਂ ਹਨ। ਕੀ ਕਾਰਨ ਹੈ ਕਿ ਦਸਮ ਗ੍ਰੰਥ ਦੇ ਅਖੌਤੀ ਰਾਮ, ਬਿਆਮ ਕਵੀ ਨੇ ਸਾਰੇ ਗ੍ਰੰਥ ਵਿਚ ਨਾ ਤਾਂ ਆਪਣੇ ਪਾਲਕ ਦਾ ਨਾਉਂ ਲਿਖਿਆ ਹੈ ਨਾ ਹੀ ਦਸਮੇਸ਼ ਪਿਤਾ ਦੀ ਤਾਰੀਫ਼ ਵਿਚ ਇਕ ਭੀ ਲਾਈਨ ਹੀ ਲਿਖੀ।

11. ਜਿਸ ਤਰ੍ਹਾਂ ਸ੍ਰੀ ਦਸਮ ਗ੍ਰੰਥ ਵਿਚ ਜਗ੍ਹਾ ਜਗ੍ਹਾ ਇਸਲਾਮਕ ਸਿਧਾਂਤਾਂ ਦਾ ਖੰਡਣ ਕੀਤਾ ਹੈ:

**ਮਹਾ ਦੀਨ ਤਬ ਪ੍ਰਭ ਉਪਰਾਜਾ ॥**

**ਅਰਬ ਦੇਸ ਕੋ ਕੀਨੋ ਰਾਜਾ ॥**

**ਤਿਨ ਭੀ ਏਕ ਪੰਥ ਉਪਰਾਜਾ ॥**

**ਲਿੰਗ ਬਿਨਾ ਕੀਨੇ ਸਭ ਰਾਜਾ ॥**

**ਪ੍ਰਭੂ ਨ ਭੀਜਤ ਲਾਂਡ ਕਟਾਏ ॥ ਬ. ਨਾਟਕ**

ਔਰੰਗਜੇਬ ਦੇ ਰਾਜ ਕਾਲ ਵਿਚ ਕੋਈ ਇਕ ਵੀ ਹਿੰਦੂ ਕਵੀ ਐਸਾ ਹੈ ਜਿਸ ਨੇ ਅਜਿਹੀ ਕਟਾਖਸ਼ ਇਸਲਾਮ 'ਤੇ ਕੀਤੀ ਹੋਵੇ?

12. ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਜਗ੍ਹਾ-ਜਗ੍ਹਾ ਸਨਾਤਨ ਧਰਮ ਦੀਆਂ ਪੁਸਤਕਾਂ ਬੇਦ, ਸ਼ਾਸਤਰ ਆਦਿ ਦਾ ਖੰਡਨ ਹੈ ਕੀ ਕੋਈ ਹਿੰਦੂ ਕਵੀ ਇਦਾਂ ਕਰ ਸਕਦਾ ਹੈ?

13. **ਏਕ ਸ਼ਿਵ ਭਏ, ਏਕ ਗਏ ਏਕ ਫੇਰ ਭਏ,**

**ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ ॥**

**ਬ੍ਰਹਮਾ ਆਰ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ,**

**ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਏ ਹੈਂ ॥**

**ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,**

**ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ ॥**

**ਪੀਰ ਔ ਪੱਕਾਂਬਰ ਕੇਤੇ, ਗਨੇ ਨ ਪਰਤ ਕੇਤੇ;**

**ਭੂਮ ਹੀ ਤੇ ਹੁਇਕੈ ਫੇਰਿ ਭੂਮ ਹੀ ਮਿਲਏ ਹੈਂ।**

**ਅਕਾਲ ਉਸਤਤਿ**

**ਕਿਹੜਾ ਸ਼ਿਵ ਭਗਤ ਰਾਮ ਜਾਂ ਸਿਆਮ ਕਵੀ ਇਹ ਲਿਖ ਸਕਦਾ ਹੈ? ਇਸੇ ਤਰ੍ਹਾਂ**

**ਜਿਤੇ ਰਾਮ ਹੁਏ ਸਭੈ ਅੰਤ ਮੂਏ ॥**

**ਜਿਤੇ ਕਿਸਨ ਹੁਇ ਹੈਂ ਸਭੈ ਅੰਤ ਜੈ ਹੈਂ ॥**

**ਜਿਤੇ ਦੇਵ ਹੋਸੀ ਸਭੈ ਅੰਤ ਜਾਸੀ॥**

**ਜਿਤੇ ਬੋਧ ਹੋਇ ਹੈ ਸਭੈ ਅੰਤ ਛੈ ਹੈਂ। ਬ. ਨਾ.**

ਕਿਹੜਾ ਹਿੰਦੂ ਕਵੀ ਇਹ ਲਿਖੇਗਾ?

14. ਦਸਮੇਸ਼ ਪਿਤਾ ਦੇ ਸਮੇਂ ਦੀ ਕੋਈ ਉਦਾਹਰਣ ਦੱਸੋ ਜਿਥੇ ਕਿਸੇ ਹਿੰਦੂ ਵਿਦਵਾਨ ਨੇ ਆਪਣੀ ਲਿਖਤ ਆਰੰਭ ਕਰਨ ਤੋਂ ਪਹਿਲਾਂ ਗਣੇਸ਼, ਸੁਸਵਤੀ ਦੇਵੀ ਆਦਿ ਨੂੰ ਨਾ ਧਿਆਇਆ ਹੋਵੇ।

ਜਦ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਸਾਰੀਆਂ ਰਚਨਾਵਾਂ ੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ, ਸ੍ਰੀ ਅਕਾਲ ਜੀ ਸਹਾਇ ਜਾਂ ੧ੴ ਸਤਿਗੁਰ ਪ੍ਰਸਾਦਿ ਦੇ ਮੰਗਲਾ ਚਰਨ ਨਾਲ ਸ਼ੁਰੂ ਹੁੰਦੀਆਂ ਹਨ।

15. ਕ੍ਰਿਸ਼ਨਾ ਅਵਤਾਰ ਦੇ ਚੀਰ ਹਰਨ ਦੇ ਕਾਂਡ ਵਿਚ ਕ੍ਰਿਸ਼ਨ ਜੀ ਦੀਆਂ ਜੋ ਜੋ ਅਠਕੇਲੀਆਂ ਵਰਨਣ ਕੀਤੀਆਂ ਹਨ ਕਿਹੜਾ ਹਿੰਦੂ ਕਵੀ ਇਸ ਤਰ੍ਹਾਂ ਸਪਸ਼ਟ ਵਰਨਣ ਕਰੇਗਾ?

16. ਕੀ ਕਿਸੇ ਗ੍ਰੰਥ ਦਾ ਉਲੱਥਾ ਕਰਨ ਨਾਲ ਜਾਂ ਕਿਸੇ ਵਾਰਤਾ ਨੂੰ ਆਪਣੇ ਵੀਰਾਰਾਂ ਦੀ ਪੁਸ਼ਾਕ ਪਹਿਨਾ ਕੇ ਪੇਸ਼ ਕਰਨ ਨਾਲ ਲੇਖਕ ਦਾ ਧਰਮ ਜਾਂ ਇਸ਼ਟ ਬਦਲ ਜਾਂਦਾ ਹੈ?

17. ਕੀ ਜਪੁਜੀ ਸਾਹਿਬ ਦਾ ਟੀਕਾਕਰਨ ਵਾਲੇ ਓਸ਼ੋ ਰਜਨੀਸ਼, ਵਿਨੋਵਾ ਭਾਵੇ, ਖਵਾਜਾ ਦਿਲ ਮੁਹੰਮਦ ਅਤੇ ਗੰਜੇ ਸ਼ਹੀਦਾਂ (ਸਾਕਾ ਸਰਹੰਦ) ਲਿਖਣ ਵਾਲੇ ਸਿੱਖ ਬਣ ਗਏ ?

ਇਸੇ ਤਰ੍ਹਾਂ ਜਦ ਦਸ਼ਮੇਸ਼ ਪਿਤਾ ਨੇ ਆਪ ਹੀ ਲਿਖ ਦਿੱਤਾ ਕਿ ਆਹ ਰਚਨਾ ਮਾਰਕੰਡੇ ਪੁਰਾਣ ਵਿਚੋਂ ਹੈ ਅਤੇ ਆਹ ਰਚਨਾ ਸ੍ਰੀ ਮਦ ਭਾਗਵਤ ਪੁਰਾਣ ਵਿਚੋਂ ਹਨ। ਫਿਰ ਕਿਸੇ ਆਧਾਰ 'ਤੇ ਦਸਮੇਸ਼ ਪਿਤਾ ਨੂੰ ਅਵਤਾਰ ਵਾਦ ਦਾ ਮੰਡਨ ਵਾਲਾ ਕਿਹਾ ਜਾ ਰਿਹਾ ਹੈ?

18. ਜੇ ਦਸਮੇਸ਼ ਜੀ ਨੇ ਕੋਈ ਰਚਨਾ ਕੀਤੀ ਹੀ ਨਹੀਂ ਤਾਂ ਫਿਰ ਕੀ ਕਰਦੇ ਰਹੇ? ਇਹੋ ਗੱਲ 1978 ਵਿਚ ਨਿਰੰਕਾਰੀ ਬਾਬੇ ਨੇ ਸ੍ਰੀ ਅੰਮ੍ਰਿਤਸਰ ਵਿਚ ਖੁੱਲ੍ਹੇ ਤੌਰ 'ਤੇ ਕੀਤੀ ਕਿ ਗੁਰੂ ਗੋਬਿੰਦ ਸਿੰਘ ਨੂੰ ਅਧਿਆਤਮਕਵਾਦ ਦਾ ਕੋਈ ਗਿਆਨ ਨਹੀਂ ਸੀ। ਉਹ ਸਾਰੀ ਉਮਰ ਜਾਂ ਸ਼ਿਕਾਰ ਮਾਰਦੇ ਰਹੇ ਜਾਂ ਲੜਾਈਆਂ ਲੜਦੇ ਰਹੇ।

19. ਕੀ ਪ੍ਰਿੰਸੀਪਲ ਹਰਭਜਨਸਿੰਘ (ਮਿਸ਼ਨਰੀ ਕਾਲਜ) ਤੋਂ ਪਹਿਲਾਂ ਦੇ ਸਾਰੇ ਵਿਦਵਾਨ ਡਾ. ਭਾਈ ਵੀਰ ਸਿੰਘ ਜੀ, ਭਾਈ ਜੋਧ ਸਿੰਘ ਜੀ, ਪ੍ਰਿੰਸੀਪਲ ਤੇਜਾ ਸਿੰਘ, ਭਾਈ ਕਾਨ੍ਹ ਸਿੰਘ ਜੀ, ਪ੍ਰੋ. ਸਾਹਿਬ ਸਿੰਘ, ਸ੍ਰਿ. ਕਪੂਰ ਸਿੰਘ, ਅਕਾਲੀ ਕੌਰ ਸਿੰਘ ਅਤੇ ਇਸ ਤੋਂ ਪਹਿਲਾਂ ਦੇ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਆਦਿ ਇਸ ਗ੍ਰੰਥ ਨੂੰ ਗੁਰੂ ਕ੍ਰਿਤ ਮੰਨਣ ਵਾਲੇ ਸਭ ਬੇਵਕੂਫ਼ ਸਨ?

**20. ਦਸਮ ਗ੍ਰੰਥ ਵਿਰੋਧੀਆਂ ਦੀ ਕਸਵੱਟੀ,**

**ਜਬ ਲਗ ਖ਼ਾਲਸਾ ਰਹੈ ਨਿਆਰਾ,**

**ਤਬ ਲਗ ਤੇਜ ਦੀਯੋ ਮੈਂ ਸਾਰਾ॥**

**ਜਬ ਯਹ ਗਹੈਂ ਬਿਪਰਨ ਕੀ ਰੀਤ**

**ਮੈਂ ਨ ਕਰਉਂ ਇਨ ਕੀ ਪਰਤੀਤ।**

ਇਹ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸ ਪੰਨੇ 'ਤੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮਨੁੱਖ ਨੂੰ ਦਯਾ, ਧਰਮ, ਸੱਤ, ਸੰਤੋਖ-ਧਾਰ ਕੇ ਨਾਮ ਜਪਣ ਨਾਲ ਸੰਤ ਬਣਨ ਲਈ ਪ੍ਰੇਰਣਾ ਦੇ ਰਹੀ ਹੈ ਪਰ ਦਸਮ ਗ੍ਰੰਥ ਦੀ ਬਾਣੀ ਸਿੱਖ ਨੂੰ ਨਾਮ ਜਪਣ ਅਤੇ ਖੜਗ ਚਲਾਉਣ ਵਾਲਾ ਸੰਤ ਸਿਪਾਹੀ ਬਣਨ ਲਈ ਪ੍ਰੇਰਣਾ ਦੇ ਰਹੀ ਹੈ।

**ਧੰਨ ਜੀਓ ਤਿਹ ਕੋ ਜਗ ਮੈ**

**ਮੁਖ ਤੇ ਹਰਿ ਚਿਤ ਮਹਿ ਜੁਧੁ ਬਿਚਾਰੈ॥**

**ਦੇਹ ਅਨਿਤ ਨ ਨਿੱਤ ਰਹੈ**

**ਜਸ ਨਾਵ ਚੜ੍ਹੈ ਭਵ ਸਾਗਰ ਤਾਰੈ॥**

**ਧੀਰਜ ਧਾਮ ਬਨਾਇ ਇਹੈ ਤਨ**

**ਬੁਧਿ ਸੁ ਦੀਪਕ ਜਿਉਂ ਉਜੀਆਰੈ**

**ਗਿਆਨਹਿ ਕੀ ਬਢਨੀ ਮਨਹੁ ਹਾਥ ਲੈ**

**ਕਾਤੁਰਤਾ ਕੁਤਵਾਰ ਬੁਹਾਰੈ॥** (ਕਿ. ਅ. ੨੪੯੨)

ਅਜਿਹੀ ਵੰਨਗੀ ਵਾਲੇ ਉਪਦੇਸ਼ ਦਾ ਸੁਮੇਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਥੇ ਹੈ?

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰ ਕਰਹੁ ਲਿਵਲਾਇ॥**

**ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮਖਿ ਬੈਸਹੁ ਸਫਾ ਵਿਛਾਇ॥ ੧੧੮੫**

ਇਸ ਪਵ੍ਰਿਤ ਉਪਦੇਸ਼ ਦੇ ਨਾਲ ਹੀ ਸ੍ਰੀ ਆਨੰਦਪੁਰ ਸਾਹਿਬ ਜਾ ਕੇ ਚਰਨ ਗੰਗਾ ਵਿਚ ਹੌਲਾ ਮਹੱਲੇ ਵਾਲੇ ਜੰਗੀ ਕਰਤਬ ਅਤੇ ਸ਼ਸਤਰ ਅਭਿਆਸ,ਜੋ ਦਸਮੇਸ਼ ਪਿਤਾ ਨੇ ਸਿੱਖਾਂ ਕੋਲੋਂ ਕਰਵਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਥੇ ਲਿਖਿਆ ਹੈ?

20. ਪਿਛਲੀ ਸਦੀ ਦੇ ਵੀਹ ਸਾਲ ਦੇ ਖਾਲਸਾਈ ਸੰਘਰਸ਼ ਵਿਚ ਦਸਮ ਗ੍ਰੰਥ ਦੇ ਵਿਰੋਧੀਆਂ ਦਾ ਕੀ ਯੋਗਦਾਨ ਹੈ? ਜਦਕਿ "ਸ਼ਹੀਦ ਡਾਇਰੈਕਟਰੀ" ਅਨੁਸਾਰ ਸਾਕਾ ਨੀਲਾ ਤਾਰਾ ਵੇਲੇ ਦਰਬਾਰ ਸਾਹਿਬ ਅੰਦਰ ਸ਼ਹੀਦੀਆਂ ਪਾਉਣ ਵਾਲੇ 80% ਸਿੰਘ ਸ੍ਰੀ ਦਸਮ ਗ੍ਰੰਥ ਨੂੰ ਮੰਨਣ ਵਾਲੇ ਦਮਦਮੀ ਟਕਸਾਲ ਦੇ ਸਿੰਘ ਸਨ ਬਾਕੀ ਕਾਰ ਸੇਵਾ ਵਾਲੇ, ਅਖੰਡ ਕੀਰਤਨੀ ਜਥਾ ਅਤੇ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਸਨ।

ਇਸੇ ਤਰ੍ਹਾਂ ਸਪੋਕਸਪੈਨ ਦੇ ਗੁਰੂ ਗ੍ਰੰਥ ਸਾਹਿਬ ਬਾਰੇ ਕੂੜ ਪ੍ਰਚਾਰ ਬਰਖਿਲਾਫ਼ ਪੰਥ ਨੇ ਇਕਜੁਟ ਹੋ ਕੇ ਆਵਾਜ਼ ਉਠਾਈ ਪਰ ਮਿਸ਼ਨਰੀ ਕਾਲਜ ਵਾਲੇ ਖਾਮੋਸ਼ ਕਿਉਂ ਰਹੇ?

21. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖੰਡਾ ਪਾਹੁਲ ਛਕਣ ਲਈ ਮਰਦ ਦੇ ਨਾਉਂ ਨਾਲ ਸਿੰਘ ਅਤੇ ਇਸਤ੍ਰੀ ਦੇ ਨਾਉਂ ਪਿਛੋਂ ਕੌਰ ਲਾਉਣ ਲਈ ਅਤੇ ਪੰਜ ਕਰਾਰੀ ਰਹਿਤ ਲਈ ਕਿਥੇ ਲਿਖਿਆ ਹੈ? ਜਦ ਕਿ ਦਸਮ ਗ੍ਰੰਥ ਵਿਰੋਧੀ ਮਿਸ਼ਨਰੀ ਕਾਲਜ ਵਾਲੇ ਇਹ ਸਭ ਗੱਲਾਂ ਕਰਦੇ ਹਨ। ਪਰ ਕਾਮਰੇਡੀ ਸੋਚ ਦੇ ਧਾਰਨੀ, ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ, ਸਪੋਕਸਮੈਨ, ਗੁਰਤੇਜ ਸਿੰਘ ਆਦਿ, ਖੰਡਾ ਪਾਹੁਲ ਅਤੇ ਪੰਜ ਕਰਾਰੀ ਰਹਿਤ ਤੋਂ ਬਿਲਕੁਲ ਇਨਕਾਰੀ ਹੁੰਦੇ ਹਨ ਕਿਉਂਕਿ ਇਹ ਸਭ ਕੁਝ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ।

22. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹਰ ਇਕ ਪ੍ਰਾਣੀ ਮਾਤਰ ਨਾਲ ਪਿਆਰ ਕਰਨ ਦਾ ਉਪਦੇਸ਼ ਕਰ ਰਹੀ ਹੈ।

ਪਰ ਦਸਮੇਸ਼ ਪਿਤਾ ਦੇ ਹੁਕਮਨਾਮੇ ਅਨੁਸਾਰ ਬਣਾਈ ਸਿੱਖ ਰਹਿਤ ਮਰਿਯਾਦਾ ਸਿੱਖ ਨੂੰ ਨੜੀਮਾਰ (ਹੁਕਾ ਪੀਣਾ), ਕੁੜੀ ਮਾਰ, ਰਾਮਰਾਈਆਂ, ਧੀਰ ਮੱਲੀਆ ਅਤੇ ਸਿਰ ਗੁੰਮ ਨਾਲ ਰੋਟੀ ਬੇਟੀ ਦੀ ਸਾਂਝ ਕਰਨ ਤੋਂ ਵਰਜਦੀ ਹੈ। ਕੀ ਤੁਸੀਂ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਤੋਂ ਉਲਟ ਕੇ ਰਹਿਤ ਮਰਿਯਾਦਾ ਛੱਡੋਗੇ ਜਾਂ ਰਹਿਤ ਮਰਿਯਾਦਾ ਅਨੁਸਾਰੀ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਤੋਂ ਮੂੰਹ ਫੇਰ ਲਵੋਗੇ?

23. ਸ੍ਰੀ ਗੁਰੂ ਗ੍ਰੰਥ ਸਾਹਿਬਵਿਚ ਆਏ ਪੁਰਾਣਕ ਹਵਾਲਿਆਂ :

**ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕਿਸਨ ਜਾਦਮੁ ਭਇਆ॥**

**ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ॥ ਅੰਗ ੪੭੦**

**ਗੋਤਮ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰ ਲੁਭਾਇਆ॥ ਅੰਗ ੧੩੪੪**

**ਸਹੰਸਰ ਦਾਨ ਦੇ ਇੰਦ੍ਰ ਰੁਆਇਆ॥ ਪਰਸ ਰਾਮ ਰੋਵੈ ਘਰਿ ਆਇਆ॥**

**ਅਜੈ ਸੁ ਰੋਵੈ ਭੀਖਿਆ ਖਾਇ॥ ਐਸੀ ਦਰਗਹ ਮਿਲੈ ਸਜਾਇ॥ ਅੰਗ ੯੫੩**

ਅਤੇ ਇਸੇ ਤਰ੍ਹਾਂ ਦੇ ਹੋਰ ਅਨੇਕਾਂ ਪ੍ਰਮਾਣਾਂ ਦਾ ਵਿਸਥਾਰ ਸ੍ਰੀ ਦਸਮ ਗ੍ਰੰਥ ਤੋਂ ਇਲਾਵਾ ਕਿਥੋਂ ਲਵੋਗੇ?

24. ਅਠ੍ਹਾਰਵੀਂ ਸਦੀ ਦਾ ਸ਼ਾਨਦਾਰ ਇਤਿਹਾਸ ਰਚਨ ਵਾਲੇ, ਬੁੱਢਾ ਦਲ, ਤਰਣਾ ਨਾ ਅਤੇ ਮਿਸਲਾਂ ਦੇ ਸਾਰੇ ਸਿੰਘ ਸ੍ਰੀ ਦਸਮ ਗ੍ਰੰਥ ਨੂੰ ਮਾਨਤਾ ਦਿੰਦੇ ਸਨ। ਦਸਮ ਗ੍ਰੰਥ ਵਿਰੋਧੀਆਂ ਨੇ, ਇਸ ਵਿਸ਼ੇ 'ਤੇ ਪੰਥ ਵਿਚ ਵੰਡੀਆਂ ਪਾਉਣ ਤੋਂ ਇਲਾਵਾ ਹੋਰ ਕੀ ਇਤਿਹਾਸ ਸਿਰਜਿਆ ਹੈ?

25. ਪਿਛਲੀ ਸਦੀ ਦਾ ਸਰਵ ਪ੍ਰਮਾਣਤ ਸ਼੍ਰੋਮਣੀ ਸਿੱਖ, ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਭੀ ਅਨੁਆਈ ਸੀ। ਕੀ ਇਹ ਝੂਠ ਹੈ? ਅਤੇ ਜਿਹੜਾ ਗ੍ਰੰਥ ਅਜਿਹੇ ਸੂਰਬੀਰ ਪੰਥ ਨੂੰ ਦਿੰਦਾ ਹੈ, ਉਸ ਨੂੰ ਖੰਡਣ ਵਾਲਿਆਂ ਲਈ ਸਹੀ ਜਗ੍ਹਾ ਸ੍ਰੀ ਅੰਮ੍ਰਿਤਸਰ ਜੀ ਦਾ ਮੈਂਟਲ ਹਸਪਤਾਲ ਹੈ।

26. ਸ੍ਰੀ ਦਸਮ ਗ੍ਰੰਥ ਸਾਹਿਬ ਵਿਰੁੱਧ ਸਭ ਤੋਂ ਵੱਧ ਭੰਡੀ ਪ੍ਰਚਾਰ ਕਰਨ ਵਾਲੀ ਮੌਜੂਦਾ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇਸ ਦੀ ਧਰਮ ਪ੍ਰਚਾਰ ਕਮੇਟੀ ਕੀ ਮੌਜੂਦਾ ਅਰਦਾਸ ਦੀ ਪਹਿਲੀ ਪੌੜੀ "ਪ੍ਰਿਥਮ ਭਗੌਤੀ ਸਿਮਰ ਕੈ" ਨੂੰ ਛੱਡ ਸਕਦੀਹੈ? ਜਾਂ ਬਚਿੱਤ੍ਰ ਨਨਾਟਕ ਵਿਚੋਂ ਲਿਤੇ "ਸ੍ਰੀ ਹਰਿਕ੍ਰਿਸ਼ਨ ਧਿਆਈਐ" ਵਾਲੀਆਂ ਤੁੱਕਾਂ ਪੜ੍ਹਨੀਆਂ ਬੰਦ ਕਰ ਕੇ ਸਿੱਖ ਸੰਗਤਾਂ ਦੇ ਰੋਹ ਦਾ ਸਾਹਮਣਾ ਕਰਨ ਲਈ ਤਿਆਰ ਹੈ? ਦਿੱਲੀ ਗੁ. ਪ੍ਰਬੰਧ ਕਮੇਟੀ ਤਾਂ ਗੁ. ਸੀਸ ਗੰਜ ਸਾਹਿਬ ਅੰਦਰੋਂ ਗੁਰੂ ਤੇਗ਼ ਬਹਾਦਰ ਸਾਹਿਬ ਦੀ ਫੋਟੋ ਭੀ ਨਹੀਂ ਹਟਾ ਸੱਕੀ ਜਦਕਿ ਫੋਟੋਆਂ ਨੂੰ ਮੱਥਾ ਟੇਕਣਾ ਮਨਮੱਤ ਹੈ।



ਨੋ: ੫. ਇਹ ਸ਼ਿਕਸਤਾ ਗੁਰਮੁਖੀ ਦਸ਼ਮੇਸ਼ ਦੀ ਕਾਰਦ ਹੈ। ਕਲਗੀਧਰ ਜੀ ਅਤੇ ਉਨ੍ਹਾਂ ਦੇ ਲਿਖਾਰੀ ਸੈਨਾਪਤਿ ਜੀ ਇਸ ਲਿਖਤ ਵਿਚ ਬਹੁਤ ਕਾਗਜ਼ ਲਿਖਦੇ ਸਨ। ਭਾਈ ਮਨੀ ਸਿੰਘ ਜੀ ਦੀ ਏਕਤ੍ਰ ਕੀਤੀ ਦਸਮਗ੍ਰੰਥ ਦੀ ਜਿਲਦ, ਜੋ ਇਸ ਵੇਲੇ ਹਜ਼ੂਰ ਸਾਹਿਬ ਹੈ, ਉਸ ਦੇ ੭੪੯ਵੇਂ ਸਫ਼ੇ ਦੇ ਪਾਠ ਦਾ ਇਹ ਫੋਟੋ ਹੈ। ਇਸੇ ਲਿਖਤ ਵਿਚ ਇਕ ਪੁਸਤਕ ਨਾਭੇ ਦੇ ਰਾਜ ਮਹਿਲ ਵਿਚ ਹੈ ਅਤੇ ਇਕ ਪੱਤ੍ਰਾ ਰਿਆਸਤ ਫ਼ਰੀਦਕੋਟ ਦੇ ਤੋਸ਼ੇਖ਼ਾਨੇ ਹੈ। ਕਲਗੀਧਰ ਦੇ ਹੁਕਮਨਾਮਿਆਂ ਤੇ ਦਸਤਖ਼ਤ ਇਨ੍ਹਾਂ ਹੀ ਅੱਖਰਾਂ ਵਿਚ ਹੋਇਆ ਕਰਦੇ ਸਨ, ਜਿਨ੍ਹਾਂ ਨੂੰ ਅਣਜਾਣ ਲੋਕ ਤੀਰ ਦੀ ਮੁਖੀ ਦੇ ਲਿਖੇ ਅੱਖਰ ਆਖਦੇ ਹਨ।

ਪਾਠਕਾਂ ਦੇ ਹਿਤ ਲਈ ਅਸੀਂ ਦੂਜੀ ਸਤਰ ਤੋਂ ੧੧ਵੀਂ ਤੱਕ ਦਾ ਪਾਠ ਹੇਠ ਲਿਖਦੇ ਹਾਂ। ਜੋ ਅੱਖਰ ਜਿਲਦ ਵਿਚ ਦਬ ਗਏ ਹਨ ਉਨ੍ਹਾਂ ਦੀ ਥਾਂ ਇਹ ਚਿਨ੍ਹ......ਹੈ।
ਇਹ ਪਾਠ ਦਸਮਗ੍ਰੰਥ ਦੇ ਕਲਕੀ ਅਵਤਾਰ ਵਿਚੋਂ ਹੈ ਅਤੇ ਪ੍ਰਚਲਿਤ ਲਿਖਤੀ ਅਤੇ ਛਾਪੇ ਦੇ ਗ੍ਰੰਥਾਂ ਵਿਚ ਇਹੀ ਪਾਠ ੫੦੯ ਤੋਂ ੫੧੨ ਅੰਕ ਤੱਕ ਹੈ।

....ਦਾ। ਤਵਪ੍ਰਸਾਦ ਕਥਤਾ॥ ਅਰ ਮਾਰਕੈ ਰਿਪ ਟਾਰਕੈ ਨ੍ਰਿਪਮੰਡਲੀ ਸੰਗ ਕੈ ਲੀਐ॥ ਜਹ ਤਹ ਜਿਤੇ ਤਿਤੇ ਅਤਿ ਦਾਨ ਮਾਨ ਤ ੨
....ਸੁਰਰਾਜ ਜਯੋਂ ਨ੍ਰਿਪਰਾਜ ਹੈ ਗਿਰਿਰਾਜ ਸੇ ਤਣ ਮਾਰਕੈ॥ ਸੁਖ ਪਾਇ ਹਰਖ ਬਢਾਇਕੈ ਗ੍ਰਿਹ ਆਇਯੋ ਜਗ ਸੰਗ ਲੈ॥ ੩
..... ਤਵ ਪ੍ਰਸਾਦਿ ਕਥਤਾ॥ ਅਰਿ ਜੀਤਿਜੀਤਿ ਅਜੀਤ ਹੈ ਜਗ ਹੋਮ ਜੱਗ ਘਨੇ ਕਰੈ॥ ਦੇਸ ਦੇਸ ਅਸੇਸ ਭਿਛਕ ਰੋਗ ਸੋਗ ੪
.....ਸੁਰਰਾਜ ਜਯੋਂ ਦਿਜਰਾਜਨਕ ਬਹੁ ਭਾਤ ਦਾਰਿਦ ਮਾਰਕੈ॥ ਜਗ ਜੀਤਿ ਸੰਕਰ ਕੈ ਚਲਯੋ ਜਸ ਜਿਤ ਕਿਤ ਬਿਥਾਰਕੈ ੫
....੫੧੦॥ ਮੋਹਨਛੰਦ॥ ਤਵਪ੍ਰਸਾਦ ਕਥਤਾ॥ ਜਗਜੀਤਿ ਬੇਦ ਪਚਾਰ ਕੈ ਜਗ ਸੁਅਰਥ ਅਰਥ ਚਿਤਾਰੀਐ॥ ਦੇਸ ਦੇਸ ਬਿਦੇਸ ਮਾਨਵ ਕੋ ੬
.... ਕਾਰਐ॥ ਪਰਦਾਤ ਜਯੋਂ ਰਣਰਾਜ ਹੈ ਤ੍ਰਿਲੋਕ ਜੀਤਿ ਸਬੈ ਲੀਏ॥ ਬਹੁ ਦਾਨ ਦੈ ਸਨਮਾਨ ਸੇਵਕ ਤੇਜ ਤੇ ੭
....ਤੇ ਏ॥ ਮੋਹਨ ਛੰਦ॥ ਤਵ ਪ੍ਰਸਾਦ ਕਥਤਾ॥ ਖਲ ਖੰਡਖੰਡ ਬਿਹੰਡਕੈ ਅਰ ਦੰਡਿ ਦੰਡ ਬਡੇ ਦੀਏ॥ ਅਰਥ ਖ ੮
...ਦਿਜਬ ਸੁ ਜੀਤ ਕੈ ਆਪਨੇ ਕੀਏ॥ ਰਣ ਜੀਤਿ ਜੀਤਿ ਅਜੀਤ ਜੋਧਨ ਛਤ੍ਰ ਪਤ੍ਰ ਫਿਰਾਈਐ॥ ਸਰਦਾਰ ਸਿੰਮ੍ਰਿਤਿ ਧਾ ੯
....ਰ ਛਤ੍ਰ ਫਿਰਾਈਐ॥ ੫੧੧॥ ਮਧਾਨ ਛੰਦ ਤਵ ਪ੍ਰਸਾਦ ਕਥਤਾ॥ ਛਾਜੈ ਮਹਾ ਜੋਤਿ॥ ਭਾਨੰ ਮਨੋ ਦੋਤਿ ੧੦
..... ਦੀਨ॥ ਮਿਲ ਬੇਦਨਾ ਕੀਨ॥ ੫੧੨॥ ਮਧਾਨ ਛੰਦ॥ ਤਵ ਪ੍ਰਸਾਦ ਕਥਤਾ॥ ਰਾਜੈ ਮਹਾ ਰੂਪ॥ ਲਾਜੈ ਸਭ ਭੂਪ ੧੧

ਮਹਾਨ ਕੋਸ਼ ਦੇ ਪੰਨਾ 419 ਉਪਰ ਦਿੱਤੀ ਦਸ਼ਮੇਸ਼ ਪਿਤਾ ਦੀ ਲਿਖਤ ਦੀ ਫੋਟੋ (ਭਾਈ ਮਨੀ ਸਿੰਘ ਜੀ ਸੰਪਾਦਤ ਦਸਮ ਗ੍ਰੰਥ ਦੀ ਬੀੜ 'ਚੋਂ)



## ਕੰਵਰ ਅਜੀਤ ਸਿੰਘ

"ਸਭ ਦੁਸਟ ਝਖ ਮਾਰਾ" ਪੁਸਤਕ ਦੇ ਲੇਖਕ ਸ੍. ਕੰਵਰ ਅਜੀਤ ਸਿੰਘ ਜੀ ਪਟਿਆਲਾ ਕੋਈ ਬਹੁਤੀ ਜਾਣਕਾਰੀ ਦੇਣ ਦੇ ਮੁਥਾਜ ਨਹੀਂ ਹਨ। ਇਹਨਾਂ ਦੇ ਖੋਜ ਭਰਪੂਰ ਲੇਖਾਂ ਨੂੰ ਪੜ੍ਹਕੇ ਹਰ ਇਕ ਨੇਕ ਖੋਜੀ ਵਿਦਵਾਨ ਇਹਨਾਂ ਦੀ ਵਿਦਵਤਾ ਤੋਂ ਭਲੀ ਭਾਂਤ ਜਾਣੂ ਹੈ। ਸ੍ਰੀ ਦਸਮ, ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਦੇ ਨਿਰਨੇ ਸਬੰਧੀ ਲਿਖੀ ਪੁਸਤਕ "ਸ੍ਰੀ ਦਸਮ ਗ੍ਰੰਥ ਸਾਹਿਬ ਪ੍ਰਸ਼ਨੋਤਰੀ" ਨੂੰ ਪੜ੍ਹ ਕੇ ਕੋਈ ਸ਼ੰਕਾ ਹੀ ਨਹੀਂ ਰਹਿ ਜਾਂਦੀ। ਕਿਉਂਕਿ ਭਾਈ ਸਾਹਿਬ ਕੰਵਰਅਜੀਤ ਸਿੰਘ ਜੀ ਨੇ ਅਜ ਤੋਂ ਸਦੀਆਂ ਪਹਿਲੇ ਗੁਰੂ ਕਾਲ ਸਮੇਂ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਸ਼ਹੀਦ ਆਦਿਕ ਤਥਾ ਬਾਅਦ ਵਿਚ ਹੋ ਚੁੱਕੇ ਖਾਲਸਾ ਪੰਥ ਵਿਚ ਪ੍ਰਵਾਣਨੀਕ ਵਿਦਵਾਨਾਂ ਦੇ ਲਿਖੇ ਗ੍ਰੰਥਾਂ ਵਿਚੋਂ ਖੋਜ ਭਰਪੂਰ ਲਿਖਤਾਂ ਦੇ ਹਵਾਲੇ ਦੇ ਕੇ ਸਿਧ ਕਰ ਦਿੱਤਾ ਹੈ, ਕਿ ਸ੍ਰੀ ਦਸਮ, ਗ੍ਰੰਥ ਸਾਹਿਬ ਦੀ ਸਾਰੀ ਰਚਨਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੈ।

ਭਾਈ ਸਾਹਿਬ ਜੀ ਦੀ ਘਾਲਨਾ ਅਤੇ ਖੋਜ ਦਾ ਕਦਰਦਾਨ
ਹਰਭਜਨ ਸਿੰਘ ਢੁੱਡੀਕੇ ਵਿਦਿਆਰਥੀ ਸੰਪ੍ਰਦਾਇ ਭਿੰਡਰਾਂ,
ਮੋਗਾ


ਪ੍ਰਕਾਸ਼ਕ

**ਗੁਰਮਤਿ ਵਿਚਾਰ ਕੇਂਦਰ**

**ਰਣਜੀਤ ਨਗਰ, ਜੀ-ਬਲਾਕ ਸਿਉਨਾ ਰੋਡ, ਪਟਿਆਲਾ**